ਨਹਿਰੂ ਬਾਲ ਪੁਸਤਕਮਾਲਾ :

# ਸਵਾਮੀ ਤੇ ਉਹਦੇ ਯਾਰ


ਆਰ. ਕੇ. ਨਾਰਾਇਣ

ਅਨੁਵਾਦਕ
ਹਰਿਭਜਨ ਸਿੰਘ





ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ


1. ਸੋਮਵਾਰ ਦੀ ਸਵੇਰ 7
2. ਰਾਜਮ ਤੇ ਮਨੀ 17
3. ਸਵਾਮੀ ਦੀ ਦਾਦੀ 25
4. ਪੂਛ ਕੀ ਹੁੰਦੀ ਹੈ? 33
5. ਪਿਤਾ ਜੀ ਦਾ ਕਮਰਾ 39
6. ਲੋੜ ਸਮੇਂ ਦਾ ਦੋਸਤ 45
7. ਇਕ ਨਵਾਂ ਪ੍ਰਾਹੁਣਾ 50
8. ਇਮਤਿਹਾਨਾਂ ਤੋਂ ਪਹਿਲਾਂ 53
9. ਸਕੂਲ 'ਚ ਛੁੱਟੀਆਂ 63
10. ਕੋਚਵਾਨ ਦਾ ਪੁੱਤਰ 69
11. ਪਿਤਾ ਦੀ ਹਜ਼ੂਰੀ ਵਿਚ 79
12. ਟੁੱਟੇ ਸ਼ੀਸ਼ੇ 93
13. ਐਮ. ਸੀ. ਸੀ. 106
14. ਦਾਦੀ ਕੁਝ ਨਹੀਂ ਜਾਣਦੀ 118
15. ਮੈਚ ਤੋਂ ਪਹਿਲਾਂ 131
16. ਸਵਾਮੀ ਗੁੰਮ ਗਿਆ 147
17. ਮੈਚ ਵਾਲਾ ਦਿਨ 151
18. ਵਾਪਸੀ 163
19. ਵਿਦਾ ਵੇਲੇ ਤੋਹਫਾ 170

# ਇਕ

# ਸੋਮਵਾਰ ਦੀ ਸਵੇਰ

## 1

ਸੋਮਵਾਰ ਦੀ ਸਵੇਰ ਸੀ। ਸਵਾਮੀਨਾਥਨ ਦਾ ਜੀ ਨਹੀਂ ਸੀ ਕਰਦਾ, ਉੱਠਣ ਨੂੰ। ਕੈਲੰਡਰ ਵਿਚ ਸੋਮਵਾਰ ਦਾ ਦਿਨ ਉਹਨੂੰ ਕੁਝ ਬਹੁਤਾ ਹੀ ਚੰਦਰਾ ਲਗਦਾ ਸੀ। ਸ਼ਨੀਵਾਰ ਤੇ ਐਤਵਾਰ ਕਿੰਨੀ ਮਜ਼ੇਦਾਰ ਖੁਲ੍ਹ ਹੁੰਦੀ ਹੈ। ਇਹਨਾਂ ਬਾਦ ਸੋਮਵਾਰ ਦਾ ਦਿਨ, ਕੰਮ ਕਰਨ ਨੂੰ ਜੀ ਹੀ ਨਹੀਂ ਮੰਨਦਾ। ਨਾ ਹੀ ਕਿਸੇ ਬੰਧੇਜ ਵਿਚ ਬੱਝਣਾ ਚੰਗਾ ਲਗਦਾ ਹੈ। ਸਕੂਲ ਦਾ ਖਿਆਲ ਆਉਂਦਿਆਂ ਹੀ ਉਹਨੂੰ ਕੰਬਣੀ ਛਿੜ ਗਈ। ਉਹ ਪੀਲੀ ਮਨਹੂਸ ਜਿਹੀ ਬਿਲਡਿੰਗ, ਅੱਗ ਵਰ੍ਹਾਉਂਦੀਆਂ ਅੱਖਾਂ ਵਾਲਾ ਕਲਾਸ ਟੀਚਰ ਵੇਦਾਨਾਯਾਗਮ ਤੇ ਹੈਡਮਾਸਟਰ, ਹਥ ਵਿਚ ਸ਼ੂਸ਼ਕ ਜਿਹਾ ਲੰਮਾ ਬੈਂਤ...

ਅਠ ਵਜਣ ਤਕ ਉਹ ਆਪਣੇ 'ਕਮਰੇ' ਵਿਚ ਆਪਣੀ ਮੇਜ਼ ਸਾਹਵੇਂ ਜਾ ਬੈਠਾ ਸੀ। ਨਾਂ ਨੂੰ ਤਾਂ ਇਹ ਉਹਦਾ ਕਮਰਾ ਸੀ, ਪਰ ਸੀ ਉਹਦੇ ਪਿਤਾ ਦੇ ਡਰੈਸਿੰਗ ਰੂਮ ਦੀ ਇਕ ਨੁੱਕਰ। ਉਹਦੇ ਮੇਜ਼ ਉਪਰ ਉਹਦੀਆਂ ਸਾਰੀਆਂ ਚੀਜ਼ਾਂ—ਕੋਟ, ਟੋਪੀ, ਸਲੇਟ, ਦਵਾਤ ਤੇ ਕਿਤਾਬਾਂ—ਇਕ ਦੂਜੀ ਉਪਰ ਉੱਘੜ-ਦੁੱਘੜ ਪਈਆਂ ਸਨ। ਆਪਣੇ ਸਟੂਲ ਤੇ ਬਹਿ ਕੇ ਉਹਨੇ ਅੱਖਾਂ ਮੀਟ ਲਈਆਂ ਤੇ ਸੋਚਣ ਲਗ ਪਿਆ ਕਿ ਅਜ ਕਿਹੜਾ ਕਿਹੜਾ ਕੰਮ ਕਰਨਾ ਹੈ : ਗਣਿਤ ਦਾ ਕੰਮ ਤਾਂ, ਖੈਰ, ਕਰਨਾ ਹੀ ਹੁੰਦਾ ਹੈ—ਲਾਭ ਤੇ ਹਾਨੀ ਦੇ ਪੰਜ ਸਵਾਲ, ਫੇਰ ਅੰਗ੍ਰੇਜ਼ੀ ਦਾ ਵੀ ਕੰਮ ਸੀ —ਅਠਵੇਂ ਸਬਕ ਦੇ ਇਕ ਪੂਰੇ ਸਫੇ ਦਾ ਉਤਾਰਾ ਤੇ ਮੁਸ਼ਕਲ ਸ਼ਬਦਾਂ ਦੇ ਕੋਸ਼-ਅਰਥ, ਨਾਲੇ, ਭੂਗੋਲ ਦਾ ਕੰਮ ਵੀ ਤਾਂ ਸੀ।

ਏਨਾ ਸਾਰਾ ਕੰਮ ਨਿਬੇੜਨ ਲਈ ਤੇ ਸਕੂਲ ਵਾਸਤੇ ਤਿਆਰ ਹੋਣ ਲਈ ਉਹਦੇ ਪਾਸ ਕੁਲ ਦੋ ਘੰਟੇ ਸਨ।

## 2

ਬਲਦੀਆਂ ਅੱਖਾਂ ਵਾਲਾ ਵੇਦਾਨਾਯਾਗਮ ਜਮਾਤ ਨੂੰ ਪੜ੍ਹਾ ਰਿਹਾ ਸੀ, ਜਿਵੇਂ ਪ੍ਰਧਾਨਗੀ ਕਰ ਰਿਹਾ ਹੋਵੇ। ਉਹਦੀ ਪਿਠ ਲੰਮੀ ਸਾਰੀ ਖਿੜਕੀ ਵਲ ਸੀ। ਖਿੜਕੀ ਦੀਆਂ ਸੀਖਾਂ ਥਾਣੀ ਡਰਿਲ ਵਾਲਾ ਗਰਾਉਂਡ ਵਿਖਾਈ ਦੇਂਦਾ ਸੀ ਤੇ ਉਸ ਵਰਾਂਡੇ ਦੀ ਇਕ ਨੁੱਕਰ ਵੀ ਜਿੱਥੇ ਨਿੱਕੜੇ ਬੱਚਿਆਂ ਦੀ ਕਲਾਸ ਲਗਦੀ ਸੀ। ਖੱਬੇ ਪਾਸੇ ਵੱਡੀਆਂ-

ਵੱਡੀਆਂ ਖਿੜਕੀਆਂ ਸਨ, ਜਿਨ੍ਹਾਂ ਥਾਣੀ ਦੂਰ ਤਕ ਵਿੱਛੇ ਮੈਦਾਨ ਵਿਖਾਈ ਦੇਂਦੇ ਸਨ। ਦੂਰ ਪਰੇ ਰੇਲ ਦੀ ਪਟੜੀ ਸੀ।

ਸਵਾਮੀਨਾਥਨ ਨੂੰ ਕਲਾਸ ਰੂਮ ਵਿਚ ਬੈਠਣਾ ਸਿਰਫ ਏਨਾ ਕੁ ਹੀ ਚੰਗਾ ਲਗਦਾ ਸੀ ਕਿ ਲਟਪਟ ਚਾਲ ਚਲਦੇ ਨਿੱਕੜੇ ਬੱਚਿਆਂ ਨੂੰ ਇਕ ਦੂਜੇ ਉਪਰ ਡਿਗਦਾ ਵੇਖ ਸਕਦਾ ਸੀ। ਖਿੜਕੀਆਂ ਥਾਣੀ 12.30 ਦੀ ਮੇਲ ਗੱਡੀ ਵੀ ਰਿੜ੍ਹੀ ਜਾਂਦੀ ਵਿਖਾਈ ਦੇਂਦੀ ਸੀ। ਗੱਡੀ ਸਰਯੂ ਨਦੀ ਦੇ ਪੁਲ ਉਪਰੋਂ ਲੰਘਦੀ ਤਾਂ ਬੜੀ ਗੜਗੱਜ ਪਾਉਂਦੀ।

ਪਹਿਲਾ ਘੰਟਾ ਸੁਖੀਂ ਸਾਂਦੀ ਲੰਘ ਗਿਆ। ਦੂਜਾ ਘੰਟਾ ਗਣਿਤ ਦਾ ਸੀ। ਵੇਦਾਨਾਯਾਗਮ ਬਾਹਰ ਗਿਆ ਤੇ ਕੁਝ ਮਿੰਟਾਂ ਬਾਦ ਗਣਿਤ ਦਾ ਮਾਸਟਰ ਬਣ ਕੇ ਮੁੜ ਆ ਗਿਆ। ਬੇਸੁਆਦ ਜੇਹੀ ਆਵਾਜ਼ ਸੀ ਉਹਦੀ, ਨਾ ਉਤਾਰ ਨਾ ਚੜ੍ਹਾਅ। ਸਵਾਮੀਨਾਥਨ ਨੂੰ ਬੜਾ ਅਕੇਵਾਂ ਮਹਿਸੂਸ ਹੋਇਆ। ਮਾਸਟਰ ਦੀ ਆਵਾਜ਼ ਉਹਨੂੰ ਖਿੱਝਾ ਰਹੀ ਸੀ। ਉਹਨੂੰ ਨੀਂਦ ਆਉਣ ਲਗ ਪਈ।

ਮਾਸਟਰ ਨੇ ਕਿਹਾ ਘਰ ਦਾ ਕੰਮ ਵਿਖਾਓ। ਸਵਾਮੀਨਾਥਨ ਆਪਣੀ ਥਾਉਂ ਉਠ ਬੈਠਾ। ਛਾਲ ਮਾਰ ਕੇ ਉਹ ਮੰਚ ਉਪਰ ਚੜ੍ਹ ਗਿਆ ਤੇ ਆਪਣੀ ਕਾਪੀ ਮੇਜ਼ ਉਪਰ ਰੱਖ ਦਿੱਤੀ। ਮਾਸਟਰ ਸਵਾਲ ਵੇਖ ਰਿਹਾ ਸੀ ਤੇ ਸਵਾਮੀਨਾਥਨ ਉਹਦੇ ਚਿਹਰੇ ਵਲ ਝਾਕੀ ਜਾ ਰਿਹਾ ਸੀ। ਏਡੀ ਨੇੜਿਓਂ ਉਹਦੀ ਦਿੱਖ ਬੜੀ ਸਾਊ ਲਗਦੀ ਸੀ। ਮਨ ਹੀ ਮਨ ਉਹ ਮਾਸਟਰ ਦੇ ਚਿਹਰੇ ਉਪਰ ਟਿੱਪਣੀ ਕਰ ਰਿਹਾ ਸੀ : ਅੱਖਾਂ ਇਕ ਦੂਜੀ ਦੇ ਬਹੁਤ ਨੇੜੇ ਹਨ, ਠੋਡੀ ਉਪਰ ਵਾਲ ਬਹੁਤੇ ਹਨ, ਦੂਰੋਂ ਉਹ ਏਨੇ ਜ਼ਿਆਦਾ ਨਹੀਂ ਦਿਸਦੇ। ਦਿਖ-ਪੁਖ ਵਿਚ ਉਹ ਕੌੜਾ ਹੈ।

ਉਹਦਾ ਸੁਪਨਾ ਟੁਟ ਗਿਆ। ਆਪਣੀ ਖੱਬੀ ਅਰਕ ਦੇ ਕੁਝ ਉਪਰ ਉਹਦੇ ਕੂਲੇ ਜਿਹੇ ਮਾਸ ਨੂੰ ਬੜੀ ਤਿੱਖੀ ਪੀੜ ਮਹਿਸੂਸ ਹੋਈ। ਮਾਸਟਰ ਇਕ ਹਥ ਨਾਲ ਉਹਨੂੰ ਚੂੰਢੀ ਵਢ ਰਿਹਾ ਸੀ ਤੇ ਦੂਜੇ ਹਥ ਨਾਲ ਉਹਦੇ ਸਾਰੇ ਸਵਾਲਾਂ ਤੇ ਕਾਟਾ ਫੇਰ ਰਿਹਾ ਸੀ। ਸਫ਼ੇ ਦੇ ਧੁਰ ਹੇਠਾਂ ਉਹਨੇ ਲਿਖਿਆ : 'ਵੈਰੀ ਬੈਡ', ਕਾਪੀ ਉਹਨੇ ਸਵਾਮੀਨਾਥਨ ਦੇ ਮੂੰਹ ਉਪਰ ਦੇ ਮਾਰੀ ਤੇ ਉਹਨੂੰ ਆਪਣੀ ਥਾਂ ਵਲ ਧੱਕ ਦਿੱਤਾ।

ਅਗਲਾ ਘੰਟਾ ਇਤਿਹਾਸ ਦਾ ਸੀ। ਮੁੰਡੇ ਏਸ ਘੰਟੇ ਦੀ ਉਡੀਕ ਬੜੇ ਸ਼ੌਕ ਨਾਲ ਕਰਦੇ ਸਨ। ਇਸ ਘੰਟੇ ਦਾ ਅਧਿਆਪਕ ਡੀ. ਪਿੱਲੈ ਸੀ। ਸਾਰੇ ਸਕੂਲ ਵਿਚ ਉਹ ਸੁਭਾਅ ਵਜੋਂ ਦਯਾਲੂ ਅਤੇ ਹਸਮੁਖ ਕਰਕੇ ਮਸ਼ਹੂਰ ਸੀ। ਸਭ ਜਾਣਦੇ ਸਨ ਕਿ ਉਹਨੇ ਕਿਸੇ ਮੁੰਡੇ ਨੂੰ ਨਾ ਕਦੇ ਝਿੜਕਿਆ ਤੇ ਨਾ ਹੀ ਕਦੇ ਕੋੜਾ ਬੋਲ ਬੋਲਿਆ। ਇਤਿਹਾਸ ਉਹ ਕਿਸੇ ਗਿਣੇ-ਮਿਥੇ ਸਿਧਾਂਤ ਮੁਤਾਬਿਕ ਨਹੀਂ ਸੀ ਪੜ੍ਹਾਉਂਦਾ। ਉਹਨੇ ਮੁੰਡਿਆਂ ਨੂੰ ਵਾਸਕੋਡੀ ਗਾਮਾ, ਕਲਾਈਵ, ਹੇਸਟਿੰਗਜ਼ ਤੇ ਹੋਰਨਾਂ ਦੇ ਨਿਜੀ ਜੀਵਨ ਬਾਰੇ ਬਹੁਤ ਵਿਸਤਾਰ ਨਾਲ ਗੱਲਾਂ ਦੱਸੀਆਂ। ਜਦੋਂ ਉਹ ਇਤਿਹਾਸ ਦੇ ਅਨੇਕ ਜੁੱਧਾਂ ਦਾ ਵਰਣਨ ਕਰਦਾ ਤਾਂ ਸ਼ਸਤਰਾਂ ਦੀ ਖਟਾਪਟ ਤੇ ਮਰਨ ਵਾਲਿਆਂ ਦੇ ਕਰਾਹੁਣ ਦੀਆਂ ਆਵਾਜ਼ਾਂ ਸੁਣਾਈ ਦੇਂਦੀਆਂ। ਜਦੋਂ ਹੈਡਮਾਸਟਰ ਪੋਲੇ ਪੋਲੇ ਪੱਬ ਧਰਦਾ ਸਕੂਲ ਦੇ ਮੁਆਇਨੇ ਲਈ ਗਲਿਆਰੇ ਥਾਣੀ ਲੰਘਦਾ ਤਾਂ ਉਹ ਇਸ ਅਧਿਆਪਕ ਵਿਰੁਧ ਕੁਝ ਵੀ ਨਾ ਵੇਖ ਸਕਦਾ ਤੇ ਇਸੇ ਕਾਰਨ ਨਿਰਾਸ਼ ਹੋ ਜਾਂਦਾ।

ਸਵੇਰ ਵੇਲੇ ਦੀ ਪੜ੍ਹਾਈ ਦਾ ਆਖ਼ਰੀ ਘੰਟਾ ਬਾਈਬਲ ਦਾ ਹੁੰਦਾ। ਕੁਝ ਵੀ ਕਹੋ ਇਹ ਘੰਟਾ ਬੇਸੁਆਦਾ ਨਾ ਹੁੰਦਾ। ਕੁਝ ਛਿਣ ਅਜੇਹੇ ਵੀ ਹੁੰਦੇ ਕਿ ਮੁੰਡਿਆਂ ਦੀਆਂ ਅੱਖਾਂ

ਸਾਹਵੇਂ ਹਲੂਣਾ ਦੇਣ ਵਾਲੀਆਂ ਤਸਵੀਰਾਂ ਆ ਖੜੀਆਂ ਹੁੰਦੀਆਂ : ਲਾਲ ਸਾਗਰ ਦੋ ਟੂਕ ਵਢਿਆਂ ਜਾਂਦਾ ਤੇ ਇਜ਼ਰਾਈਲੀਆਂ ਦੇ ਲੰਘ ਜਾਣ ਲਈ ਰਾਹ ਬਣਾ ਦੇਂਦਾ। ਸੈਮਸਨ ਦੀਆਂ ਜਿਸਮਾਨੀ ਕਰਾਮਾਤਾਂ ਨਜ਼ਰ ਆਉਂਦੀਆਂ ਤੇ ਯਸੂਹ ਆਪਣੀ ਕਬਰ ਵਿਚੋਂ ਉਠਦਾ ਪ੍ਰਤੱਖ ਦਿਸਦਾ। ਹੋਰ ਵੀ ਬਹੁਤ ਕੁਝ । ਇਕੋ ਇਕ ਤਕਲੀਫ਼ਦੇਹ ਗੱਲ ਇਹ ਸੀ ਕਿ ਬਾਈਬਲ ਮਾਸਟਰ, ਸ੍ਰੀ ਇਬਨੇਜ਼ਾਰ ਕੱਟੜ ਸੁਭਾਅ ਵਾਲਾ ਬੰਦਾ ਸੀ।

ਮੁੱਕਾ ਵੱਟ ਕੇ ਮਾਸਟਰ ਬੋਲਿਆ : ਬਦਨਸੀਬ ਮੂਰਖ, 'ਇਹ ਲੋਕ ਭਲਾ ਗੰਦੀਆਂ, ਬੇਜਾਨ ਕਾਠ ਦੀਆਂ ਮੂਰਤੀਆਂ ਜਾਂ ਪੱਥਰ ਦੇ ਬੁਤਾਂ ਨੂੰ ਕਿਉਂ ਪੂਜਦੇ ਨੇ ? ਕੀ ਬੁਤ ਬੋਲ ਸਕਦੇ ਨੇ ? ਨਹੀਂ। ਕੀ ਉਹ ਵੇਖ ਸਕਦੇ ਨੇ ? ਨਹੀਂ। ਕੀ ਉਹ ਕਿਸੇ ਨੂੰ ਅਸੀਸ ਦੇ ਸਕਦੇ ਨੇ ? ਨਹੀਂ। ਕੀ ਉਹ ਤੁਹਾਨੂੰ ਸੁਰਗ ਵਿਚ ਲੈ ਜਾ ਸਕਦੇ ਨੇ? ਨਹੀਂ। ਭਲਾ ਕਿਉਂ? ਇਸ ਲਈ ਕਿ ਉਹ ਬੇਜਾਨ ਹਨ। ਤੁਹਾਡੇ ਦੇਵਤੇ ਉਦੋਂ ਕੀ ਕਰ ਸਕੇ ਜਦੋਂ ਮਹਿਮੂਦ ਗ਼ਜ਼ਨੀ ਨੇ ਉਹਨਾਂ ਨੂੰ ਤੋੜਿਆ-ਭੰਨਿਆ, ਪੈਰਾਂ ਹੇਠ ਮਧੋਲਿਆ ਤੇ ਉਹਨਾਂ ਪੱਥਰਾਂ ਨਾਲ ਆਪਣੇ ਗ਼ੁਸਲਖਾਨਿਆਂ ਦੀਆਂ ਪੌੜੀਆਂ ਬਣਾਈਆਂ? ਜੇ ਉਹ ਮੂਰਤੀਆਂ, ਬੁਤ ਜਿਉਂਦੇ-ਜਾਗਦੇ ਸਨ ਤਾਂ ਉਹਨਾਂ ਮਹਿਮੂਦ ਦੇ ਹੱਲਿਆਂ ਦਾ ਮੁਕਾਬਲਾ ਕਿਉਂ ਨਾ ਕੀਤਾ?

ਫੇਰ ਉਹਨੇ ਈਸਾਈਅਤ ਦੀ ਗੱਲ ਛੋਹ ਦਿੱਤੀ। 'ਹੁਣ ਸਾਡੇ ਸਰਦਾਰ ਯਸੂਹ ਮਸੀਹ ਵਲ ਵੇਖੋ। ਉਹ ਰੋਗੀਆਂ ਨੂੰ ਅਰੋਗ ਕਰ ਸਕਦਾ ਸੀ, ਗ਼ਰੀਬਾਂ ਨੂੰ ਸਹਾਰਾ ਦੇਣ ਵਾਲਾ ਸੀ, ਤੇ ਸਾਨੂੰ ਸੁਰਗਾਂ ਵਿਚ ਲੈ ਜਾ ਸਕਦਾ ਸੀ। ਉਹ ਸਚਮੁਚ ਦਾ ਰੱਬ ਸੀ। ਰੱਬ ਦੀ ਬਾਦਸ਼ਾਹਤ ਤਾਂ ਸਾਡੇ ਅੰਦਰ ਹੈ।' ਜਦੋਂ ਈਸਾ ਦੀ ਤਸਵੀਰ ਉਹਦੇ ਸਾਮ੍ਹਣੇ ਆਈ ਤਾਂ ਇਬਨੇਜ਼ਾਰ ਦੀਆਂ ਗੱਲਾਂ ਤੇ ਹੰਝੂ ਵਹਿ ਤੁਰੇ, ਅਗਲੇ ਹੀ ਛਿਣ ਉਹਨੇ ਸ੍ਰੀ ਕ੍ਰਿਸ਼ਨ ਬਾਰੇ ਸੋਚਿਆ ਤਾਂ ਗੁੱਸੇ ਨਾਲ ਉਹ ਲਾਲ-ਪੀਲਾ ਹੋ ਗਿਆ : 'ਕੀ ਸਾਡਾ ਯਸੂਹ ਤੁਹਾਡੇ ਕ੍ਰਿਸ਼ਨ ਵਾਂਗ ਗੋਪੀਆਂ ਨਾਲ ਨੱਚਦਾ-ਟੱਪਦਾ ਫਿਰਦਾ ਸੀ? ਕੀ ਸਾਡਾ ਯਸੂਹ ਉਸ ਮਹਾ ਲੁੱਚੇ ਕ੍ਰਿਸ਼ਨ ਵਾਂਗ ਮੱਖਣ ਚੁਰਾਉਂਦਾ ਫਿਰਦਾ ਸੀ? ਕੀ ਸਾਡਾ ਯਸੂਹ ਆਪਣੇ ਆਸੇ-ਪਾਸੇ ਦੇ ਲੋਕਾਂ ਨਾਲ ਛੇੜਖਾਨੀਆਂ ਕਰਦਾ ਸੀ?

ਉਹ ਸਾਹ ਲੈਣ ਲਈ ਰਤਾ ਕੁ ਰੁਕ ਗਿਆ। ਅਜ ਤਾਂ ਇਹ ਮਾਸਟਰ ਬਰਦਾਸ਼ਤ ਤੋਂ ਬਾਹਰ ਸੀ। ਸਵਾਮੀਨਾਥਨ ਦਾ ਲਹੂ ਖੌਲਣ ਲਗ ਪਿਆ। ਉਹ ਉਠ ਖਲੋਤਾ। ਉਹਨੇ ਪੁੱਛਿਆ, ਤੇ ਫੇਰ ਉਹਨੂੰ ਸਲੀਬ 'ਤੇ ਕਿਉਂ ਟੰਗਿਆ ਗਿਆ? ਬਾਈਬਲ ਮਾਸਟਰ ਨੇ ਉਹਨੂੰ ਕਿਹਾ ਕਿ ਤੂੰ ਮੈਨੂੰ ਇਸ ਘੰਟੇ ਦੇ ਬਾਦ ਇਕੱਲਿਆਂ ਮਿਲੀਂ। ਇਸ ਮੱਠੇ ਜਿਹੇ ਜਵਾਬ ਨਾਲ ਸਵਾਮੀਨਾਥਨ ਦਾ ਜਿਗਰਾ ਵਧ ਗਿਆ ਤੇ ਉਹਨੇ ਇਕ ਹੋਰ ਸਵਾਲ ਕੀਤਾ: 'ਜੇ ਉਹ ਰੱਬ ਸੀ ਤੇ ਉਹ ਮਾਸ-ਮੱਛੀ ਕਿਉਂ ਖਾਂਦਾ ਸੀ ਤੇ ਸ਼ਰਾਬ ਕਿਉਂ ਪੀਂਦਾ ਸੀ?' ਬ੍ਰਾਹਮਣਾਂ ਦਾ ਇਹ ਮੁੰਡਾ ਸੋਚ ਵੀ ਨਹੀਂ ਸੀ ਸਕਦਾ ਕਿ ਰੱਬ ਮਾਸਾਹਾਰੀ ਹੋ ਸਕਦਾ ਹੈ। ਇਸ ਸਵਾਲ ਦਾ ਜਵਾਬ ਦੇਣ ਲਈ ਇਬਨੇਜ਼ਾਰ ਆਪਣੀ ਸੀਟ ਤੋਂ ਉਠਿਆ, ਹੌਲੀ ਹੌਲੀ ਸਵਾਮੀਨਾਥਨ ਵਲ ਵਧਿਆ ਤੇ ਉਹਦਾ ਖੱਬਾ ਕੰਨ ਮਰੋੜਨ ਦਾ ਜਤਨ ਕੀਤਾ।

## 3

ਅਗਲੇ ਦਿਨ ਸਵਾਮੀਨਾਥਨ ਸੁਵਖਤੇ ਹੀ ਸਕੂਲ ਆ ਗਿਆ। ਘੰਟੀ ਵੱਜਣ ਵਿਚ ਅਜੇ ਅੱਧਾ ਘੰਟਾ ਪਿਆ ਸੀ। ਇਹੋ ਜਿਹੇ ਵਿਹਲੇ ਵੇਲੇ ਉਹ ਆਮ ਤੌਰ ਤੇ ਸਕੂਲ ਦੇ ਆਲੇ-

ਦੁਆਲੇ ਦੌੜ ਲਾਉਂਦਾ ਹੁੰਦਾ ਸੀ ਜਾਂ ਇਮਲੀ ਦੇ ਵੱਡੇ ਸਾਰੇ ਰੁਖ ਹੇਠ ਪੁੱਟ-ਪੁਟਾਈ ਦੀ ਖੇਡ ਖੇਡਦਾ ਹੁੰਦਾ ਸੀ। ਪਰ ਅਜ ਉਹ ਇਕ ਪਾਸੇ ਹੋ ਕੇ ਬੈਠ ਗਿਆ, ਖ਼ਿਆਲਾਂ ਵਿਚ ਡੁਬਿਆ ਹੋਇਆ। ਉਹਦੀ ਜੇਬ ਵਿਚ ਮੋਟਾ-ਜਿਹਾ ਖ਼ਤ ਸੀ। ਉਹਨੇ ਉਂਗਲੀ ਨਾਲ ਇਸ ਖ਼ਤ ਦੇ ਕੰਢਿਆਂ ਨੂੰ ਛੋਹਿਆ। ਉਹਨੂੰ ਲੱਗਾ ਜਿਵੇਂ ਉਸ ਤੋਂ ਕੋਈ ਅਪਰਾਧ ਹੋਇਆ ਹੈ।

ਉਹਨੇ ਮਨ ਹੀ ਮਨ ਆਪਣੇ ਆਪ ਨੂੰ ਨਿਰਾ-ਪੁਰਾ ਬੁਧ-ਬਲ੍ਹੋਟ ਕਿਹਾ, ਕਿਉਂ ਪਿਛਲੀ ਰਾਤ ਰੋਟੀ ਖਾਂਦਿਆਂ ਉਹਨੇ ਆਪਣੇ ਪਿਤਾ ਨੂੰ ਇਬਨੇਜ਼ਾਰ ਵਾਲੀ ਸਾਰੀ ਗੱਲ ਦੱਸ ਦਿੱਤੀ ਸੀ।

ਘੰਟੀ ਵੱਜਣ ਸਾਰ ਉਹ ਹੈਡਮਾਸਟਰ ਦੇ ਕਮਰੇ ਵਿਚ ਗਿਆ ਤੇ ਉਹਨੂੰ ਚਿੱਠੀ ਫੜਾ ਦਿੱਤੀ। ਹੈਡਮਾਸਟਰ ਦੇ ਚਿਹਰੇ ਤੇ ਗੰਭੀਰਤਾ ਛਾ ਗਈ। ਉਹ ਪੜ੍ਹ ਰਿਹਾ ਸੀ:

ਸ੍ਰੀਮਾਨ ਜੀ,

ਮੈਂ ਤੁਹਾਡੀ ਗਿਆਤ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕੱਲ੍ਹ ਬਾਈਬਲ ਦੇ ਅਧਿਆਪਕ ਨੇ ਕੱਟੜਪੰਥੀ ਕ੍ਰੋਧ ਵਿਚ ਆ ਕੇ, ਮੇਰੇ ਪੁੱਤਰ ਸਵਾਮੀਨਾਥਨ, ਜੋ ਪਹਿਲੀ ਫਾਰਮ ਦੇ 'ਏ' ਸੈਕਸ਼ਨ ਵਿਚ ਪੜ੍ਹਦਾ ਹੈ, ਨੂੰ ਮਾਰਿਆ-ਕੁੱਟਿਆ। ਮੈਂ ਸੁਣਿਆ ਹੈ ਕਿ ਹਿੰਦੂ ਧਰਮ ਦੀ ਗੱਲ ਕਰਦਿਆਂ ਉਹ ਬਹੁਤ ਨਿਰਾਦਰ ਭਰੀਆਂ ਤੇ ਭੜਕਾਊ ਗੱਲਾਂ ਕਰਦਾ ਹੈ। ਇਸਦਾ ਮੁੰਡਿਆਂ ਉਪਰ ਭੈੜਾ ਪ੍ਰਭਾਵ ਪਏ ਬਿਨਾਂ ਨਹੀਂ ਰਹਿ ਸਕਦਾ। ਇਸ ਪ੍ਰਸੰਗ ਵਿਚ ਮੇਰੇ ਲਈ ਇਹ ਦੱਸਣਾ ਉਚਿਤ ਨਹੀਂ ਹੋਵੇਗਾ ਕਿ ਇਹੋ ਜਿਹੇ ਮਾਮਲੇ ਵਿਚ ਰਵਾਦਾਰੀ ਦੀ ਲੋੜ ਹੈ।

'ਮੈਨੂੰ ਇਹ ਖ਼ਬਰ ਵੀ ਮਿਲੀ ਹੈ ਕਿ ਮੇਰਾ ਪੁੱਤਰ ਆਪਣੇ ਕੁਝ ਸ਼ੰਕੇ ਨਵਿਰਤ ਕਰਨ ਲਈ ਉਠ ਬੈਠਾ ਤਾਂ ਉਹਦੀ ਧੂਹ-ਘੜੀਸ ਕੀਤੀ ਗਈ। ਪਿਛਲੀ ਸ਼ਾਮ ਉਹ ਘਰ ਪਹੁੰਚਾ ਤਾਂ ਉਹਦੇ ਕੰਨ ਅਜੇ ਵੀ ਲਾਲ-ਸੂਹੇ ਸਨ।

ਮੈਂ ਕੇਵਲ ਇਕੋ ਇਕ ਸਿੱਟੇ ਉਪਰ ਪਹੁੰਚਿਆ ਹਾਂ ਕਿ ਤੁਹਾਨੂੰ ਆਪਣੇ ਸਕੂਲ ਗ਼ੈਰ-ਈਸਾਈ ਲੜਕਿਆਂ ਦੀ ਲੋੜ ਨਹੀਂ। ਜੇ ਇਹ ਸੱਚ ਹੈ ਤਾਂ ਕਿਰਪਾ ਕਰਕੇ ਸਾਨੂੰ ਸੂਚਿਤ ਕਰੋ, ਕਿਉਂਕਿ ਅਸੀਂ ਆਪਣੇ ਬੱਚਿਆਂ ਨੂੰ ਏਸ ਸਕੂਲੋਂ ਕਢ ਕੇ ਕਿਸੇ ਦੂਜੇ ਸਕੂਲ ਭੇਜਣ ਲਈ ਤਿਆਰ ਹਾਂ। ਮੈਂ ਤੁਹਾਨੂੰ ਇਹ ਵੀ ਯਾਦ ਕਰਾ ਦਿਆਂ ਕਿ ਏਸ ਸ਼ਹਿਰ, ਮਾਲਗੁੜੀ, ਵਿਚ ਇਕੋ ਇਕ ਅਲਬਰਟ ਮਿਸ਼ਨ ਸਕੂਲ ਹੀ ਨਹੀਂ। ਮੈਨੂੰ ਆਸ ਹੈ ਕਿ ਤੁਸੀਂ ਕਿਰਪਾ ਸਹਿਤ ਇਸ ਮਾਮਲੇ ਦੀ ਛਾਨਬੀਨ ਕਰੋਗੇ ਤੇ ਮੈਨੂੰ ਆਪਣੇ ਉੱਤਰ ਨਾਲ ਨਿਵਾਜੋਗੇ। ਜੇ ਏਦਾਂ ਨਾ ਹੋਇਆ, ਤਾਂ ਇਹ ਸੂਚਿਤ ਕਰਦਿਆਂ ਮੈਨੂੰ ਅਫ਼ਸੋਸ ਹੁੰਦਾ ਹੈ ਕਿ ਮੈਂ ਅਜੇਹੇ ਗ਼ੈਰ-ਈਸਾਈ ਵਿਹਾਰ ਵਲ ਉਚੇਰੇ ਅਧਿਕਾਰੀਆਂ ਦਾ ਧਿਆਨ ਦਿਵਾਵਾਂਗਾ।

ਮੈਂ ਹਾਂ, ਸ੍ਰੀਮਾਨ ਜੀ,
ਤੁਹਾਡਾ ਆਗਿਆਕਾਰੀ ਸੇਵਕ,
ਡਬਲਯੂ. ਟੀ. ਸ੍ਰੀਨਿਵਾਸਨ

ਜਦੋਂ ਸਵਾਮੀਨਾਥਨ ਹੈਡਮਾਸਟਰ ਦੇ ਕਮਰੇ 'ਚੋਂ ਬਾਹਰ ਨਿਕਲਿਆ, ਤਾਂ ਸਾਰੇ ਸਕੂਲ ਨੇ ਉਹਦੇ ਦੁਆਲੇ ਘੇਰਾ ਘੱਤ ਲਿਆ, ਹਰ ਕੋਈ ਉਹਦੇ ਮੂੰਹੋਂ ਕੁਝ ਸੁਣਨਾ ਚਾਹੁੰਦਾ ਸੀ। ਪਰ, ਉਹਨੇ ਸਾਰੀਆਂ ਪੁੱਛਾਂ-ਗਿੱਛਾਂ ਪ੍ਰਤੀ ਅਭਿਮਾਨ ਭਰੀ ਲਾਪਰਵਾਹੀ ਜ਼ਾਹਰ ਕੀਤੀ।

ਉਹਨੇ ਸਿਰਫ਼ ਚਾਰ ਬੰਦਿਆਂ ਨੂੰ ਹੀ ਆਪਣੇ ਭਰੋਸੇ ਵਿਚ ਲੈਣ ਦਾ ਮਾਨ ਦਿੱਤਾ। ਇਹ ਚਾਰ ਜਣੇ ਉਹਦੇ ਕਲਾਸ ਦੇ ਉਹ ਮੁੰਡੇ ਸਨ ਜਿਨ੍ਹਾਂ ਨੂੰ ਉਹ ਪਸੰਦ ਕਰਦਾ ਸੀ ਤੇ ਜਿਨ੍ਹਾਂ ਦੀ ਉਹਨੂੰ ਕਦਰ ਸੀ। ਇਹਨਾਂ ਵਿਚੋਂ ਪਹਿਲਾ ਸੀ ਸੋਮੂ, ਜਮਾਤ ਦਾ ਮਾਨੀਟਰ। ਬੋਲਚਾਲ, ਬਹਿਣ-ਉਠਣ ਵਿਚ ਉਹ ਬੜਾ ਸਹਿਜ ਸੀ। ਉਹ ਕੋਈ ਵੀ ਕੰਮ ਕਰਦਾ, ਪੂਰੇ ਭਰੋਸੇ ਅਤੇ ਠਰ੍ਹੰਮੇ ਨਾਲ ਕਰਦਾ। ਉਹਦਾ ਤਾਂ ਆਪਣੇ ਉਸਤਾਦਾਂ ਨਾਲ ਵੀ ਦੋਸਤਾਨਾ ਸੀ। ਕੋਈ ਵੀ ਉਸਤਾਦ ਉਸ ਪਾਸੋਂ ਜਮਾਤ ਵਿਚ ਕੋਈ ਸਵਾਲ ਨਾ ਪੁੱਛਦਾ। ਇਹ ਗੱਲ ਨਹੀਂ ਕਿ ਵਿਦਿਆਰਥੀ ਦੇ ਤੌਰ ਤੇ ਉਹ ਬਹੁਤ ਜ਼ਹੀਨ ਸੀ। ਮੰਨਿਆ ਇਹ ਜਾਂਦਾ ਸੀ ਕਿ ਸਿਰਫ ਹੈਡਮਾਸਟਰ ਹੀ ਉਹਨੂੰ ਝਾੜ ਝੰਬ ਸਕਦਾ ਸੀ। ਜਮਾਤ ਵਿਚ ਉਹਦਾ ਲਗਭਗ 'ਅੰਕਲ' ਵਰਗਾ ਦਰਜਾ ਸੀ।

ਫੇਰ ਮਨੀ ਸੀ, ਨਾਲਾਇਕ ਪਰ ਤਗੜਾ। ਜਮਾਤ ਦੇ ਸਾਰੇ ਮੁੰਡਿਆਂ ਵਿਚ ਉਹ ਵੱਡੇ ਕੱਦ ਕਾਠ ਵਾਲਾ ਸੀ। ਕਦੀ ਕਦਾਈਂ ਹੀ ਉਹ ਜਮਾਤ ਵਿਚ ਕਾਪੀ-ਕਿਤਾਬ ਲੈ ਕੇ ਆਉਂਦਾ। ਘਰ ਦੇ ਕੰਮ ਬਾਰੇ ਤਾਂ ਉਹਨੇ ਕਦੀ ਪਰਵਾਹ ਹੀ ਨਾ ਕੀਤੀ। ਉਹ ਜਮਾਤ ਵਿਚ ਆਉਂਦਾ, ਸਭ ਤੋਂ ਪਿਛਲੇ ਬੈਂਚ ਉਪਰ ਮੱਲ ਮਾਰ ਲੈਂਦਾ ਤੇ ਨਿਧੜਕ ਹੋ ਕੇ ਸੌਂ ਜਾਂਦਾ। ਕੋਈ ਵੀ ਉਸਤਾਦ ਉਸ ਨਾਲ ਆਢਾ ਲਾਉਂਣ ਦੀ ਕੋਸ਼ਿਸ਼ ਨਾ ਕਰਦਾ। ਕਿਹਾ ਜਾਂਦਾ ਹੈ ਕਿ ਨਵੇਂ ਆਏ ਇਕੋ ਉਸਤਾਦ ਨੇ ਇਕ ਵਾਰ ਉਸ ਨਾਲ ਆਢਾ ਲਿਆ ਤੇ ਉਹ ਲਗਭਗ ਆਪਣੀ ਜਾਨ ਹੀ ਗੁਆ ਲੈਣ ਲੱਗਾ ਸੀ। ਕਿਸੇ ਵੀ ਐਰ-ਗ਼ੈਰ ਨਾਲ ਉਹਦਾ ਵਾਹ ਪੈਂਦਾ ਤਾਂ ਉਹ ਧੱਕੇਸ਼ਾਹੀ ਕਰਦਾ। ਉਹ ਜਿਧਰੋਂ ਲੰਘਦਾ ਲੋਕ ਪਾਸਾ ਵਟ ਲੈਂਦੇ। ਟੋਪੀ ਉਹ ਟੇਢੀ ਪਾਉਂਦਾ ਸੀ। ਉਹਦੀ ਕਛ ਹੇਠ ਕੋਈ ਤਾਮਿਲ ਨਾਵਲ ਹੁੰਦਾ। ਸਕੂਲ ਦਾ ਚਪੜਾਸੀ ਕਹਿੰਦਾ ਕਿ ਜਿਥੋਂ ਤਕ ਮੈਨੂੰ ਯਾਦ ਹੈ ਉਹ ਪਤਾ ਨਹੀਂ ਕਦੋਂ ਤੋਂ ਸਕੂਲ ਆਈ ਜਾ ਰਿਹਾ ਹੈ। ਬਹੁਤੀਆਂ ਕਲਾਸਾਂ ਵਿਚ ਉਹ ਆਪਣੇ ਦੋਸਤਾਂ ਤੋਂ ਵਧ ਸਮਾਂ ਟਿਕਿਆ ਰਿਹਾ। ਸਵਾਮੀਨਾਥਨ ਨੂੰ ਉਹਦੀ ਦੋਸਤੀ ਦਾ ਮਾਨ ਸੀ। ਜਿੱਥੇ ਹੋਰ ਮੁੰਡੇ ਡਰ ਕੇ ਉਹਦੀਆਂ ਲੇਲ੍ਹੜੀਆਂ ਕਢਦੇ, ਸਵਾਮੀਨਾਥਨ ਬਹੁਤ ਚਾਮ੍ਹਲ ਕੇ ਉਹਨੂੰ 'ਮਨੀ' ਕਹਿ ਕੇ ਬੁਲਾਉਂਦਾ ਤੇ ਜਿਗਰੀ ਯਾਰ ਵਾਂਗ ਉਹਦੀ ਪਿੱਠ ਦੁਆਲੇ ਬਾਂਹ ਵਲਾ ਲੈਂਦਾ। ਸਵਾਮੀਨਾਥਨ ਨੇ ਤਾਰੀਫ਼ੀਆ ਅੰਦਾਜ਼ ਵਿਚ ਉਹਨੂੰ ਪੁੱਛਿਆ ਕਿ ਏਡੀ ਤਾਕਤ ਤੂੰ ਕਿਥੋਂ ਹਾਸਿਲ ਕੀਤੀ। ਮਨੀ ਨੇ ਉਹਨੂੰ ਦੱਸਿਆ ਕਿ ਮੇਰੇ ਘਰ ਮੂੰਗਲੀਆਂ ਦਾ ਜੋੜਾ ਹੈ। ਜੇ ਕੋਈ ਬੰਦਾ ਮੇਰੇ ਕੰਮਕਾਰ ਵਿਚ ਦਖਲ ਦੇਵੇ ਤਾਂ ਮੈਂ ਉਹਦਾ ਲੱਕ ਤੋੜ ਕੇ ਰਖ ਦਿਆਂਗਾ।

ਉਹਦਾ ਇਕ ਹੋਰ ਦੋਸਤ ਸ਼ੰਕਰ ਸੀ, ਜਮਾਤ ਦਾ ਸਭ ਤੋਂ ਜ਼ਹੀਨ ਮੁੰਡਾ। ਉਹਨੂੰ ਕੋਈ ਵੀ ਸਵਾਲ ਦਿਉ, ਉਹ ਪੰਜਾਂ ਮਿੰਟਾਂ ਵਿਚ ਹਲ ਕਰਕੇ ਵਿਖਾ ਦੇਂਦਾ ਸੀ। ਉਹ 90% ਦੇ ਲਾਗੇ ਨੰਬਰ ਤਾਂ ਲੈ ਹੀ ਜਾਂਦਾ ਸੀ। ਜਮਾਤ ਦੇ ਕੁਝ ਮੁੰਡਿਆਂ ਦਾ ਏਥੋਂ ਤਕ ਵਿਸ਼ਵਾਸ ਸੀ ਕਿ ਜੇ ਉਹ ਉਸਤਾਦਾਂ ਨਾਲ ਸਵਾਲ-ਜਵਾਬ ਕਰਨ ਲਗ ਪਵੇ ਤਾਂ ਉਸਤਾਦ ਕਿਤੇ ਨਜ਼ਰ ਵੀ ਨਾ ਆਉਣ। ਕੁਝ ਹੋਰ ਮੁੰਡਿਆਂ ਦਾ ਦਾਅਵਾ ਸੀ ਕਿ ਸ਼ੰਕਰ ਤਾਂ ਅਸਲੋਂ ਨਮਦਾ ਬੁੱਧ ਸੀ। ਉਹ ਸਾਰੇ ਸਵਾਲ ਤੇ ਉਹਦੇ ਜਵਾਬ ਪਹਿਲਾਂ ਹੀ, ਖ਼ੁਸ਼ਾਮਦ ਨਾਲ, ਜਾਣ ਲੈਂਦਾ ਸੀ। ਕਹਿੰਦੇ ਸਨ ਕਿ 90% ਨੰਬਰ ਤਾਂ ਉਹਦੇ ਆਉਣੇ ਹੀ ਸਨ। ਉਹ ਮਾਸਟਰਾਂ ਦੇ ਕਪੜੇ ਜੁ ਧੋਂਦਾ ਸੀ। ਉਹ ਕਲਾਸ ਵਿਚ ਖੁੱਲਮਖੁੱਲਾ ਉਸਤਾਦਾਂ ਨਾਲ ਅੰਗ੍ਰੇਜ਼ੀ ਵਿਚ ਗਲਬਾਤ ਕਰਦਾ ਸੀ। ਉਹ ਦੁਨੀਆ ਦੇ ਸਾਰੇ ਦਰਿਆਵਾਂ, ਪਹਾੜਾਂ ਤੇ ਦੇਸਾਂ ਦੇ ਨਾਂ ਜਾਣਦਾ ਸੀ। ਇਤਿਹਾਸ ਤਾਂ ਉਹ ਸੁੱਤੇ ਸੁੱਤੇ ਦੁਹਰਾ ਸਕਦਾ ਸੀ। ਗਰਾਮਰ ਉਹਦੇ ਖੱਬੇ ਹਥ ਦਾ ਕੰਮ

ਸੀ। ਚਿਹਰੇ ਉਪਰ ਜ਼ਹਾਨਤ ਦਾ ਜਲਾਲ ਸੀ। ਭਾਵੇਂ ਉਹਦੀ ਨਲੀ ਹਮੇਸ਼ਾ ਵਗਦੀ ਰਹਿੰਦੀ। ਉਹ ਸਕੂਲ ਗੁਤ ਕਰਕੇ ਆਉਂਦਾ ਤੇ ਉਸ ਵਿਚ ਫੁੱਲ ਵੀ ਅੜੁੰਗੇ ਹੁੰਦੇ। ਸਵਾਮੀਨਾਥ ਦੀ ਨਜ਼ਰ ਵਿਚ ਉਹ ਇਕ ਕ੍ਰਿਸ਼ਮਾ ਸੀ। ਉਹ ਬੜਾ ਖੁਸ਼ ਹੋਇਆ ਜਦੋਂ ਮਨੀ ਉਸ ਨਾਲ ਸਹਿਮਤ ਹੋ ਗਿਆ ਤੇ ਉਹਨੂੰ ਆਪਣੀ ਯਾਰੀ-ਦੋਸਤੀ ਵਿਚ ਸ਼ਾਮਿਲ ਕਰ ਲਿਆ। ਮਨੀ ਉਹਨੂੰ ਆਪਣੇ ਹੀ ਢੰਗ ਨਾਲ ਪ੍ਰਸੰਨ ਕਰਦਾ ਸੀ। ਜਦੋਂ ਵੀ ਕਦੀ ਉਹਦਾ ਜੀ ਪਿਆਰ ਪ੍ਰਗਟਾਉਣ ਨੂੰ ਕਰਦਾ ਉਹ ਇਕ ਤਗੜਾ ਮੁੱਕਾ ਉਹਦੀ ਪਿਠ ਤੇ ਜੜ ਦੇਂਦਾ। ਆਪਣੇ ਸਿਰ ਨੂੰ ਖੁਰਕਦਾ ਹੋਇਆ ਉਹ ਪੁੱਛਦਾ, "ਉਇ ਮਾੜਕੂ ਜਿਹੇ ਮੂਰਖਾ ਏਨਾ ਵਡਾ ਦਿਮਾਗ਼ ਤੂੰ ਲਿਆ ਕਿਥੋਂ? ਇਹਦਾ ਕੁਝ ਹਿੱਸਾ ਤੂੰ ਸਾਨੂੰ ਕਿਉਂ ਨਹੀਂ ਦੇਂਦਾ?"

ਉਹਦਾ ਚੌਥਾ ਯਾਰ ਸੈਮੂਅਲ ਸੀ। ਕੱਦ-ਕਾਠ ਵਜੋਂ ਉਹ ਮੂੰਗਵਲੀ ਦੇ ਨਾਂ ਨਾਲ ਮਸ਼ਹੂਰ ਸੀ। ਉਹ ਕਿਸੇ ਵੀ ਗੱਲੋਂ ਸਿਰਕੱਢ ਨਹੀਂ ਸੀ। ਨਿਰਾ-ਪੁਰਾ ਸਾਧਾਰਣ ਸੀ ਉਹ। ਦੇਹ ਜਾਂ ਦਿਮਾਗ ਵਜੋਂ ਉਸ ਵਿਚ ਕੋਈ ਖੂਬੀ ਨਹੀਂ ਸੀ। ਗਣਿਤ ਵਿਚ ਉਹ ਸਵਾਮੀਨਾਥਨ ਜੇਡਾ ਹੀ ਨਖਿੱਧ ਸੀ। ਉਹ ਡਰੂ ਸੀ, ਮਰੇੜਾ ਸੀ, ਤੇ ਕੁਝ ਵੀ ਕਰਦਿਆਂ-ਧਰਦਿਆਂ ਬੌਂਦਲ ਜਾਂਦਾ ਸੀ। ਉਹਨਾਂ ਵਿਚਕਾਰ ਸਾਂਝ ਹਾਸੇ-ਠੱਠੇ ਦੀ ਸੀ। ਦੋਹਾਂ ਨੂੰ ਚੀਜ਼ਾਂ-ਵਸਤਾਂ ਇੱਕੋ ਜੇਹੀਆਂ ਕੁਢੱਬੀਆਂ ਤੇ ਬੇਢੰਗੀਆਂ ਦਿਸਦੀਆਂ। ਲੋਕਾਂ ਲਈ ਜੋ ਚੀਜ਼ਾਂ ਨਗੂਣੀਆਂ ਤੇ ਨਵੇਖਣਜੋਗ ਸਨ ਉਹੋ ਉਨ੍ਹਾਂ ਨੂੰ ਹੱਦੋਂ ਪਰ੍ਹਾਂ ਗੁਦਗੁਦਾ ਜਾਂਦੀਆਂ।

ਜਦੋਂ ਸਵਾਮੀਨਾਥਨ ਨੇ ਆਪਣੇ ਯਾਰਾਂ ਨੂੰ ਦੱਸਿਆ ਕਿ ਮੇਰੇ ਬਾਪੂ ਨੇ ਬਾਈਬਲ ਮਾਸਟਰ ਦੇ ਮਾਮਲੇ ਵਿਚ ਕੀ ਕਾਰਵਾਈ ਕੀਤੀ ਹੈ, ਤਾਂ ਉਹਨਾਂ ਪਸੰਦਗੀ ਦਾ ਮਾੜਾ ਜਿਹਾ ਇਜ਼ਹਾਰ ਕੀਤਾ। ਸਭ ਤੋਂ ਪਹਿਲਾਂ ਸੋਮੂ ਵਾਹ ਵਾਹ ਦੰਦੀਆਂ ਵਿਖਾਉਂਦਾ ਹੱਸਿਆ। ਸ਼ੰਕਰ ਗੰਭੀਰ ਜਿਹਾ ਹੋ ਕੇ ਬੋਲਿਆ, 'ਹੋਰ ਲੋਕੀਂ ਕੁਝ ਵੀ ਕਹਿਣ, ਤੂੰ ਆਪਣੇ ਪਿਤਾ ਨੂੰ ਏਸ ਕੰਮੇ ਲਾ ਕੇ ਸਹੀ ਗੱਲ ਕੀਤੀ।' ਪਹਿਲਵਾਨ ਮਨੀ ਨੇ ਆਪਣੀਆਂ ਅੱਖਾਂ ਮੀਟ ਲਈਆਂ ਤੇ ਪਰਵਾਨਗੀ-ਜੇਹੀ ਦਾ ਖੰਘੂਰਾ ਮਾਰਿਆ। ਉਹਨੂੰ ਏਨਾ ਕੁ ਅਫਸੋਸ ਸੀ ਕਿ ਇਹੋ ਜਿਹਾ ਕੰਮ ਵੱਡਿਆਂ ਨੂੰ ਕਰਨਾ ਪਿਆ। ਉਹਨੂੰ ਇਸ ਵਿਚ ਕੋਈ ਤੁਕ ਨਹੀਂ ਸੀ ਵਿਖਾਈ ਦੇਂਦੀ। ਇਹੋ ਜਿਹੀਆਂ ਗੱਲਾਂ ਕਲਾਸਰੂਮ ਦੀ ਚਾਰਦੀਵਾਰੀ ਦੇ ਅੰਦਰ ਅੰਦਰ ਹੀ ਨਜਿੱਠ ਲੈਣੀਆਂ ਚਾਹੀਦੀਆਂ ਹਨ। ਜੇ ਮੈਂ ਸਵਾਮੀਨਾਥਨ ਦੀ ਥਾਂ ਹੁੰਦਾ ਤਾਂ ਕੁਝ ਨਹੀਂ ਤਾਂ ਛੋਟੀ ਜੇਹੀ ਦਵਾਤ ਹੀ ਮਾਸਟਰ ਤੇ ਦੇ ਮਾਰਦਾ। ਏਨੇ ਕੁ ਨਾਲ ਹੀ ਸਾਰੀ ਗੱਲ ਮੁਕਮੁਕਾ ਜਾਣੀ ਸੀ। ਖ਼ੈਰ, ਸਵਾਮੀਨਾਥਨ ਨੇ ਜੋ ਕੁਝ ਵੀ ਕੀਤਾ, ਉਹ ਮਾੜਾ ਨਹੀਂ ਕੀਤਾ। ਇਸ ਤੋਂ ਕਿਤੇ ਮਾੜੀ ਗੱਲ ਤਾਂ ਹੁੰਦੀ ਜੇ ਉਹ ਚੁਪ ਰਹਿੰਦਾ। ਖ਼ੈਰ, ਬਾਈਬਲ ਮਾਸਟਰ ਆਪਣੀ ਖ਼ੈਰ ਮਨਾਵੇ, ਮਨੀ ਨੇ ਤਾਂ ਫੈਸਲਾ ਕਰ ਲਿਆ ਸੀ ਕਿ ਉਹਦੀ ਧੌਣ ਮਰੋੜ ਦੇਣੀ ਹੈ ਤੇ ਲੱਕ ਤੋੜ ਦੇਣਾ ਹੈ।

ਮੂੰਗਫਲੀ ਸੈਮੂਅਲ ਅਜੀਬ ਕੁੜਿੱਕੀ ਵਿਚ ਫਾਥਾ ਹੋਇਆ ਸੀ। ਪਹਿਲੀ ਗੱਲ ਤਾਂ ਇਹ ਸੀ ਕਿ ਉਹਨੂੰ ਕੁਝ ਨਾ ਕੁਝ ਤਾਂ ਕਹਿਣਾ ਹੀ ਪੈਣਾ ਸੀ ਤੇ ਦੂਜੀ ਗੱਲ ਇਹ ਕਿ ਉਹ ਆਪ ਈਸਾਈ ਸੀ ਤੇ ਇਬਨੇਜ਼ਾਰ ਨੇ ਜੋ ਕੁਝ ਕਿਹਾ ਸੀ, ਉਹ ਗ਼ਲਤ ਨਹੀਂ ਸੀ ਜਾਪ ਰਿਹਾ। ਉਹ ਤਾਂ ਇਕ ਮਹਾ ਆਦੇਸ਼ ਦਾ ਹੀ ਵਿਸਤਾਰ ਸੀ। ਮੌਕਾ ਸੰਭਾਲਣ ਲਈ ਉਹਨੇ ਇਬਨੇਜ਼ਾਰ ਦੇ ਲੀੜੇ-ਕਪੜਿਆਂ ਤੇ ਸ਼ਕਲ ਸੂਰਤ ਤੇ ਖਰ੍ਹਵੀ ਜੇਹੀ ਟਿੱਪਣੀ ਕੀਤੀ ਤੇ ਗੱਲ ਏਨੇ 'ਚ ਹੀ ਮੁਕਾ ਦਿੱਤੀ।

ਕਲਾਸ ਨੂੰ ਵੀ ਏਸ ਗੱਲ ਦੀ ਭਿਣਕ ਪੈ ਗਈ। ਜਦੋਂ ਬਾਈਬਲ ਦੀ ਘੰਟੀ ਆਈ

ਤਾਂ ਆਮ ਤਵੱਕੋ ਇਹੋ ਸੀ ਕਿ ਗੱਲ ਕਿਸੇ ਨਾਟਕੀ ਮੋੜ ਤੇ ਪਹੁੰਚੇਗੀ। ਪਰ, ਹੋਇਆ ਕੁਝ ਵੀ ਨਾ। ਇਬਨੇਜ਼ਾਰ ਹਮੇਸ਼ਾ ਵਾਂਗ ਮਜ਼ੇ ਮਜ਼ੇ 'ਚ ਬੋਲੀ ਗਿਆ। ਓਦਣ ਉਹਨੇ ਜ਼ੋਰ ਭਗਵਤ ਗੀਤਾ ਤੇ ਲਾਇਆ । ਭਗਵਤ ਗੀਤਾ ਖ਼ਾਸੀ ਵੱਡੀ ਲਿਖਤ ਹੈ ਤੇ ਇਹਦੀ ਕੋਈ ਵੀ ਵਿਆਖਿਆ ਕੀਤੀ ਜਾ ਸਕਦੀ ਹੈ। ਇਬਨੇਜ਼ਾਰ ਦੇ ਹੱਥਾਂ ਵਿਚ ਇਹ ਸ਼ਸਤਰ ਸੀ ਜੋ ਹਿੰਦੂ-ਮਤ ਵਿਰੁਧ ਵਰਤਿਆ ਜਾ ਸਕਦਾ ਸੀ।

ਉਹਦੀ ਸੁਰ ਹਮੇਸ਼ਾ ਵਾਂਗ ਧੜੱਲੇਦਾਰ ਸੀ ਤੇ ਉਹਦੀ ਨਿੰਦਿਆ ਵਿਚ ਵਿਦਵਤਾ ਵਧੇਰੇ ਸੀ। ਉਹਨੇ ਭਗਵਤ ਗੀਤਾ ਦੇ ਬਖ਼ੀਏ ਉਧੇੜ ਦਿੱਤੇ ਤੇ ਹਿੰਦੂਮਤ ਨੂੰ ਜੜ੍ਹੋਂ ਹੀ ਪੁਟ ਮਾਰਿਆ। ਕਦਮ-ਬ-ਕਦਮ ਉਹ ਭਾਸ਼ਣ ਕਲਾ ਦੀਆਂ ਉਚੀਆਂ ਸਿਖਰਾਂ ਤਕ ਪਹੁੰਚ ਰਿਹਾ ਸੀ। ਮੇਜ਼ ਉਪਰ ਬਾਈਬਲ ਅਣਗੌਲਿਆ ਹੀ ਪਿਆ ਰਿਹਾ।

ਹੈਡਮਾਸਟਰ ਪੋਲੇ ਪੈਰੀਂ ਜਮਾਤ ਵਿਚ ਦਾਖ਼ਲ ਹੋਇਆ।

ਇਬਨੇਜ਼ਾਰ ਰੁਕ ਗਿਆ। ਕੁਰਸੀ ਪਿਛਾਂਹ ਖਿਸਕਾ ਕੇ ਉਹ ਉਠ ਖਲੋਤਾ। ਉਹ ਖ਼ਾਸਾ ਘਾਬਰ ਗਿਆ। ਹੈਡਮਾਸਟਰ ਵੱਲ ਉਹਨੇ ਪੁਛਗਿਛ ਦੇ ਅੰਦਾਜ਼ ਵਿਚ ਵੇਖਿਆ। ਹੈਡਮਾਸਟਰ ਨੇ ਕਰੜਾਈ ਨਾਲ ਕਿਹਾ ਕਿ ਪੜ੍ਹਾਈ ਜਾਰੀ ਰੱਖੋ। ਏਨੇ ਚਿਰ ਵਿਚ ਇਬਨੇਜ਼ਾਰ ਨੇ ਚੋਰੀ ਚੋਰੀ ਇਕ ਉਂਗਲੀ ਠੱਪੀ ਪਈ ਬਾਈਬਲ ਦੇ ਪੰਨਿਆਂ ਵਿਚ ਘਸੋੜ ਦਿੱਤੀ। ਹੈਡਮਾਸਟਰ ਵੱਲੋਂ ਹੁਕਮ ਹੋਇਆ ਤਾਂ ਉਹ ਮਿੱਠਾ-ਪਿਆਰਾ ਜਾਪ ਰਿਹਾ ਸੀ। ਗੁੱਸੇ ਵਿਚ ਜੋ ਵੱਟ ਉਹਦੇ ਮੱਥੇ ਤੇ ਪੈ ਗਏ ਸਨ, ਉਹ ਢਿੱਲੇ ਪੈ ਗਏ। ਫੇਰ ਜਿਸ ਵੀ ਪੰਨੇ ਤੇ ਉਹਦੀ ਉਂਗਲੀ ਟਿਕੀ ਹੋਈ ਸੀ, ਉਥੋਂ ਸਹਿਜਸੁਭਾ ਪੜ੍ਹਨਾ ਸ਼ੁਰੂ ਕਰ ਦਿੱਤਾ। ਹੋਇਆ ਇਉਂ ਕਿ ਪ੍ਰਸੰਗ ਈਸਾ ਦੇ ਜਨਮ ਦਾ ਸੀ। ਜਨਮ ਹੋ ਚੁੱਕਾ ਸੀ। ਅਰਸ਼ਾਂ ਤੋਂ ਉਤਰਿਆ ਰੱਬ ਦਾ ਬੇਟਾ ਖੁਰਲੀ ਵਿਚ ਪਿਆ ਸੀ ਤੇ ਪੂਰਬ ਵੱਲੋਂ ਆਉਣ ਵਾਲੇ ਵੱਡੇ ਸਿਆਣੇ ਐਨ ਤਾਰੇ ਦੀ ਸੇਧੇ ਤੁਰੇ ਆ ਰਹੇ ਸਨ।

ਮੁੰਡੇ ਹਮੇਸ਼ਾ ਵਾਂਗ ਕੁਝ ਵੀ ਸਮਝੇ ਬਗ਼ੈਰ ਸੁਣੀ ਜਾ ਰਹੇ ਸਨ। ਉਹਨਾਂ ਨੂੰ ਕੀ ਫ਼ਰਕ ਪੈਂਦਾ ਸੀ। ਇਬਨੇਜ਼ਾਰ ਭਾਵੇਂ ਭਗਵਤ ਗੀਤਾ ਦੀ ਰੋਸ਼ਨੀ ਵਿਚ ਹਿੰਦੂਮਤ ਦਾ ਅਧਿਐਨ ਪੇਸ਼ ਕਰੇ ਤੇ ਭਾਵੇਂ ਈਸਾ ਦੇ ਜਨਮ ਦੀ ਕਹਾਣੀ ਸੁਣਾਵੇ।

ਹੈਡਮਾਸਟਰ ਕੁਝ ਚਿਰ ਸੁਣਦਾ ਰਿਹਾ ਤੇ ਫੇਰ, ਦਬੇ ਸੁਰ ਵਿਚ, ਜਵਾਬ-ਤਲਬੀ ਕੀਤੀ। ਛਮਾਈ ਇਮਤਿਹਾਨ ਸਿਰ ਤੇ ਆ ਚੁੱਕਾ ਸੀ ਤੇ ਇਬਨੇਜ਼ਾਰ ਅਜੇ ਜਨਮ ਵਾਲੀ ਸਾਖੀ ਤੋਂ ਅਗਾਂਹ ਨਹੀਂ ਸੀ ਗਿਆ। ਸਲੀਬ ਤੇ ਮੁੜ ਜਨਮ ਤੇ ਕਦੋਂ ਪਹੁੰਚਿਆ ਜਾਏਗਾ ਤੇ ਮੁੱਢੋਂ-ਸੁਢੋਂ ਦੁਹਰਾਉਣ ਦਾ ਕੰਮ ਕਦੋਂ ਸ਼ੁਰੂ ਹੋਏਗਾ? ਇਬਨੇਜ਼ਾਰ ਡੌਰ-ਭੌਰ ਸੀ। ਸਮਝ ਨਹੀਂ ਸੀ ਆਉਂਦਾ ਕਿ ਜਵਾਬ ਵਿਚ ਕਿਹਾ ਕੀ ਜਾਏ। ਉਹਨੇ ਮਹਿਜ਼ ਬਚਾਉ ਲਈ ਕਿਹਾ ਕਿ ਹਫ਼ਤੇ ਦੇ ਇਸ ਖ਼ਾਸ ਦਿਨ ਮੈਂ ਆਮ ਤੌਰ ਤੇ ਏਧਰੋਂ-ਓਧਰੋਂ ਦੁਹਰਾਉ ਕਰਾਉਂਦਾ ਹਾਂ। ਨਹੀਂ, ਨਹੀਂ! ਮੈਂ ਕੋਈ ਬਹੁਤ ਪਛੜਿਆ ਹੋਇਆ ਨਹੀਂ। ਮੈਂ ਤਾਂ 'ਅੰਤਮ ਭੋਜ' ਦੇ ਨੇੜ-ਤੇੜੇ ਪਹੁੰਚਿਆ ਹੋਇਆ ਹਾਂ।

ਦਿਨ ਦੇ ਖ਼ਾਤਮੇ ਤੇ ਸਵਾਮੀਨਾਥਨ ਨੂੰ ਹੈਡਮਾਸਟਰ ਦੇ ਕਮਰੇ ਵਿਚ ਬੁਲਾਇਆ ਗਿਆ। ਉਹਨੂੰ ਪੁਰਜ਼ਾ ਮਿਲਿਆ ਤਾਂ ਪਹਿਲੀ ਪ੍ਰੇਰਨਾ ਤਾਂ ਇਹ ਜਾਗੀ ਕਿ ਫੌਰਨ ਘਰ ਦੌੜ ਜਾਵਾਂ। ਜਦੋਂ ਉਹਨੇ ਯਾਰਾਂ ਨੂੰ ਇਹ ਗੱਲ ਦੱਸੀ ਤਾਂ ਮਨੀ ਨੇ ਉਹਨੂੰ ਆਪਣੇ ਹੱਥਾਂ ਵਿਚ ਲੈ ਲਿਆ ਤੇ ਹੁੱਝਾਂ ਮਾਰਦਾ ਹੈਡਮਾਸਟਰ ਦੇ ਕਮਰੇ ਤਕ ਲੈ ਗਿਆ। ਫੇਰ ਹਲਕਾ ਜੇਹਾ ਧੱਕਾ ਦੇ ਕੇ ਅੰਦਰ ਵਾੜ ਦਿੱਤਾ। ਸਵਾਮੀਨਾਥਨ ਲੜਖੜਾਂਦਾ ਹੋਇਆ ਹੈਡਮਾਸਟਰ

ਦੇ ਸਾਹਵੇਂ ਜਾ ਪਹੁੰਚਾ।

ਇਬਨੇਜ਼ਾਰ ਸਟੂਲ ਤੇ ਬੈਠਾ ਸੀ। ਰੋਣੀ ਭੇਡ ਜਿਹਾ। ਹੈਡਮਾਸਟਰ ਨੇ ਪੁੱਛਿਆ, 'ਸਵਾਮੀਨਾਥਨ, ਤਕਲੀਫ਼ ਕੀ ਹੈ?

'ਓਹ-ਕੁਝ ਨਹੀਂ, ਜਨਾਬ', ਸਵਾਮੀਨਾਥਨ ਨੇ ਜਵਾਬ ਦਿੱਤਾ।

'ਜੇ ਕੁਝ ਨਹੀਂ ਤਾਂ ਇਹ ਚਿੱਠੀ ਕਿਉਂ?'

'ਓਹ!' ਸਵਾਮੀਨਾਥਨ ਥਿੜਕਦਾ ਜਿਹਾ ਬੋਲਿਆ।

ਇਬਨੇਜ਼ਾਰ ਨੇ ਹੱਸਣ ਦੀ ਕੋਸ਼ਿਸ਼ ਕੀਤੀ। ਸਵਾਮੀਨਾਥ ਏਸ ਸਾਰੇ ਪਚੜੇ ਵਿਚੋਂ ਬਾਹਰ ਨਿਕਲਣਾ ਚਾਹੁੰਦਾ ਸੀ। ਉਹ ਮਹਿਸੂਸ ਕਰ ਰਿਹਾ ਸੀ ਜੇ ਸੈਂਕੜੇ ਇਬਨੇਜ਼ਾਰ ਦੇਵੀ-ਦੇਵਤਿਆਂ ਬਾਰੇ ਏਦੂੰ ਵੀ ਹਜ਼ਾਰ ਗੁਣਾ ਵਧ ਭੈੜੀਆਂ ਗੱਲਾਂ ਕਹਿਣ, ਮੈਨੂੰ ਕੀ ਫ਼ਰਕ ਪੈਂਦਾ ਹੈ।

'ਤੈਨੂੰ ਪਤੈ ਕਿ ਮੈਂ ਏਥੇ ਕਿਸ ਲਈ ਹਾਂ? ਹੈਡਮਾਸਟਰ ਨੇ ਪੁੱਛਿਆ।

ਸਵਾਮੀਨਾਥ ਜਵਾਬ ਦੀ ਤਲਾਸ਼ ਵਿਚ ਸੀ : ਹੈਡਮਾਸਟਰ ਮੁੰਡਿਆਂ ਦੇ ਮਾਪਿਆਂ ਦੀਆਂ ਚਿੱਠੀਆਂ ਲੈਣ ਵਾਸਤੇ ਹੈ, ਉਹ ਸ਼ਾਇਦ ਇਬਨੇਜ਼ਾਰ ਵਰਗਿਆਂ ਦੀ ਜਿਉਂਦੇ-ਜੀ ਖੱਲ ਉਧੇੜਣ ਵਾਸਤੇ ਹੈ ਜਾਂ ਹਰ ਸੋਮਵਾਰ ਬਾਰਾਂ ਵਜੇ ਛੇ ਬੈਂਤ ਮਾਰਨ ਵਾਸਤੇ ਹੈ। ਪਰ ਸਭ ਤੋਂ ਵੱਡੀ ਗੱਲ, ਮੈਨੂੰ ਇਹ ਸਵਾਲ ਕਿਉਂ ਪੁੱਛਿਆ ਜਾ ਰਿਹੈ ?

'ਮੈਨੂੰ ਨਹੀਂ ਪਤਾ ਜੀ' ਸਵਾਮੀਨਾਥਨ ਦੇ ਬੀਬੇ ਰਾਣੇ ਵਾਂਗ ਜਵਾਬ ਦਿੱਤਾ।

'ਮੈਂ ਏਥੇ ਤੁਹਾਡਾ ਧਿਆਨ ਰੱਖਣ ਵਾਸਤੇ ਹਾਂ,' ਹੈਡਮਾਸਟਰ ਨੇ ਕਿਹਾ।

ਸਵਾਮੀਨਾਥਨ ਨੇ ਸੁਖ ਦਾ ਸਾਹ ਲਿਆ । ਉਸ ਸਵਾਲ ਦਾ ਏਡਾ ਸੌਖਾ ਜਿਹਾ ਜਵਾਬ ਸੀ।

ਹੈਡਮਾਸਟਰ ਨੇ ਆਪਣੀ ਗੱਲ ਜਾਰੀ ਰੱਖੀ, 'ਜੇ ਤੈਨੂੰ ਕਿਸੇ ਸਹਾਇਤਾ ਦੀ ਲੋੜ ਹੋਵੇ ਤਾਂ ਆਪਣੇ ਪਿਤਾ ਪਾਸ ਜਾਣ ਤੋਂ ਪਹਿਲਾਂ ਤੈਨੂੰ ਮੇਰੇ ਪਾਸ ਆਉਣਾ ਚਾਹੀਦਾ ਹੈ।' ਸਵਾਮੀਨਾਥਨ ਨੇ ਚੋਰ-ਅੱਖੇ ਇਬਨੇਜ਼ਾਰ ਵਲ ਵੇਖਿਆ। ਉਹ ਆਪਣੀ ਕੁਰਸੀ ਤੇ ਬੈਠਾ ਮਰੋੜੇ ਖਾ ਰਿਹਾ ਸੀ।

ਹੈਡਮਾਸਟਰ ਨੇ ਕਿਹਾ, 'ਅਫਸੋਸ ਹੈ ਕਿ ਤੂੰ ਏਨਾ ਮੂਰਖ ਹੈਂ ਕਿ ਇਸ ਨਿੱਕੀ ਜੇਹੀ ਗੱਲੇ ਤੂੰ ਆਪਣੇ ਪਿਤਾ ਪਾਸ ਸ਼ਿਕਾਇਤ ਕੀਤੀ। ਮੈਂ ਇਹਨੂੰ ਆਪੇ ਨਜਿੱਠ ਲਵਾਂਗਾ। ਇਹ ਚਿੱਠੀ ਆਪਣੇ ਪਿਤਾ ਨੂੰ ਦੇ ਦਈਂ।'

ਸਵਾਮੀਨਾਥਨ ਨੇ ਚਿੱਠੀ ਲਈ ਤੇ ਸ਼ੂਟ ਵਟ ਕੇ ਕਮਰੇ 'ਚੋਂ ਬਾਹਰ ਨਿਕਲ ਆਇਆ। ਉਹ ਬਹੁਤ ਸੌਖਾ ਮਹਿਸੂਸ ਕਰ ਰਿਹਾ ਸੀ।

ਦੋ

# ਰਾਜਮ ਤੇ ਮਨੀ

## I

ਮਾਲਗੁੜੀ ਦੀ ਸਭ ਤੋਂ ਮਾਨਯੋਗ ਸ਼ੈ ਹੈ ਸਰਯੂ ਨਦੀ। ਨਦੀ ਅਲਾਮਾਨ ਗਲੀ ਤੋਂ ਦਸ ਕੁ ਮਿੰਟਾਂ ਦਾ ਪੈਦਲ ਰਸਤਾ ਹੈ। ਅਲਾਮਾਨ ਸ਼ਹਿਰ ਦੀ ਅੰਤਿਮ ਗਲੀ ਹੈ ਤੇ ਏਥੋਂ ਦੇ ਬਹੁਤੇ ਵਸਨੀਕ ਤੇਲੀ ਹਨ। ਰੇਤੀਲੇ ਕੰਢਿਆਂ ਤੇ ਸ਼ਹਿਰ ਦੇ ਲੋਕਾਂ ਦੇ ਬਹਿਣ-ਖਲੋਣ ਦੀਆਂ ਥਾਵਾਂ ਹਨ। ਜਦੋਂ ਵੀ ਬਾਹਰੋਂ ਕੋਈ ਮੰਨਿਆ-ਤੰਨਿਆ ਪ੍ਰਾਹੁਣਾ ਆਉਂਦਾ ਹੈ ਤਾਂ ਨਗਰਪਾਲਕਾ ਦਾ ਪ੍ਰਧਾਨ ਉਹਨੂੰ ਟਾਊਨਹਾਲ ਦੇ ਸਿਖਰ ਤੇ ਲੈ ਜਾਂਦਾ ਹੈ ਤੇ ਚੰਨ ਚਾਨਣੀ ਵਿਚ ਸਰਯੂ ਨਦੀ ਵਿਖਾਉਂਦਾ ਹੈ। ਉੱਤਰ ਦਿਸ਼ਾ ਦੇ ਆਰ-ਪਾਰ ਇਹ ਨਦੀ ਚਾਂਦੀ ਦੀ ਪੇਟੀ ਵਾਂਗ ਚਮਕਦੀ ਨਜ਼ਰ ਆਉਂਦੀ ਹੈ।

ਸ਼ਾਮ ਦਾ ਵੇਲਾ ਸੀ। ਲੋਕ, ਹਮੇਸ਼ਾ ਵਾਂਗ, ਰੇਤ ਉਪਰ ਬੈਠੇ ਹੋਏ ਸਨ। ਸਵਾਮੀਨਾਥਨ ਤੇ ਮਨੀ ਨਦੀ ਦੇ ਘਾਟ ਉਪਰ ਇੱਕਲਵਾਂਝੇ ਬੈਠੇ ਹੋਏ ਸਨ। ਪੈਰ ਉਹਨਾਂ ਪਾਣੀ ਵਿਚ ਲਟਕਾਏ ਹੋਏ ਸਨ। ਨਦੀ ਦੇ ਉਪਰ ਲਟਕੇ ਹੋਏ ਪਿੱਪਲ ਦੇ ਪੱਤੇ ਸਰਸਰ ਕਰਦੇ ਚੰਗੇ-ਚੰਗੇ ਲਗਦੇ ਸਨ। ਹਲਕੀ ਜੇਹੀ ਹਵਾ ਰੁੱਖ ਦੀਆਂ ਟਹਿਣੀਆਂ ਨਾਲ ਖੇਡ-ਮੱਲ ਰਹੀ ਸੀ। ਵਿਕੋਲਿਤ੍ਰੇ ਪੱਤੇ ਮੱਠੀ ਤੋਰੇ ਤੁਰੀ ਜਾਂਦੀ ਨਦੀ ਦੀ ਸਤਹ ਉਪਰ ਖਿੰਡਰ ਰਹੇ ਸਨ। ਨਦੀ ਦੇ ਲਹਿੰਦੇ ਪਾਸੇ, ਨਾਲੱਪਾ ਦੇ ਅੰਬਾਂ ਦੇ ਬਾਗ਼ ਦੇ ਨੇੜੇ ਇਕ ਵੱਗ ਨਦੀ ਪਾਰ ਕਰ ਰਿਹਾ ਸੀ। ਇਕ ਗੱਡ ਵੀ ਕੋਲੋਂ ਦੀ ਲੰਘੀ, ਉਸ ਅੱਗੇ ਢੱਗੇ ਜੋਤੇ ਹੋਏ ਸਨ। ਸੂਰਜ ਨੂੰ ਅਸਤਿਆਂ ਪੰਦਰਾਂ ਕੁ ਮਿੰਟ ਹੀ ਹੋਏ ਸਨ। ਪੱਛਮ ਵਿਚ ਕੂਲੀ-ਕੂਲੀ ਲਾਲੀ ਸੀ।

'ਪਾਣੀ ਏਥੇ ਬਹੁਤ ਡੂੰਘਾ ਹੈ, ਹੈ ਕਿ ਨਾ?' ਮਨੀ ਨੇ ਪੁੱਛਿਆ।

ਆਹੋ, ਪਰ ਗੱਲ ਕੀ ਏ?'

'ਮੈਂ ਏਥੇ ਰਾਜਮ ਨੂੰ ਲਿਆਉਣੈ, ਗੰਢੜੀ ਵਾਂਗ ਚੁਕ ਕੇ ਉਹਨੂੰ ਨਦੀ ਵਿਚ ਸੁੱਟ ਦੇਣੈ।'

ਰਾਜਮ ਪਹਿਲੀ ਫਾਰਮ-'ਏ' ਵਿਚ ਨਵਾਂ ਨਵਾਂ ਦਾਖਲ ਹੋਇਆ ਸੀ। ਦੂਜੀ ਛਮਾਹੀ ਸੀ। ਤੁਰਦਾ ਤੁਰਦਾ ਉਹ ਆਖਰੀ ਬੈਂਚ ਤਕ ਪਹੁੰਚਾ ਤੇ ਮਨੀ ਦੇ ਲਾਗੇ ਬਹਿ ਗਿਆ। ਉਹ ਸੱਚੀਂ-ਮੁਚੀਂ ਸੌਖਾ-ਸੌਖਾ ਬੈਠਾ ਸੀ ਕਿ ਮਨੀ ਨੇ ਉਹਦੀ ਵੱਖੀ ਵਿਚ ਹੁੱਝ ਮਾਰੀ। ਰਾਜਮ

ਨੇ ਉਸੇ ਤਰ੍ਹਾਂ ਮੋੜਵੀਂ ਹੁੱਝ ਮਾਰੀ। ਪਹਿਲੇ ਹੀ ਦਿਨ ਸਾਰੀ ਕਲਾਸ ਉਪਰ ਉਹਦਾ ਰੁਅਬ ਪੈ ਗਿਆ। ਨਵਾਂ-ਨਵਾਂ ਹੀ ਆਇਆ ਸੀ, ਉਹਦੀ ਪਹਿਨ-ਪੁਸ਼ਾਕ ਬਹੁਤ ਚੰਗੀ ਸੀ। ਉਹੋ ਕੱਲਾਕਾਰਾ ਮੁੰਡਾ ਸੀ ਸਾਰੀ ਜਮਾਤ ਵਿਚ ਜੋ ਜੁਰਾਬਾਂ ਤੇ ਜੁੱਤੇ ਪਾਉਂਦਾ, ਸਿਰ ਤੇ ਵਰ ਵਾਲੀ ਟੋਪੀ ਰਖਦਾ ਤੇ ਟਾਈ ਬੰਨਦਾ। ਉਹਦਾ ਕੋਟ ਤੇ ਨਿੱਕਰ ਵੀ ਕਮਾਲ ਦੇ ਸਨ। ਸਕੂਲੇ ਉਹ ਕਾਰ 'ਤੇ ਚੜ੍ਹ ਕੇ ਆਇਆ। ਇਹ ਸਭ ਕੁਝ ਤਾਂ ਚੰਗਾ ਸੀ ਹੀ, ਉਹ ਪੜ੍ਹਾਈ ਵਿਚ ਵੀ ਬੜਾ ਤੇਜ਼ ਸੀ। ਉਡਦੀ ਜੇਹੀ ਅਫਵਾਹ ਸੀ ਕਿ ਪਹਿਲਾਂ ਉਹ ਮਦਰਾਸ ਵਿਚ ਅੰਗ੍ਰੇਜ਼ ਮੁੰਡਿਆਂ ਦੇ ਕਿਸੇ ਸਕੂਲ ਵਿਚ ਪੜ੍ਹਦਾ ਸੀ। ਅੰਗ੍ਰੇਜ਼ੀ ਉਹ ਕਮਾਲ ਦੀ ਬੋਲਦਾ 'ਐਨ ਕਿਸੇ "ਯੂਰਪੀਨ" ਵਾਂਗ।' ਮਤਲਬ ਇਹ ਕਿ ਕਿਸੇ ਨੂੰ ਪਤਾ ਹੀ ਨਾ ਲਗਦਾ ਕਿ ਉਹ ਕਹਿੰਦਾ ਕੀ ਏ। ਬਹੁਤ ਸਾਰੇ ਹਮ-ਜਮਾਤੀਆਂ ਦਾ ਹੀਆ ਹੀ ਨਾ ਪੈਂਦਾ ਉਹਦੇ ਨਾਲ ਬੋਲਣ ਦਾ। ਉਹਨਾਂ ਦੀ ਟੁੱਟੀ-ਫੁਟੀ ਅੰਗ੍ਰੇਜ਼ੀ ਦਾ ਮਾਲ-ਮਤਾ ਤਾਂ ਨਗੂਣਾ ਹੀ ਸੀ। ਸਿਰਫ਼ ਸ਼ੰਕਰ ਕੋਲ ਹੀ ਉਹਦੇ ਨਾਲ ਗੱਲ ਕਰਨ ਦੀ ਹਿੰਮਤ ਸੀ। ਉਹ ਸੀ ਕਲਾਸ ਦੀ ਪ੍ਰਤਿਭਾ। ਉਹਦੀ ਅੰਗ੍ਰੇਜ਼ੀ ਵੀ ਰਾਜਮ ਦੇ ਸਾਮ੍ਹਣੇ ਥਿੜਕਦੀ ਹੋਈ ਜਾਪਦੀ।

ਰਾਜਮ ਮਨੀ ਦਾ ਸਰੀਕ ਸੀ। ਮਨੀ ਨਾਲ ਗੱਲ ਕਰਨ ਦੇ ਉਹਦੇ ਤੌਰ ਤਰੀਕੇ ਵਿਚ ਖ਼ਾਸ ਤਰ੍ਹਾਂ ਦੀ ਬੇਪਰਵਾਹੀ ਸੀ। ਮਨੀ ਇਸ ਤਰ੍ਹਾਂ ਦੇ ਤੌਰ-ਤਰੀਕੇ ਦਾ ਆਦੀ ਨਹੀਂ ਸੀ। ਜੇ ਮਨੀ ਉਹਨੂੰ ਹੁੱਝ ਮਾਰਦਾ ਤਾਂ ਅੱਗੋਂ ਰਾਜਮ ਵੀ ਹੁੱਝ ਮਾਰਦਾ। ਜੇ ਉਹ ਠੁੱਡਾ ਮਾਰਦਾ ਤਾਂ ਉਹ ਵੀ ਠੁੱਡੇ ਦਾ ਜਵਾਬ ਠੁੱਡੇ ਨਾਲ ਦੇਂਦਾ। ਜੇ ਮਨੀ ਕਲਾਸ ਦਾ ਸਰਦਾਰ ਸੀ ਤਾਂ ਰਾਜਮ ਵੀ ਕੁਝ ਘਟ ਨਹੀਂ ਸੀ। ਉਸ ਵਿਚ ਇਕ ਵਾਧੂ ਖੂਬੀ ਇਹ ਸੀ ਕਿ ਉਹ ਬਾਕਾਇਦਾ ਸੱਤਰ ਪ੍ਰਤੀਸ਼ਤ ਨੰਬਰ ਲੈਣ ਵਾਲਾ ਸੀ। ਪੜ੍ਹਾਈ ਵਿਚ ਉਹ ਸਿਰਫ਼ ਸ਼ੰਕਰ ਤੋਂ ਪਿੱਛੇ ਸੀ। ਇਹ ਸਪਸ਼ਟ ਸੰਕੇਤ ਮਿਲ ਰਹੇ ਸਨ ਕਿ ਉਹ ਕਲਾਸ ਵਿਚ ਇਕ ਨਵੀਂ ਸ਼ਕਤੀ ਸੀ। ਮਨੀ ਨੂੰ ਦਿਨ ਪ੍ਰਤੀਦਿਨ ਪ੍ਰਤੱਖ ਹੋ ਰਿਹਾ ਸੀ ਕਿ ਉਹਦੀ ਜ਼ਿੰਦਗੀ ਵਿਚ ਇਕ ਨਵਾ ਖ਼ਤਰਾ ਪ੍ਰਗਟ ਹੋ ਗਿਐ।

ਘਾਟ ਉਪਰ ਬੈਠਿਆਂ ਰਾਜਮ ਨੂੰ ਗੰਢੜੀ ਵਾਂਗ ਚੁਕ ਕੇ ਨਦੀ ਵਿਚ ਸੁੱਟਣ ਦਾ ਜੋ ਫੈਸਲਾ ਹੋ ਰਿਹਾ ਸੀ ਉਹਦੇ ਪਿੱਛੇ ਕਾਰਨ ਇਹੋ ਕੁਝ ਸੀ। ਸਵਾਮੀਨਾਥਨ ਨੇ ਮਾੜੇ ਜਿਹੇ ਡਰ ਦਾ ਪ੍ਰਗਟਾਵਾ ਕੀਤਾ : "ਤੂੰ ਇਕ ਗੱਲ ਭੁਲਦੈਂ ਕਿ ਉਹਦਾ ਪਿਉ ਪੁਲਿਸ ਸੁਪਰਡੈਂਟ ਹੈ।' ਮਨੀ ਕੁਝ ਚਿਰ ਚੁਪ ਕੀਤਾ ਰਿਹਾ। ਫੇਰ ਬੋਲਿਆ 'ਮੈਨੂੰ ਕੀ ਪਰਵਾਹ ਏ ਉਹਦੀ' ਇਕ ਰਾਤ ਮੈਂ ਆਪਣੀ ਮੂੰਗਲੀ ਨਾਲ ਉਹਦੇ ਮੋਢੇ ਭੰਨ ਦੇਣੇ ਨੇ।'

'ਜੇ ਮੈਂ ਤੇਰੀ ਥਾਂ ਹੋਵਾਂ ਤਾਂ ਪੁਲਸ ਵਾਲਿਆਂ ਨੂੰ ਦੂਰੋਂ ਹੀ ਸਤ ਸਲਾਮ ਕਰਾਂ। ਬੜੇ ਚੰਦਰੇ ਹੁੰਦੇ ਨੇ ਪੁਲਸੀਏ ਸਾਰੇ ਦੇ ਸਾਰੇ', ਸਵਾਮੀਨਾਥਨ ਨੇ ਕਿਹਾ।

'ਜੇ ਤੂੰ ਮੇਰੀ ਥਾਂ ਹੋਵੇਂ। ਊਂਹ! ਸ਼ੁਕਰ ਏ ਰੱਬ ਦਾ ਮੈਂ ਤੂੰ ਨਹੀਂ। ਦੁੱਧ ਦੇ ਦੰਦ ਨੇ ਤੇਰੇ, ਕਾਇਰ ਕਿਤੋਂ ਦਾ।'

ਸਵਾਮੀਨਾਥਨ ਨੇ ਆਪਣੇ ਬੁੱਲ੍ਹ ਟੁੱਕੇ ਤੇ ਹਉਕਾ ਲਿਆ।

ਦੂਜਾ ਬੋਲਿਆ, "ਤੇ ਮੈਨੂੰ ਯਾਦ ਆਇਆ। ਤੈਨੂੰ ਵੀ ਮੈਂ ਖ਼ਬਰਦਾਰ ਕਰ ਦਿਆਂ। ਤੂੰ ਰਾਜਮ ਦੇ ਸੱਜੇ-ਖੱਬੇ ਕੁਝ ਬਹੁਤਾ ਹੀ ਲਟਕਿਆਂ ਰਹਿੰਦਾ ਏਂ। ਤੂੰ ਆਪਣੇ ਹੱਡ-ਗੋਡਿਆਂ ਦੀ ਖ਼ੈਰ ਮਨਾ। ਬਸ ਏਨਾ ਹੀ ਕਹਿਣਾ ਏਂ ਮੈਂ ਤੈਨੂੰ।'

ਸਵਾਮੀਨਾਥਨ ਉੱਚੀ ਉੱਚੀ ਸਫਾਈਆਂ ਦੇਣ ਲਗ ਪਿਆ। ਮਨੀ ਤੈਨੂੰ ਇਹ

ਖਿਆਲ ਹੀ ਕਿਵੇਂ ਆਇਆ ਕਿ ਸਵਾਮੀਨਾਥਨ ਤੇਰੇ ਬਗੈਰ ਕਿਸੇ ਹੋਰ ਦੀ ਇੱਜ਼ਤ ਕਰ ਸਕਦਾ ਹੈ। ਮਨੀ ਤੂੰ ਮੇਰਾ ਪਿਆਰਾ ਦੋਸਤ ਏਂ ਤੇ ਰਾਹਬਰ ਵੀ? ਕਿਹੜੀ ਗੱਲੋਂ ਤੂੰ ਏਦਾਂ ਸੋਚਿਆ? ਇਥੋਂ ਤਕ ਮੈਨੂੰ ਚੇਤੇ ਹੈ, ਮੈਂ ਤਾਂ ਕਦੀ ਰਾਜਮ ਦੇ ਨੇੜੇ ਹੋਇਆ ਹੀ ਨਹੀਂ, ਤਿੰਨ ਗਜਾਂ ਤੋਂ ਵਧ ਫਾਸਲਾ ਹਮੇਸ਼ਾ ਬਣਿਆ ਰਿਹਾ ਏ ਸਾਡੇ ਵਿਚਕਾਰ। ਕਿੰਨੀ ਨਫ਼ਰਤ ਏ ਮੈਨੂੰ ਉਹਦੇ ਵਾਸਤੇ। ਪਾਜੀ, ਨਵਾਂ ਰਈਸ! ਰਾਜਮ ਨਾਲ ਕਦੋਂ ਵੇਖਿਆ ਤੂੰ ਮੈਨੂੰ? ਆਹੋ, ਹੋ ਸਕਦੈ ਤੂੰ ਡਰਾਇੰਗ ਵਾਲੀ ਘੰਟੀ 'ਚ ਵੇਖਿਆ ਹੋਵੇ। ਰਾਜਮ ਹੀ ਚਲਾ ਆਇਆ ਸੀ ਮੇਰੇ ਕੋਲ। ਮੈਂ ਤਾਂ ਚੱਜ ਨਾਲ ਉਹਨੂੰ ਕੁਆਇਆ ਵੀ ਨਾ। ਉਹ ਖੋਤਾ ਪੈਨਸਿਲ ਵਾਲਾ ਸ਼ਾਰਪਨਰ ਮੰਗ ਰਿਹਾ ਸੀ ਮੈਥੋਂ, ਪਰ ਮੈਂ ਦਿੱਤਾ ਹੀ ਨਾ। ਫਟਾਫਟ ਕਿਹਾ, ਕਿਸੇ ਦੁਕਾਨ ਵਲ ਤੁਰਿਆ ਜਾ ਤੇ ਖ਼ਰੀਦ ਲੈ ਓਥੋਂ, ਜੇ ਹੁਣੇ ਹੀ ਚਾਹੀਦੈ। ਰਾਜਮ ਤੇ ਮਨੀ ਦਾ ਭਲਾ ਕੀ ਮੁਕਾਬਲਾ!

ਇਹ ਗੱਲਾਂ ਸੁਣ ਕੇ ਰਾਜਮ ਬਹੁਤ ਖ਼ੁਸ਼ ਹੋਇਆ। ਉਸ ਸ਼ਾਮ ਉਹਨੂੰ ਪਹਿਲੀ ਵਾਰ ਹਾਸਾ ਆਇਆ। ਉਹਨੇ ਸਵਾਮੀਨਾਥਨ ਨੂੰ ਹਲੂਣਿਆਂ ਤੇ ਲਾਡ ਨਾਲ ਉਹਦਾ ਐਸਾ ਕੰਨ ਮਰੋੜਿਆ ਕਿ ਸਵਾਮੀਨਾਥਨ ਉੱਚੀ ਉੱਚੀ ਚੀਖ਼ ਉਠਿਆ। ਫੇਰ ਉਹਨੇ ਅਚਾਨਕ ਹੀ ਪੁੱਛਿਆ, 'ਤੂੰ ਲਿਆਂਦੀ ਉਹ ਚੀਜ਼ ਮੇਰੀ ਪਸੰਦ ਦੀ।'

ਬਈ ਮਨੀ! ਮੈਨੂੰ ਮਾਫ਼ ਕਰੀਂ, ਸੌ ਸੌ ਵਾਰ ਮੰਗਦੈ ਮਾਫ਼ੀ। ਮੇਰੀ ਮਾਂ ਹੀ ਸਾਰਾ ਸਮਾਂ ਬੈਠੀ ਰਹੀ ਰਸੋਈ 'ਚ। ਲਿਆਉਣ ਦਾ ਮੌਕਾ ਈ ਨਹੀਂ ਮਿਲਿਆ ਉਹ।' ('ਉਹ' ਦਾ ਇਸ਼ਾਰਾ ਨਿੰਬੂ ਦੇ ਅਚਾਰ ਵਲ ਸੀ।)

'ਉਏ ਨਿਕਚੂ, ਬੜਾ ਲਚਰ ਏਂ ਤੂੰ, ਕਾਇਰ ਕਿਤੋਂ ਦਾ। ਅਹਿ ਦਰਿਆ ਦਾ ਕੰਢਾ ਤੇ ਏਡੀ ਸੋਹਣੀ ਸ਼ਾਮ। ਮਜ਼ਾ ਹੀ ਆ ਜਾਣਾ ਸੀ..।'

## 2

ਸਵਾਮੀਨਾਥਨ ਰਾਜਮ ਅਤੇ ਮਨੀ ਵਿਚਕਾਰ ਗਲਬਾਤ ਦਾ ਵਿਚੋਲਾ ਸੀ। ਤਿੰਨੇ ਜਣੇ ਸਭ ਤੋਂ ਪਿਛਲੇ ਬੈਂਚ ਉਪਰ ਬੈਠੇ ਸਨ। ਪਿੱਠਾਂ ਪੀਲੀ ਦੀਵਾਰ ਵਲ ਸਨ। ਸਵਾਮੀਨਾਥਨ ਰਾਜਮ ਅਤੇ ਮਨੀ ਦੇ ਵਿਚਕਾਰ ਬੈਠਾ ਸੀ। ਕਿਤਾਬਾਂ ਉਹਨਾਂ ਦੇ ਸਾਮ੍ਹਣੇ ਡੈਸਕਾਂ ਉਪਰ ਪਈਆਂ ਸਨ ਤੇ ਮਨ ਕਿਸੇ ਹੋਰ ਪਾਸੇ ਰੁੱਝੇ ਹੋਏ ਸਨ।

ਮਨੀ ਨੇ ਕਾਗ਼ਜ਼ ਦੇ ਇਕ ਪੁਰਜ਼ੇ ਉਪਰ ਲਿਖਿਆ, 'ਤੂੰ ਮਰਦ ਏਂ?' ਤੇ ਸਵਾਮੀਨਾਥਨ ਨੂੰ ਦੇ ਦਿੱਤਾ। ਸਵਾਮੀਨਾਥਨ ਨੇ ਇਹ ਪੁਰਜ਼ਾ ਰਾਜਮ ਵਲ ਖਿਸਕਾ ਦਿੱਤਾ। ਰਾਜਮ ਨੇ ਪੜ੍ਹਿਆ, ਮਰੁੰਡਿਆ, ਤੇ ਪਰ੍ਹਾਂ ਸੁੱਟ ਦਿੱਤਾ। ਇਹ ਵੇਖ ਕੇ ਮਨੀ ਨੇ ਇਕ ਹੋਰ ਪੁਰਜ਼ਾ ਲਿਖਿਆ, ਜਿਸ ਵਿਚ ਪੁਰਾਣਾ ਸਵਾਲ ਦੁਹਰਾਇਆ ਗਿਆ ਸੀ। ਇਕ ਗੱਲ ਹੋਰ ਜੋੜੀ ਗਈ, 'ਕੁੱਤੇ' ਦਾ ਪੁੱਤ ਹੋਵੇ ਜੇ ਇਹਦਾ ਜਵਾਬ ਨਾ ਦੇਵੇਂ' ਇਹ ਪੁਰਜ਼ਾ ਉਹਨੇ ਫੇਰ ਚਲਦਾ ਕੀਤਾ। ਰਾਜਮ ਨੇ ਸਵਾਮੀਨਾਥਨ ਵਲ ਮੂੰਹ ਕਰਦਿਆਂ ਖੁਸਰ-ਫੁਸਰ ਕੀਤੀ : 'ਉਏ ਨੀਚਾ, ਮੈਨੂੰ ਵਿਘਨ ਨਾ ਪਾ' ਤੇ ਖ਼ਤ ਫੇਰ ਮਰੁੰਡ ਦਿੱਤਾ।

ਗੱਲ ਅਗਾਂਹ ਨਾ ਚੱਲੀ।

'ਸਵਾਮੀਨਾਥਨ, ਖੜਾ ਹੋ ਜਾ,' ਉਸਤਾਦ ਨੇ ਕਿਹਾ। ਸਵਾਮੀਨਾਥਨ ਆਖਾ ਮੰਨ ਕੇ ਚੁਪਚਾਪ ਖਲੋ ਗਿਆ।

'ਲਿਸਬਨ ਕਿਉਂ ਮਸ਼ਹੂਰ ਹੈ?' ਉਸਤਾਦ ਨੇ ਪੁੱਛਿਆ।

ਸਵਾਮੀਨਾਥਨ ਰਤਾ ਕੁ ਝਿਜਕਿਆ ਤੇ ਫੇਰ ਹੌਸਲੇ ਨਾਲ ਬੋਲਿਆ, 'ਸਪੇਨ ਦੀ ਰਾਜਧਾਨੀ ਹੋਣ ਕਰਕੇ।'

ਮਾਸਟਰ ਨੇ ਆਪਣੀਆਂ ਮੁੱਛਾਂ ਦੰਦਾਂ ਹੇਠ ਟੁਕੀਆਂ ਤੇ ਦੂਜਾ ਸਵਾਲ ਦਾਗ਼ ਦਿੱਤਾ, 'ਭਾਰਤ ਦੇ ਜਲਵਾਯੂ ਬਾਰੇ ਕੀ ਜਾਣਦੈਂ ਤੂੰ?'

ਜੀ, ਇਹ ਗਰਮੀਆਂ ਵਿਚ ਗਰਮ ਤੇ ਸਰਦੀਆਂ ਵਿਚ ਸਰਦ ਹੁੰਦੀ ਹੈ।'

'ਬੈਂਚ ਤੇ ਖਲੋ ਜਾ!' ਮਾਸਟਰ ਗੱਜਿਆ। ਸਵਾਮੀਨਾਥਨ ਰੋਸ ਪ੍ਰਗਟਾਏ ਬਿਨਾਂ ਤੁਰੰਤ ਖਲੋ ਗਿਆ ਬੈਂਚ 'ਤੇ। ਉਹਨੂੰ ਇਕ ਗੱਲ ਦੀ ਖ਼ੁਸ਼ੀ ਵੀ ਸੀ ਕਿ ਉਹਨੂੰ ਜੋ ਸਜ਼ਾ ਮਿਲੀ, ਨੀਵੇਂ ਦਰਜੇ ਦੀ ਸਮਝੀ ਜਾਂਦੀ ਸੀ, ਉਸ ਉਪਰ ਡੰਡਾ ਨਹੀਂ ਵਰ੍ਹਾਇਆ ਗਿਆ।

ਉਸਤਾਦ ਨੇ ਆਪਣਾ ਸਬਕ ਫੇਰ ਸ਼ੁਰੂ ਕੀਤਾ। ਅਫ਼ਰੀਕਾ ਜੰਗਲਾਂ ਦਾ ਦੇਸ਼ ਹੈ। ਨੀਲ ਓਥੋਂ ਦਾ ਸਭ ਤੋਂ ਮਸ਼ਹੂਰ ਦਰਿਆ ਹੈ। ਸਮਝ ਗਏ ਨਾ? ਭਲਾ ਕੀ ਕਿਹੈ ਮੈਂ? ਇਸ ਸਵਾਲ ਦਾ ਜਵਾਬ ਦੇਣ ਲਈ ਉਹਨੇ ਸਭ ਤੋਂ ਅਗਲੇ ਬੈਂਚ ਦੇ ਕਿਸੇ ਮੁੰਡੇ ਨੂੰ ਚੁਣਿਆ। (ਨੀਲ ਅਫ਼ਰੀਕਾ ਦਾ ਸਭ ਤੋਂ ਮਸ਼ਹੂਰ ਦਰਿਆ ਹੈ, ਮੁੰਡੇ ਨੇ ਫਟਾਫਟਾ ਜਵਾਬ ਦਿੱਤਾ ਤੇ ਉਸਤਾਦ ਦੀ ਤਸੱਲੀ ਹੋ ਗਈ।) ਨੀਲ ਕੀ ਹੈ? (ਅਫ਼ਰੀਕਾ ਦਾ ਸਭ ਤੋਂ ਮਸ਼ਹੂਰ ਦਰਿਆ। ਇਕ ਮੁੰਡੇ ਨੇ ਫੁਰਤੀ ਨਾਲ ਜਵਾਬ ਦਿੱਤਾ। ਪਰ ਉਹਨੂੰ ਫੌਰਨ ਡਾਂਟ ਦਿੱਤਾ ਗਿਆ ਕਿਉਂਕਿ ਏਸ ਮੁੰਡੇ ਨੂੰ ਏਨਾ ਸ਼ਊਰ ਨਹੀਂ ਸੀ ਕਿ ਜਿੰਨੀ ਦੇਰ ਤਕ ਪੁਛਿਆ ਨਾ ਜਾਵੇ ਜਵਾਬ ਨਹੀਂ ਦੇਣਾ ਚਾਹੀਦਾ) 'ਖਾਮੋਸ਼, ਖਾਮੋਸ਼। ਕਲਾਸ ਵਿਚ ਏਨਾ ਸ਼ੋਰ ਕਿਉਂ ਹੈ। ਪਾਈ ਜਾਓ ਸ਼ੋਰ ਤੇ ਇਮਤਿਹਾਨ ਵਿਚ ਮਿਲੇਗਾ, ਵੱਡਾ ਸਾਰਾ ਗੋਲ ਅੰਡਾ। ਮੈਂ ਵੇਖ ਰਿਹੈਂ ਕਿ.....'

ਸਵਾਮੀਨਾਥਨ ਨੇ ਬਾਕੀ ਦੇ ਸਬਕ ਵਲ ਕੋਈ ਧਿਆਨ ਨਾ ਦਿੱਤਾ। ਉਹਦਾ ਮਨ ਭਟਕਣ ਲਗ ਪਿਆ ਸੀ। ਬੈਂਚ 'ਤੇ ਖਲੋਤਾ ਉਹ ਸਾਰੀ ਕਲਾਸ ਦੇ ਉਪਰ ਸੀ। ਉਹਨੂੰ ਬਹੁਤ ਸਾਰੇ ਸਿਰ ਵਿਖਾਈ ਦੇਂਦੇ ਸਨ, ਉਹਨੇ ਸਿਰਾਂ ਨੂੰ ਟੋਪੀਆਂ ਮੁਤਾਬਿਕ ਵੰਡਿਆ : ਚਾਰ ਲਾਲ ਟੋਪੀਆਂ, ਪੰਜੀ ਗਾਂਧੀ ਟੋਪੀਆਂ, ਦਸ-ਸਮੂਹ ਟੋਪੀਆਂ ਤੇ ਹੋਰ ਹੋਰ ਤਰ੍ਹਾਂ ਦੀਆਂ।

ਜਦੋਂ ਸਾਰੀ ਛੁੱਟੀ ਹੋਈ ਤਾਂ ਸਵਾਮੀਨਾਥਨ, ਮਨੀ ਤੇ ਰਾਜਮ ਆਪੋ ਆਪਣੇ ਮਨ ਦੀ ਗੱਲ ਕਹਿਣ ਲਈ ਇਕਲਵਾਂਝੀ ਥਾਵੇਂ ਹੋ ਗਏ। ਸਵਾਮੀਨਾਥਨ ਦੋਹਾਂ ਦੇ ਵਿਚਕਾਰ ਖਲੋਤਾ ਸੀ ਤੇ ਇਕ ਦੀ ਗੱਲ ਦੂਜੇ ਤਕ ਪਹੁੰਚਾਉਂਦਾ ਸੀ। ਉਹ ਏਨੇ ਕੋਲੋ ਕੋਲ ਸਨ ਕਿ ਜੇ ਖੁਸਰ-ਫੁਸਰ ਕਰਦੇ ਤਾਂ ਵੀ ਇਕ ਦੂਜੇ ਨੂੰ ਸਾਫ਼ ਸਾਫ਼ ਸੁਣ ਸਕਦੇ ਸਨ। ਪਰ ਦੁਸ਼ਮਣਾਂ ਵਿਚਕਾਰ ਗੱਲਬਾਤ ਦਾ ਇਹੋ ਤਰੀਕਾ ਹੈ ਕਿ ਗੱਲਬਾਤ ਤੀਜੇ ਤਿਹਾਕ ਰਾਹੀਂ ਕੀਤੀ ਜਾਏ। ਮਨੀ ਨੇ ਅਡੋਲ ਸਵਾਮੀਨਾਥਨ ਵਲ ਮੂੰਹ ਕੀਤਾ ਤੇ ਪੁੱਛਿਆ, 'ਤੂੰ ਮਰਦ ਹੈਂ?' ਸਵਾਮੀਨਾਥਨ ਨੇ ਰਾਜਮ ਵਲ ਮੂੰਹ ਕੀਤਾ ਤੇ ਦੁਹਰਾਇਆ, 'ਤੂੰ ਮਰਦ ਹੈਂ?' ਰਾਜਮ ਤਾਅ ਵਿਚ ਆ ਗਿਆ। ਉਹਨੇ ਉੱਚੀ ਆਵਾਜ਼ ਵਿਚ ਕਿਹਾ, 'ਕਿਸ ਕੁੱਤੇ ਨੂੰ ਸ਼ੱਕ ਹੈ ਇਸ 'ਤੇ?' ਸਵਾਮੀਨਾਥਨ ਦੇ ਮਨੀ ਵਲ ਮੂੰਹ ਮੋੜਿਆ ਤੇ ਵਹਿਸ਼ੀ ਸੁਰ ਵਿਚ ਕਿਹਾ, 'ਕਿ ਕਾਲੇ ਕੁੱਤੇ

ਨੂੰ ਸ਼ੱਕ ਹੈ ਇਸ 'ਤੇ?

ਮਨੀ ਨੇ ਸਵਾਲ ਕੀਤਾ, 'ਹੈ ਹਿੰਮਤ ਤੇਰੇ ਵਿਚ ਸਾਬਿਤ ਕਰਨ ਦੀ ਕਿ ਤੂੰ ਮਰਦ ਹੈਂ?

ਸਵਾਮੀਨਾਥਨ ਨੇ ਰਾਜਮ ਵਲ ਮੂੰਹ ਕੀਤਾ ਤੇ ਸਵਾਲਾ ਦੁਹਰਾ ਦਿੱਤਾ।

'ਕਿਵੇਂ?'

'ਕਿਵੇਂ?' ਸਵਾਮੀਨਾਥਨ ਨੇ ਮਨੀ ਨੂੰ ਸੰਬੋਧਨ ਕਰਕੇ ਦੁਹਰਾ ਦਿੱਤਾ।

'ਕੱਲ੍ਹ ਸ਼ਾਮੀਂ ਮਿਲੀਂ ਨਦੀ ਕੰਢੇ, ਨਾਲੱਪਾ ਦੇ ਅੰਬਾਂ ਦੇ ਬਾਗ਼ ਲਾਗੇ ਮੈਨੂੰ।'

'ਨਾਲੱਪਾ ਦੇ ਅੰਬਾਂ ਦੇ ਬਾਗ਼ ਲਾਗੇ।'

'ਕਾਹਦੇ ਲਈ?' ਰਾਜਮ ਨੇ ਪੁੱਛਿਆ।

'ਵੇਖਣਾ ਇਹ ਹੈ ਕਿ ਤੂੰ ਮੇਰਾ ਸਿਰ ਭੰਨ ਸਕਦੈਂ ਕਿ ਨਹੀਂ?'

'ਯਾਨੀ ਟੁਕੜੇ ਟੁਕੜੇ ਕਰ ਸਕਦੈਂ ਕਿ ਨਹੀਂ?'

ਹੁਣ ਸਵਾਮੀਨਾਥਨ ਨੂੰ ਕੁਝ ਕਹਿਣ ਦੀ ਲੋੜ ਨਾ ਪਈ। ਉਹਨਾਂ ਵਕਤ ਹੀ ਨਾ ਦਿੱਤਾ ਕਿ ਉਹ ਦੋਹਾਂ ਦਾ ਕਿਹਾ ਦੁਹਰਾ ਦਏ। ਰਾਜਮ ਉਹਦੇ ਇਕ ਕੰਨ ਵਿਚ ਕੂਕਦਾ, ਮਨੀ ਦੂਜੇ ਵਿਚ।

'ਤਾਂ ਫੇਰ ਕੱਲ੍ਹ ਨਦੀ 'ਤੇ ਤੇਰੀ ਉਡੀਕ ਕਰਾਂਗੇ' ਸਵਾਮੀਨਾਥਨ ਨੇ ਕਿਹਾ।

'ਆਹੋ' ਰਾਜਮ ਨੇ ਭਰੋਸਾ ਦਿਵਾਇਆ।

ਮਨੀ ਨੇ ਜਾਨਣਾ ਚਾਹਿਆ ਕਿ ਉਹ ਆਪਣੇ ਨਾਲ ਅੰਗ-ਰਖਿਅਕ ਵੀ ਲਿਆਏਗਾ ਕਿ ਨਹੀਂ। ਨਹੀਂ, ਬਿਲਕੁਲ ਨਹੀਂ। ਮਨੀ ਦੇ ਮਨ ਵਿਚ ਇਕ ਹੋਰ ਸੰਦੇਹ ਉਪਜਿਆ : 'ਜੇ ਤੈਨੂੰ ਕੁਝ ਹੋਰ ਵਾਪਰ ਜਾਏ, ਤਾਂ ਵਾਅਦਾ ਕਰ ਕਿ ਆਪਣੇ ਪਿਉ ਨੂੰ ਇਸ ਗੱਲ ਦਾ ਪਤਾ ਨਹੀਂ ਲੱਗਣ ਦਏਂਗਾ। ਰਾਜਮ ਨੇ ਵਾਅਦਾ ਕੀਤਾ, ਪਰ ਪਹਿਲਾਂ ਇਸ ਤਰ੍ਹਾਂ ਦੇ ਸੁਝਾਅ ਦਾ ਹੀ ਖੰਡਨ ਕਰ ਦਿੱਤਾ ਕਿ ਮੈਂ ਇਹੋ ਜਿਹੀ ਗੱਲ ਕਰ ਸਕਦਾ ਹਾਂ।

## 3

ਨਾਲੱਪਾ ਦੇ ਅੰਬਾਂ ਦਾ ਬਾਗ਼ ਕੁਝ ਹੀ ਕਦਮਾਂ ਤੇ ਸੀ, ਉਹਨਾਂ ਸਾਮ੍ਹਣੇ। ਛੇ ਕਦੋਂ ਦੇ ਵਜ ਚੁੱਕੇ ਸਨ। ਕੰਢਿਆਂ ਦੇ ਵਿਚਕਾਰ ਜਿੰਨਾ ਕੁ ਆਮ ਭੀੜ-ਭੜੱਕਾ ਰੋਜ਼ ਹੁੰਦਾ ਹੈ ਉਹ ਕਦੋਂ ਦਾ ਹੋ-ਹਵਾ ਚੁੱਕਾ ਸੀ। ਸਵਾਮੀਨਾਥਨ ਤੇ ਮਨੀ ਰੇਤ ਉਪਰ ਬੈਠੇ ਸਨ। ਉਹ ਖਾਮੋਸ਼ ਸਨ। ਮਨੀ ਦੀਆਂ ਨਜ਼ਰਾਂ ਧਰਤੀ ਵਲ ਸਨ। ਉਹਦੀ ਕੱਛ ਹੇਠ ਲੱਕੜੀ ਦੀ ਛੋਟੀ ਜੇਹੀ ਮੂੰਗਲੀ ਸੀ। ਉਹ ਸੋਚ ਰਿਹਾ ਸੀ : ਕੁਝ ਹੀ ਚਿਰ 'ਚ ਮੈਂ ਰਾਜਮ ਦਾ ਸਿਰ ਤੋੜ ਦੇਣੈ ਤੇ ਉਹਦੀ ਲਾਸ਼ ਨਦੀ ਵਿਚ ਸੁਟ ਦੇਣੀ ਹੈ। ਪਰ ਜੇ ਲਾਸ਼ ਮਿਲ ਗਈ ਤਾਂ? ਉਹਨਾਂ ਨੂੰ ਪਤਾ ਕਿਵੇਂ ਲੱਗੇਗਾ ਕਿ ਇਹ ਕੰਮ ਮੈਂ ਹੀ ਕੀਤਾ ਹੈ? ਪਰ, ਜੇ ਰਾਜਮ ਦੀ ਰੂਹ ਰਾਤ ਵੇਲੇ ਆ ਕੇ ਮੈਨੂੰ ਪਰੇਸ਼ਾਨ ਕਰੇ ਤਾਂ ? ਜਦੋਂ ਦਾ ਦਾਦਾ ਮਰਿਐ ਮੈਂ 'ਕੱਲਾ ਹੀ ਸੌਂਦਾ ਹਾਂ। ਪਰ ਜੇ ਰਾਜਮ ਨੇ ਰਾਤੀਂ ਆ ਕੇ ਮੇਰੇ ਵਾਲ ਪੁੱਟੇ ਤਾਂ? ਅਖ਼ੀਰ, ਚੰਗਾ ਇਹੋ ਹੈ ਕਿ ਉਹਨੂੰ

ਜਾਨੋਂ ਨਾ ਮਾਰਾਂ, ਉਹਦੇ ਹੱਡ-ਗੋਡੇ ਤੋੜ ਦਿਆਂ ਤੇ ਫੇਰ ਉਹ ਜਾਣੇ ਤੇ ਉਹਦੀ ਕਿਸਮਤ। ਮੈਨੂੰ ਏਨੇ ਕੁ ਤੇ ਹੀ ਸੰਤੋਖ ਕਰ ਲੈਣਾ ਚਾਹੀਦਾ ਹੈ। ਜੇ ਮੈਂ ਉਹਦਾ ਸਿਰ ਤੋੜਿਆ ਤਾਂ ਕਿਹਨੂੰ ਪਤਾ ਲਗਣੈ? ਪਰ ਜੇ ਕਿਤੇ—ਉਹਨੇ ਸਵਾਮੀਨਾਥਨ ਨੂੰ ਚੋਰ-ਅੱਖੇ ਵੇਖਿਆ ਜੋ, ਸਾਊ ਜਿਹਾ, ਅੱਖਾਂ ਝੱਮਕ ਰਿਹਾ ਸੀ।......ਜੇ ਕਿਤੇ ਸਵਾਮੀਨਾਥ ਨੇ ਪੁਲਿਸ ਨੂੰ ਦੱਸ ਦਿੱਤਾ ਤਾਂ?

ਬੂਟਾਂ ਦੇ ਚੀਕਣ ਦੀ ਅਵਾਜ਼ ਆਈ। ਉਹਨਾਂ ਸਿਰ ਮੋੜ ਕੇ ਵੇਖਿਆ ਕਿ ਰਾਜਮ ਆ ਚੁੱਕਾ ਸੀ। ਉਸ ਨੇ ਖ਼ਾਕੀ ਲਿਬਾਸ ਪਾਇਆ ਹੋਇਆ ਸੀ। ਕੁਝ ਹੇਠ ਉਹਨੇ ਏਅਰ-ਗਨ ਦੱਬੀ ਹੋਈ ਸੀ ਜਿਹੜੀ ਦੋ ਕੁ ਮਹੀਨੇ ਪਹਿਲਾਂ ਉਹਨੂੰ ਜਨਮ ਦਿਨ 'ਤੇ ਮਿਲੀ ਸੀ। ਉਹ ਆਕੜ ਕੇ ਖਲੋ ਗਿਆ ਤੇ ਬੋਲਿਆ : ਲਉ ਮੈਂ ਆ ਗਿਆ, 'ਤਿਆਰ ਬਰ ਤਿਆਰ।'

'ਤੂੰ ਲੇਟ ਐਂ?'

'ਆਹੋ।'

'ਅਸੀਂ ਸ਼ੁਰੂ ਕਰੀਏ।'

ਰਾਜਮ ਨੇ ਬੰਦੂਕ ਮੋਢੇ 'ਤੇ ਟਿਕਾਈ ਤੇ ਹਵਾ ਵਿਚ ਫ਼ਾਇਰ ਕੀਤਾ। ਮਨੀ ਠਠੰਬਰ ਗਿਆ....ਉਹ ਅਹਿੱਲ ਖਲੋਤਾ ਸੀ, ਮੂੰਗਲੀ ਦਾ ਮੂੰਹ ਹੇਠਾਂ ਵਲ ਸੀ।

ਰਾਜਮ ਨੇ ਕਿਹਾ, 'ਤੂੰ ਫ਼ਾਇਰ ਸੁਣਿਐ। ਜੇ ਤੇਰਾ ਲੜਣ ਲਈ ਜੀ ਕਰ ਕਰਦੈ ਤਾਂ ਅਗਲੀ ਗੋਲੀ ਤੇਰੇ ਜਿਸਮ ਵਿਚ ਹੋਵੇਗੀ।'

'ਇਹ ਤਾਂ ਇਨਸਾਫ਼ ਨਹੀਂ। ਮੇਰੇ ਪਾਸ ਬੰਦੂਕ ਨਹੀਂ ਤੇਰੇ ਪਾਸ ਹੈ.....ਲੜਾਈ ਤਾ ਹੱਥੋ ਹਥ ਹੋਣੀ ਸੀ।'

'ਫੇਰ, ਤੂੰ ਮੂੰਗਲੀ ਕਿਉਂ ਲੈ ਕੇ ਆਇਐਂ? ਕੱਲ੍ਹ ਤੂੰ ਇਸ ਬਾਰੇ ਕੋਈ ਗੱਲ ਨਹੀਂ ਸੀ ਕੀਤੀ।'

ਮਨੀ ਨੇ ਆਪਣੀ ਧੌਣ ਨਿਵਾਂ ਲਈ।

'ਪਰ ਮੈਂ ਤੈਨੂੰ ਕਿਹੜੀ ਗੱਲੋ ਨਾਰਾਜ਼ ਕੀਤੈ?' ਰਾਜਮ ਨੇ ਪੁੱਛਿਆ।

'ਤੂੰ ਕਿਸੇ ਨੂੰ ਕਿਹੈ ਕਿ ਮੈਂ ਚੁਗਲਖ਼ੋਰ ਹਾਂ।'

'ਇਹ ਝੂਠ ਏ।'

'ਕੁਝ ਚਿਰ ਔਖੀ ਜੇਹੀ ਚੁਪ ਵਰਤੀ ਰਹੀ। 'ਜੇ ਤੇਰੇ ਗੁੱਸੇ ਦੀ ਇਹੋ ਵਜ੍ਹਾ ਏ, ਤਾਂ ਇਹਨੂੰ ਭੁਲ ਜਾ। ਜੇ ਅਸੀਂ ਦੋਸਤ ਬਣ ਜਾਈਏ ਤਾਂ ਮੈਂ ਬੁਰਾ ਨਹੀਂ ਮਨਾਵਾਂਗਾ।'

'ਮੈਂ ਵੀ ਨਹੀਂ ਬੁਰਾ ਮਨਾਉਂਦਾ,' ਮਨੀ ਨੇ ਕਿਹਾ।

ਹੈਰਾਨੀ ਨਾਲ ਸਵਾਮੀਨਾਥਨ ਦਾ ਸਾਹ ਫੂਲ ਗਿਆ। ਭਾਵੇਂ ਉਹਨੇ ਮਨੀ ਦਾ ਜੀ ਰੱਖਣ ਲਈ ਐਵੇਂ-ਕੈਵੇਂ ਕਿਹਾ ਸੀ, ਦਿਲੋਂ ਉਹ ਰਾਜਮ ਨੂੰ ਬਹੁਤ ਚੰਗਾ ਸਮਝਦਾ ਸੀ ਤੇ ਉਹਦੇ ਨਾਲ ਯਾਰੀ ਪਾਉਣਾ ਚਾਹੁੰਦਾ ਸੀ। ਲੜਾਈ ਤਾਂ ਅਣਚਾਹੀ ਸੀ, ਇਸਦਾ ਬੜਾ ਹੀ ਸੋਹਣਾ ਖ਼ਾਤਮਾ ਹੋਇਆ। ਉਹ ਖ਼ੁਸ਼ੀ ਨਾਲ ਨੱਚਣ ਲਗ ਪਿਆ। ਰਾਜਮ ਨੇ ਆਪਣੀ ਬੰਦੂਕ ਹੇਠਾਂ ਕਰ ਲਈ, ਤੇ ਮਨੀ ਨੇ ਆਪਣੀ ਮੂੰਗਲੀ ਸੁੱਟ ਦਿੱਤੀ। ਆਪਣੀ ਸ਼ੁਭ ਕਾਮਨਾ ਪ੍ਰਗਟਾਉਣ ਲਈ ਰਾਜਮ ਨੇ ਆਪਣੀ ਜੇਬ 'ਚੋਂ ਅੱਧੀ ਕੁ ਦਰਜਨ ਬਿਸਕੁਟ ਕੱਢੇ।

ਮੱਠੀ ਮੱਠੀ ਆਵਾਜ਼ ਕਰਦੀ ਨਦੀ ਵਗੀ ਜਾ ਰਹੀ ਸੀ। ਪਿੱਪਲ ਦੇ ਪੱਤੇ ਸਰਸਰਾ ਰਹੇ ਸਨ। ਡੂੰਘੀ ਸ਼ਾਮ ਉਤਰ ਆਈ ਸੀ। ਨਿੰਮੀ ਨਿੰਮੀ ਲੋਅ ਸੀ। ਤਿੰਨੇ ਯਾਰ ਕੁਝ ਖਾ ਰਹੇ ਸਨ। ਨਵੀਂ ਯਾਰੀ ਦੀ ਚਮਕ ਸੀ ਉਹਨਾਂ 'ਤੇ—ਸਵਾਮੀਨਾਥਨ ਨੂੰ ਇਹ ਦੁਨੀਆ ਬਹੁਤ ਹੀ ਚੰਗੀ ਚੰਗੀ ਲਗ ਰਹੀ ਸੀ

## ਤਿੰਨ

# ਸਵਾਮੀ ਦੀ ਦਾਦੀ

### I

ਮੱਥੇ ਵਾਲੇ ਹਾਲ ਕਮਰੇ ਤੇ ਰੋਟੀ ਟੁਕ ਵਾਲੇ ਕਮਰੇ ਦੇ ਵਿਚਕਾਰ ਹਨੇਰੀ ਜਿਹਾ ਲਾਂਘਾ ਸੀ। ਰੋਸ਼ਨਦਾਨ ਕੋਈ ਨਹੀਂ ਸੀ। ਏਸੇ ਗਲੀ ਵਿਚ ਸਵਾਮੀਨਾਥਨ ਦੀ ਦਾਦੀ ਆਪਣੀਆਂ ਚੀਜ਼ਾਂ-ਵਸਤਾਂ ਸਹਿਤ ਰਹਿੰਦੀ ਸੀ। ਇਕ ਬਿਸਤਰਾ ਸੀ ਮਿਹਨਤ ਨਾਲ ਜੋੜਿਆ-ਜਾੜਿਆ- ਇਸ ਵਿਚ ਪੰਜ ਦਰੀਆਂ, ਤਿੰਨ ਵਿਛਾਉਣੀਆਂ, ਪੰਜ ਸਿਰ੍ਹਾਣੇ ਸਨ। ਪਟਸਨ ਦੇ ਰੇਸ਼ਿਆਂ ਦਾ ਇਕ ਚੌਨੁਕਰਾ ਬਕਸਾ ਸੀ। ਲਕੜੀ ਦਾ ਇਕ ਛੋਟਾ ਜਿਹਾ ਬਕਸਾ ਸੀ ਜਿਸ ਵਿਚ ਤਾਂਬੇ ਦੇ ਸਿੱਕੇ, ਬਦਾਮ, ਲੌਂਗ ਤੇ ਸੁਪਾਰੀਆਂ ਸਨ।

ਰਾਤ ਦੇ ਰੋਟੀ-ਟੁਕ ਬਾਦ, ਸਵਾਮੀਨਾਥਨ ਦਾਦੀ ਨਾਲ ਸੁੰਗੜ ਕੇ ਲੇਟਿਆ ਹੋਇਆ ਸੀ। ਸਿਰ ਉਹਦਾ ਦਾਦੀ ਦੀ ਗੋਦ ਵਿਚ ਸੀ। ਬਦਾਮਾਂ ਤੇ ਲੌਂਗਾਂ ਦੀ ਨਿੰਮੀ ਨਿੰਮੀ ਖ਼ੁਸ਼ਬੋ ਆ ਰਹੀ ਸੀ, ਸਵਾਮੀਨਾਥਨ ਨੂੰ ਸਭ ਕੁਝ ਨਿੱਘਾ-ਨਿੱਘਾ ਜਾਪ ਰਿਹਾ ਸੀ।

ਮਸਤੀ ਦੀ ਅਵਸਥਾ ਵਿਚ ਉਹ ਕੂਕ ਰਿਹਾ ਸੀ, 'ਦਾਦੀ, ਤੈਨੂੰ ਨਹੀਂ ਪਤਾ ਰਾਜਮ ਕਿੰਨਾ ਕਮਾਲ ਦਾ ਮੁੰਡਾ ਏ।' ਉਹਨੇ ਰਾਜਮ ਤੇ ਮਨੀ ਵਿਚਕਾਰ ਪਹਿਲਾਂ ਦੁਸ਼ਮਣੀ ਤੇ ਫੇਰ ਦੋਸਤੀ ਦੀ ਕਹਾਣੀ ਸੁਣਾਈ।

'ਤੈਨੂੰ ਪਤੈ, ਉਸ ਪਾਸ ਪੁਲਿਸ ਦੀ ਵਰਦੀ ਏ, ਸੱਚੀ-ਮੁਚੀਂ ਦੀ,' ਸਵਾਮੀਨਾਥਨ ਨੇ ਕਿਹਾ।

'ਸਚਮੁੱਚ? ਉਹਨੂੰ ਕੀ ਲੋੜ ਏ ਪੁਲਿਸ ਵਰਦੀ ਦੀ?' ਦਾਦੀ ਨੇ ਪੁੱਛਿਆ।

'ਉਹਦਾ ਪਿਉ ਪੁਲਿਸ ਦਾ ਸੁਪਰਡੈਂਟ ਹੈ। ਹਰ ਪੁਲਸੀਏ ਦਾ ਉਹ ਮਾਲਕ ਹੈ।' ਦਾਦੀ ਪ੍ਰਭਾਵਿਤ ਹੋਈ। ਉਹਨੇ ਕਿਹਾ ਕਿ ਫੇਰ ਤਾਂ ਬੜਾ ਵੱਡਾ-ਸਾਰਾ ਦਫ਼ਤਰ ਹੋਵੇਗਾ, ਸਚਮੁੱਚ। ਫੇਰ ਉਹਨੇ ਉਹਨਾਂ ਦਿਨਾਂ ਦਾ ਜ਼ਿਕਰ ਛੇੜ ਦਿੱਤਾ ਜਦੋਂ ਉਹਦਾ ਪਤੀ, ਸਵਾਮੀਨਾਥਨ ਦਾ ਦਾਦਾ, ਬੜੇ ਰੋਬ-ਦਾਬ ਵਾਲਾ ਸਬ-ਮੈਜਿਸਟ੍ਰੇਟ ਸੀ। ਉਹਦੇ ਦਫ਼ਤਰ ਵਿਚ ਪੁਲਸ ਵਾਲੇ ਥਰਥਰ ਕੰਬਦੇ ਸਨ। ਵੱਡੇ ਵੱਡੇ ਡਾਕੂ ਵੀ ਓਥੋਂ ਨੱਸਦੇ ਸਨ। ਸਵਾਮੀਨਾਥਨ ਬੇਸਬਰੀ ਨਾਲ ਉਡੀਕ ਰਿਹਾ ਸੀ ਕਿ ਉਹਦੀ ਕਹਾਣੀ ਖ਼ਤਮ ਹੋਵੇ। ਪਰ, ਉਹ ਤਾਂ ਸੁਣਾਈ ਹੀ ਜਾ ਰਹੀ ਸੀ। ਉਰਲੀਆਂ-ਪਰਲੀਆਂ, ਉਘੜ-ਦੁੱਘੜ, ਵਖ-ਵਖ ਥਾਵਾਂ ਤੇ ਵਾਪਰੀਆਂ ਘਟਨਾਵਾਂ ਇਕ ਦੂਜੀ ਵਿਚ ਰਲਾਈਆਂ ਜਾ ਰਹੀਆਂ ਸਨ।

ਉਹਨੇ ਰੁੱਖੇ ਜਿਹੇ ਅੰਦਾਜ਼ ਵਿਚ ਕਿਹਾ, 'ਬਸ ਕਰ, ਦਾਦੀ। ਮੈਨੂੰ ਵੀ ਗੱਲ ਸੁਣਾਉਣ ਦੇ ਰਾਜਮ ਬਾਰੇ। ਤੈਨੂੰ ਪਤੈ ਗਣਿਤ ਵਿਚ ਉਹਦੇ ਕਿੰਨੇ ਨੰਬਰ ਆਏ ਨੇ?'

'ਉਹ ਸਾਰੇ ਦੇ ਸਾਰੇ ਨੰਬਰ ਲੈ ਜਾਂਦਾ ਏ, ਨਿਕਿਆ?' ਦਾਦੀ ਨੇ ਪੁੱਛਿਆ।

'ਨਹੀਂ, ਬੁੱਧੂ ਏਂ ਤੂੰ। ਉਹ ਸੌ ਵਿਚੋਂ ਨੱਬੇ ਨੰਬਰ ਲੈ ਗਿਆ।'

'ਅੱਛਾ, ਤੈਨੂੰ ਵੀ ਕੋਸ਼ਿਸ਼ ਕਰਨੀ ਚਾਹੀਦੀ ਏ, ਤੇ ਉਹਦੇ ਜਿੰਨੇ ਹੀ ਨੰਬਰ ਲੈਣੇ ਚਾਹੀਦੇ ਨੇ। ਤੈਨੂੰ ਪਤੈ, ਸਵਾਮੀ, ਤੇਰੇ ਦਾਦਾ ਕਈ ਵਾਰ ਇਹੋ ਜਿਹੇ ਜਵਾਬ ਦੇਂਦੇ ਸਨ ਕਿ ਇਮਤਿਹਾਨ ਲੈਣ ਵਾਲੇ ਡਰ ਜਾਂਦੇ ਸਨ। ਸਵਾਲ ਦਾ ਜਵਾਬ ਦੇਣ ਵਿਚ ਜੇ ਦੂਜੇ ਦਸ ਮਿੰਟ ਲਾਉਂਦੇ ਤਾਂ ਤੇਰਾ ਦਾਦਾ ਇੱਕੋ ਮਿੰਟ 'ਚ ਸਵਾਲ ਕਢ ਵਿਖਾਉਂਦਾ ਤੇ ਉਹਦੇ ਜਵਾਬ ਏਨੇ ਤਗੜੇ ਹੁੰਦੇ ਸਨ ਕਿ ਕਈ ਵਾਰ ਉਹਦੇ ਮਾਸਟਰ ਦੋ ਸੌ ਨੰਬਰ ਦੇ ਦੇਂਦੇ ਸਨ।



. . ਜਦੋਂ ਉਹਨੇ ਐਫ਼.ਏ. ਪਾਸ ਕੀਤੀ ਤਾਂ ਉਹਨੂੰ ਵੱਡਾ ਸਾਰਾ ਮੈਡਲ ਮਿਲਿਆ। ਮੈਂ ਉਹਨੂੰ ਪੈਂਡਲ ਵਾਂਗ ਉਦੋਂ ਤਕ ਪਹਿਨਦੀ ਰਹੀ ਜਦੋਂ . . . ਭਲਾ ਕਦੋਂ ਤਕ ਪਹਿਨਦੀ ਰਹੀ ਸਾਂ? ਹਾਂ, ਜਦੋਂ ਤੇਰੀ ਭੂਆ ਹੋਈ ਸੀ . . . ਮੈਨੂੰ ਯਾਦ ਆਇਆ ਤਦ ਬੱਚਾ ਦਸ ਦਿਨ ਦਾ ਸੀ।... ਨਹੀਂ, ਨਹੀਂ। ਮੈਂ ਠੀਕ ਹੀ ਦਸਿਐ। ਉਦੋਂ ਤੇਰੀ ਭੂਆ ਹੀ ਜੰਮੀ ਸੀ। ਉਹ ਮੈਡਲ ਕਿੱਥੇ ਏ ਭਲਾ? ਮੈਂ ਉਹ ਤੇਰੀ ਭੂਆ ਨੂੰ ਦੇ ਦਿੱਤਾ ਸੀ, ਉਹਨੇ ਤੁੜਵਾ ਲਿਆ ਤੇ ਚਾਰ ਚੂੜੀਆਂ ਬਣਵਾਈਆਂ। ਮੂਰਖ ਏ ! ਨਾਲੇ, ਚੂੜੀਆਂ ਹੈਣ ਵੀ ਪਤਲੀਆਂ ਪਤਲੀਆਂ। ਮੈਂ ਤਾਂ ਹਮੇਸ਼ਾ ਕਹਿੰਦੀ ਰਹੀ ਕਿ ਸਾਡੇ ਖ਼ਾਨਦਾਨ ਵਿਚ ਸਭ ਤੋਂ ਬੁਧ-ਬਲ੍ਹੇਟ ਉਹੋ ਏ . . .।'

'ਉਹ, ਬਸ ਵੀ ਕਰ, ਦਾਦੀ। ਤੂੰ ਤਾਂ ਬੇਲੋੜੀਆਂ ਕਹਾਣੀਆਂ ਨਾਲ ਸਿਰ ਖਪਾਈ ਕਰੀ ਜਾਂਦੀ ਏਂ। ਤੂੰ ਰਾਜਮ ਵਾਲੀ ਗੱਲ ਕਿਉਂ ਨਹੀਂ ਸੁਣਦੀ?

'ਸੁਣਦੀ ਆਂ, ਲਾਡੀ, ਸੁਣਾ ਤੂੰ।'

ਦਾਦੀ, ਰਾਜਮ ਅਜੇ ਛੋਟਾ ਜਿਹਾ ਸੀ ਜਦੋਂ ਉਹਨੇ ਇਕ ਸ਼ੇਰ ਨੂੰ ਮਾਰ ਦਿੱਤਾ।'

'ਸਚਮੁੱਚ, ਬੜਾ ਬਹਾਦਰ ਮੁੰਡਾ ਏ ਤਦ ਤਾਂ !'

ਸਵਾਮੀਨਾਥਨ ਨੇ ਜੋਸ਼ ਵਿਚ ਆ ਕੇ ਕਹਾਣੀ ਛੋਹ ਦਿੱਤੀ। ਰਾਜਮ ਦੇ ਬਾਪ ਨੇ ਜੰਗਲ ਵਿਚ ਕੈਂਪ ਲਾਇਆ ਹੋਇਆ ਸੀ। ਨਾਲ ਉਹਦਾ ਪੁੱਤਰ ਵੀ ਸੀ। ਅਚਾਨਕ ਦੋ ਸ਼ੇਰ ਉਹਨਾਂ ਤੇ ਆ ਪਏ। ਇਕ ਨੇ ਉਹਦੇ ਬਾਪ 'ਤੇ ਪਿਛਲੇ ਪਾਸਿਓਂ ਹੱਲਾ ਕਰ ਦਿੱਤਾ! ਦੂਜਾ ਰਾਜਮ ਦੇ ਪਿੱਛੇ ਪਿੱਛੇ ਦੌੜਿਆ। ਰਾਜਮ ਇਕ ਝਾੜੀ ਉਹਲੇ ਹੋ ਗਿਆ ਤੇ ਆਪਣੀ ਬੰਦੂਕ ਨਾਲ ਸ਼ੇਰ ਨੂੰ ਮਾਰ ਸੁੱਟਿਆ, 'ਦਾਦੀ, ਤੂੰ ਸੌਂ ਗਈ ਏ?' ਸਵਾਮੀਨਾਥਨ ਨੇ ਕਹਾਣੀ ਮੁਕਾ ਕੇ ਪੁੱਛਿਆ।

'ਨਹੀਂ, ਲਾਡੀ, ਮੈਂ ਸੁਣ ਰਹੀ ਹਾਂ।'

ਅੱਛਾ, ਵੇਖਦਾਂ। ਭਲਾ ਕਿੰਨੇ ਸ਼ੇਰਾਂ ਨੇ ਕਿੰਨੇ ਜਣਿਆਂ ਤੇ ਹਮਲਾ ਕੀਤਾ?'

'ਦੋ ਸ਼ੇਰ ਆ ਪਏ ਰਾਜਮ ਤੇ,' ਦਾਦੀ ਨੇ ਕਿਹਾ।

ਦਾਦੀ ਦੀ ਗ਼ਲਤੀ ਤੇ ਸਵਾਮੀਨਾਥਨ ਨੂੰ ਬਹੁਤ ਗੁੱਸਾ ਆਇਆ। 'ਮੈਂ ਕਮਾਲ ਦੀ ਕਹਾਣੀ ਸੁਣਾਈ ਤੈਨੂੰ ਤੇ ਤੂੰ ਸੌਂ ਗਈ। ਤੇ, ਹੁਣ ਊਟ-ਪਟਾਂਗ ਗੱਲਾਂ ਮਨੋ ਜੋੜ ਰਹੀ ਏਂ। ਜਾਹ, ਮੈਂ ਨਹੀਂ ਤੈਨੂੰ ਸੁਣਾਉਂਦਾ ਹੋਰ ਕੁਝ। ਮੈਨੂੰ ਪਤੈ ਤੂੰ ਬੇਧਿਆਨੀ ਕਿਉਂ ਏਂ। ਤੂੰ ਰਾਜਮ ਨੂੰ ਪਸੰਦ ਨਹੀਂ ਕਰਦੀ।'

'ਨਹੀਂ, ਨਹੀਂ, ਉਹ ਤਾਂ ਬੜਾ ਹੀ ਪਿਆਰਾ ਬਚੂੰਗੜਾ ਏ,' ਦਾਦੀ ਨੇ ਪੂਰੇ ਭਰੋਸੇ ਨਾਲ ਕਿਹਾ ਭਾਵੇਂ ਉਹਨੇ ਰਾਜਮ ਨੂੰ ਕਦੇ ਵੇਖਿਆ ਤਕ ਨਹੀਂ ਸੀ। ਸਵਾਮੀਨਾਥਨ ਬੜਾ ਖ਼ੁਸ਼ ਹੋਇਆ। ਪਰ, ਅਗਲੇ ਹੀ ਛਿਣ ਉਹਨੂੰ ਇਕ ਹੋਰ ਸ਼ਕ-ਸ਼ੁਬ੍ਹੇ ਨੇ ਘੇਰ ਲਿਆ। 'ਦਾਦੀ, ਸ਼ਾਇਦ ਤੈਨੂੰ ਸ਼ੇਰ ਵਾਲੀ ਗੱਲ ਤੇ ਯਕੀਨ ਨਹੀਂ।'

'ਓਹੋ, ਮੈਨੂੰ ਤਾਂ ਪੂਰਾ ਪੱਕਾ ਯਕੀਨ ਏ,' ਦਾਦੀ ਨੇ ਉਹਦਾ ਜੀ ਧਰਾਉਂਦਿਆਂ ਕਿਹਾ। ਸਵਾਮੀਨਾਥਨ ਬਹੁਤ ਖ਼ੁਸ਼ ਹੋਇਆ, ਪਰ ਉਹਨੇ ਖ਼ਬਰਦਾਰ ਕਰਦਿਆਂ ਕਿਹਾ, 'ਜੇ ਕੋਈ ਉਹਨੂੰ ਝੂਠਾ ਕਹੇ ਤਾਂ ਉਹ ਗੋਲੀ ਵੀ ਮਾਰ ਦੇਂਦੈ।'

ਦਾਦੀ ਨੇ ਉਹਦੇ ਏਸ ਰੰਗ-ਢੰਗ ਨੂੰ ਪਰਵਾਨ ਕੀਤਾ ਤੇ ਫੇਰ ਉਹਦੀ ਮਿੰਨਤ ਕੀਤੀ ਕਿ ਹੁਣ ਮੈਨੂੰ ਹਰੀਸ਼ਚੰਦਰ ਦੀ ਕਹਾਣੀ ਸੁਣਾਉਣ ਦੇ। ਉਹ ਆਪਣੇ ਬਚਨਾਂ ਦਾ ਕਿੰਨਾ ਸੱਚਾ ਸੀ, ਉਹਨੇ ਆਪਣੀ ਰਾਜ਼ਗੱਦੀ, ਘਰ ਵਾਲੀ ਤੇ ਬੱਚੇ ਤਕ ਨੂੰ ਗੁਆ ਲਿਆ। ਅਖ਼ੀਰ

ਤੇ ਉਹ ਸਾਰੇ ਉਹਨੂੰ ਫੇਰ ਮਿਲ ਗਏ। ਉਹ ਕਹਾਣੀ ਦੇ ਅਧ ਵਿਚ ਹੀ ਪਹੁੰਚੀ ਸੀ ਕਿ ਸਵਾਮੀਨਾਥਨ ਦੇ ਲੈਅਦਾਰ ਘੁਰਾੜੇ ਬਿਰਤਾਂਤ ਨੂੰ ਬਿਸ਼ਰਾਮ-ਚਿੰਨ੍ਹ ਲਾਉਣ ਲਗ ਪਏ। ਤੇ, ਉਹ ਆਪ ਵੀ ਸੌਂ ਗਈ।

## 2

ਸ਼ਨੀਵਾਰ ਲੌਢਾ ਵੇਲਾ। ਸ਼ਨੀਵਾਰ ਤੇ ਐਤਵਾਰ ਤਾਂ ਕਦੀ ਕਦਾਈਂ ਹੀ ਆਉਂਦੇ ਸਨ। ਸਵਾਮੀਨਾਥਨ ਨੂੰ ਇਹ ਗੱਲ ਬੇਹੂਦਾ ਲਗਦੀ ਸੀ ਕਿ ਇਹ ਵੇਲਾ ਘਰੇ ਬੈਠ ਕੇ, ਦਾਦੀ ਜਾਂ ਮਾਂ ਨਾਲ ਗੱਪਾਂ ਮਾਰ ਕੇ ਜਾਂ ਗਣਿਤ ਦੇ ਸਵਾਲ ਕਢ ਕੇ ਬਿਤਾਇਆ ਜਾਏ। ਉਹਦੇ ਪਿਤਾ ਦਾ ਪੱਕਾ ਹੁਕਮ ਸੀ ਕਿ ਸਵਾਮੀਨਾਥਨ ਨੂੰ ਬਾਦ ਦੁਪਹਿਰ ਅਵਾਰਾਗਰਦੀ ਨਹੀਂ ਕਰਨੀ ਚਾਹੀਦੀ, ਸਕੂਲ ਦਾ ਕੰਮ ਨਬੇੜਨਾ ਚਾਹੀਦਾ ਹੈ। ਪਰ, ਇਹ ਹੁਕਮ ਘਟ ਵਧ ਹੀ ਮੰਨਿਆ ਜਾਂਦਾ।

ਸਵਾਮੀਨਾਥਨ ਆਪਣੇ ਅਧਿਐਨ-ਕਮਰੇ ਵਿਚ ਬੇਸਬਰੀ ਨਾਲ ਬੈਠਾ 'ਇੰਗਲਿਸ਼ ਰੀਡਰ' ਵਿਚ ਇਕ ਕਵਿਤਾ ਦੇ ਅਰਥ ਪ੍ਰਾਪਤ ਕਰਨ ਦਾ ਜਤਨ ਕਰ ਰਿਹਾ ਸੀ। ਉਹਦਾ ਪਿਤਾ ਸ਼ੀਸ਼ੇ ਦੇ ਸਾਮ੍ਹਣੇ ਖਲੋਤਾ ਸਿਰ ਤੇ ਪਗੜੀ ਬੰਨ੍ਹ ਰਿਹਾ ਸੀ। ਉਹਨੇ ਸਿਲਕ ਦਾ ਕੋਟ ਤਾਂ ਪਹਿਲਾਂ ਹੀ ਪਾ ਰਖਿਆ ਸੀ। ਸਿਰਫ਼ ਐਨਕ ਲਾਉਣੀ ਬਾਕੀ ਸੀ। ਸਵਾਮੀਨਾਥਨ ਇਨ੍ਹਾਂ ਸਾਰੇ ਕੰਮਾਂ ਨੂੰ ਧਿਆਨ ਨਾਲ ਵੇਖੀ ਜਾ ਰਿਹਾ ਸੀ। ਹੁਣ ਤਾਂ ਐਨਕ ਵੀ ਪਾ ਲਈ ਗਈ। ਬਸ ਘੜੀ ਲਾਉਣੀ ਹੀ ਬਾਕੀ ਸੀ।

ਸਵਾਮੀਨਾਥਨ ਬਹੁਤ ਖ਼ੁਸ਼ੀ ਮਹਿਸੂਸ ਕਰ ਰਿਹਾ ਸੀ। ਇਹ ਆਖਰੀ ਵੇਰਵਾ ਸੀ ਤੇ ਇਸ ਦੇ ਬਾਦ ਪਿਤਾ ਜੀ ਨੇ ਕਚਹਿਰੀ ਵਲ ਰਵਾਨਾ ਹੋ ਜਾਣਾ ਸੀ। ਮਾਂ ਕਮਰੇ ਵਿਚ ਆ ਗਈ। ਉਹਦੇ ਇਕ ਹੱਥ ਵਿਚ ਪਾਣੀ ਦਾ ਗਲਾਸ ਸੀ ਤੇ ਦੂਜੇ ਹੱਥ ਵਿਚ ਪਾਨ ਦੇ ਪੱਤੇ ਤੇ ਸੁਪਾਰੀਆਂ ਸਨ। ਪਿਤਾ ਨੇ ਪਾਣੀ ਪੀਤਾ ਤੇ ਆਪਣਾ ਹੱਥ ਅੱਗੇ ਵਧਾਇਆ। ਮਾਂ ਨੇ ਉਹਨੂੰ ਨਿੱਕੀ ਜਿਹੀ ਸੁਪਾਰੀ ਦਿੱਤੀ ਤੇ ਅੱਧੀ ਕੁ ਦਰਜਨ ਤਹਿ ਕੀਤੇ ਪਾਨ-ਪੱਤੇ ਦਿੱਤੇ। ਉਹਨੇ ਸਾਰੇ ਪੱਤੇ ਆਪਣੇ ਮੂੰਹ ਵਿਚ ਰਖ ਲਏ ਤੇ ਉਹਨਾਂ ਨੂੰ ਬਹੁਤ ਖ਼ੁਸ਼ੀ ਨਾਲ ਚੱਬਣ ਲਗ ਪਿਆ। ਸਵਾਮੀਨਾਥਨ ਕਵਿਤਾ ਨੂੰ ਉੱਚੀ ਉੱਚੀ ਰਟ ਰਿਹਾ ਸੀ। ਇਹ ਕਵਿਤਾ ਉਨ ਵਾਲੀ ਭੇਡ ਬਾਰੇ ਸੀ। ਉਹਦੇ ਪਿਤਾ ਆਪਣੇ ਹੱਥਾਂ ਵਿਚ ਨਸਵਾਰ ਵਾਲੇ ਡੱਬੇ ਨੂੰ ਤੇ ਡਬਖੜੱਬੇ ਰੁਮਾਲ ਨੂੰ ਕਦੇ ਇਕ ਹੱਥ ਵਿਚ ਲੈਂਦੇ ਕਦੇ ਦੂਜੇ ਹੱਥ ਵਿਚ। ਇਹ ਡਬਖੜੱਬਾ ਰੁਮਾਲ ਏਸ ਘਰ ਵਿਚ ਸਭ ਤੋਂ ਜ਼ਿਆਦਾ ਅਨਧੋਤੀ ਸ਼ੈ ਸੀ। ਆਪਣੀ ਛਤਰੀ ਉਹਨੇ ਬਾਂਹ ਤੇ ਲਟਕਾ ਲਈ। ਬਸ ਇਹ ਆਖਰੀ ਸੰਕੇਤ ਸੀ ਉਹਨਾਂ ਦੇ ਘਰੋਂ ਤੁਰਨ ਦਾ। ਸਵਾਮੀਨਾਥਨ ਨੇ ਵੀ ਆਪਣੀ ਕਿਤਾਬ ਲਗਭਗ ਬੰਦ ਕਰ ਲਈ ਸੀ ਤੇ ਆਪ ਉਠ ਖਲੋਤਾ ਸੀ। ਉਹਦਾ ਪਿਤਾ ਵੀ ਕਮਰੇ ਵਿਚੋਂ ਲਗਭਗ ਬਾਹਰ ਜਾ ਚੁੱਕਾ ਸੀ। ਪਰ ਸਵਾਮੀਨਾਥਨ ਆਪਣੇ ਮੇਜ਼ ਹੇਠਾਂ ਆਪਣਾ ਪੈਰ ਪਟਕ ਰਿਹਾ ਸੀ ਜਿਵੇਂ ਧਰਤੀ ਤੇ ਮੋਹਰ ਲਾ ਰਿਹਾ ਹੋਵੇ। ਮਾਂ ਨੇ ਪਿਤਾ ਜੀ ਨੂੰ ਰੋਕਿਆ ਤੇ ਕਿਹਾ, 'ਇਕ ਗੱਲ ਏ, ਮੈਨੂੰ ਕੁਝ ਪੈਸੇ ਚਾਹੀਦੇ ਨੇ। ਅਜ ਦਰਜ਼ੀ ਨੇ ਆਉਣੈ। ਪਿਛਲੇ ਚਾਰ ਦਿਨਾਂ ਤੋਂ ਉਹ ਪੈਸੇ ਮੰਗੀ ਜਾ ਰਿਹੈ।'

'ਉਹਨੂੰ ਕਹੀਂ ਕੱਲ੍ਹ ਆਵੇ', ਪਿਤਾ ਨੇ ਕਿਹਾ। ਪਰ, ਮਾਂ ਖਹਿੜੇ ਪੈ ਗਈ। ਪਿਤਾ ਆਪਣੀ ਅਲਮਾਰੀ ਵਲ ਮੁੜ ਆਇਆ। ਚਾਬੀਆਂ ਲੱਭੀਆਂ ਅਲਮਾਰੀ ਖੋਲ੍ਹੀ, ਇਕ ਬਟੂਆ

ਬਾਹਰ ਕਢਿਆ ਤੇ ਉਹਨੂੰ ਕੁਝ ਖੁਲ੍ਹੇ ਪੈਸੇ ਦਿਤੇ। ਬਟੂਏ ਵਿਚ ਝਾਤੀ ਮਾਰਦਿਆਂ ਉਹਨੇ ਕਿਹਾ, 'ਸਮਝ ਨਹੀਂ ਆਉਂਦਾ ਕਿ ਬਾਕੀ ਮਹੀਨੇ ਦਾ ਖ਼ਰਚ ਕਿਵੇਂ ਚੱਲੇਗਾ।' ਫੇਰ ਉਹਨੇ ਅਲਮਾਰੀ ਨੂੰ ਤਾਲਾ ਜੜ ਦਿਤਾ ਤੇ ਸ਼ੀਸ਼ੇ ਸਾਹਵੇਂ ਖਲੋ ਕੇ ਆਪਣੀ ਪੱਗ ਸਵਾਰੀ। ਨਸਵਾਰ ਦੀ ਵਾਹਵਾਹ ਵੱਡੀ ਚੁੱਟਕੀ ਨਾਸਾਂ ਵਿਚ ਚਾੜ੍ਹੀ, ਰੁਮਾਲ ਨਾਲ ਆਪਣਾ ਨੱਕ ਸਾਫ਼ ਕੀਤਾ ਤੇ ਬਾਹਰ ਚਲਾ ਗਿਆ। ਸਵਾਮੀਨਾਥਨ ਨੇ ਸੁਖ ਦਾ ਸਾਹ ਲਿਆ।

ਗਲੀ ਵਾਲੇ ਦਰਵਾਜ਼ੇ ਤੋਂ ਪਿਤਾ ਜੀ ਦੀ ਆਵਾਜ਼ ਆਈ, 'ਅੰਦਰੋਂ ਚਿਟਕਨੀ ਮਾਰ ਲਉ। ਸਵਾਮੀਨਾਥਨ ਬਾਰੀ ਲਾਗੇ ਬਹਿ ਗਿਆ ਤੇ ਆਪਣੇ ਪਿਤਾ ਨੂੰ ਗਲੀ ਦਾ ਮੋੜ ਕਟਦਿਆਂ ਵੇਖਦਾ ਰਿਹਾ। ਫੇਰ ਉਹ ਉਸ ਥਾਓਂ ਉਠ ਖਲੋਤਾ।

ਉਹਦੀ ਮਾਂ ਰਸੋਈ ਵਿਚ ਸੀ। ਉਹ ਰਸੋਈਏ ਨੂੰ ਬਾਦ ਦੁਪਹਿਰ ਦੀ ਕਾਫੀ ਬਾਰੇ ਹਿਦਾਇਤਾਂ ਦੇ ਰਹੀ ਸੀ। ਦਾਦੀ ਮੰਜੇ ਤੇ ਬੈਠੀ ਸੀ। ਉਹਨੇ ਸਵਾਮੀਨਾਥਨ ਨੂੰ ਵੇਖਿਆ ਤੇ ਆਵਾਜ਼ ਮਾਰੀ, 'ਵੇ ਮੁੰਡਿਆ, ਏਧਰ ਆਈਂ।'

'ਨਹੀਂ ਆ ਸਕਦਾ, ਵੇਲਾ ਨਹੀਂ ਹੁਣ।'

'ਆ ਜਾ ਬੀਬਾ ਰਾਣਾ, ਤੈਨੂੰ ਤਿੰਨ ਪਾਈਆਂ ਦਿਆਂਗੀ।

ਸਵਾਮੀਨਾਥਨ ਨੇ ਦਾਦੀ ਦੀ ਗੱਲ ਨਾ ਗੌਲੀ ਤੇ ਸ਼ੂਟ ਵਟ ਗਿਆ।

'ਕਿਥੇ ਚਲਿਐਂ?' ਮਾਂ ਨੇ ਪੁਛਿਆ।

'ਮੈਂ ਜਾਣੈ,' ਸਵਾਮੀਨਾਥਨ ਨੇ ਗੰਭੀਰਤਾ ਨਾਲ ਕਿਹਾ।

'ਧੁੱਪੇ ਚਲਿਐਂ ਆਵਾਰਾਗਰਦੀ ਕਰਨ?'

'ਬਿਲਕੁਲ ਨਹੀਂ, ਉਹਨੇ ਦੋ ਟੂਕ ਜਵਾਬ ਦਿੱਤਾ।

'ਲੂਰ ਲੂਰ ਭਟਕਦਾ ਰਹੇਂਗਾ ਤੇ ਬੁਖ਼ਾਰ ਚੜ੍ਹਾ ਲਏਂਗਾ?. . . ?

'ਨਹੀਂ ਮਾਂ, ਮੈਂ ਨਹੀਂ ਭਟਕਣਾ ਕਿਤੇ।'

'ਤੇਰੇ ਬਾਪੂ ਨੇ ਕਿਹਾ ਨਹੀਂ ਤੈਨੂੰ ਕਿ ਛੁੱਟੀ ਵਾਲੇ ਦਿਨ ਕਿਤੇ ਨਹੀਂ ਜਾਣਾ।'

'ਕਿਹਾ ਹੈ, ਪਰ ਮੇਰੇ ਡਰਾਇੰਗ ਮਾਸਟਰ ਨੇ ਮੈਨੂੰ ਬੁਲਾਇਆ। ਮੇਰਾ ਖਿਆਲ ਏ ਮੈਨੂੰ ਤਾਂ ਵੀ ਨਹੀਂ ਜਾਣਾ ਚਾਹੀਦਾ।' ਫੇਰ ਉਹਨੇ ਬੜੀ ਕੌੜ ਵਿਚ ਇਕ ਗੱਲ ਹੋਰ ਜੋੜੀ, 'ਜੇ ਮੈਂ ਡਰਾਇੰਗ ਵਿਚ ਫੇਲ੍ਹ ਹੋ ਗਿਆ ਤਾਂ ਮੈਨੂੰ ਲਗਦੈ ਤੈਨੂੰ ਬੜੀ ਖ਼ੁਸ਼ੀ ਹੋਏਗੀ।'

## 3

ਸਵਾਮੀਨਾਥਨ ਬਾਗ਼ ਵਾਲੀ ਗਲੀ ਵਿਚੋਂ ਨੱਸਦਾ ਨੱਸਦਾ ਲੰਘਿਆ। ਫੇਰ ਸੱਜੇ ਪਾਸੇ ਮੁੜਿਆ। ਫੇਰ ਸੂਈ ਦੇ ਨੱਕੇ ਥਾਣੀ ਲੰਘਦੇ ਧਾਗੇ ਵਾਂਗ ਅਬੂ ਗਲੀ ਥਾਣੀਂ ਲੰਘਿਆ। ਹੁਣ ਉਹ ਨੀਵੀਂ ਛਤ ਵਾਲੇ, ਮੈਲੇ ਜਿਹੇ ਮਕਾਨ ਸਾਹਵੇਂ ਖਲੋਤਾ ਸੀ। ਉਹਨੇ ਹਲਕੀ ਜਿਹੀ ਸੀਟੀ ਮਾਰੀ। ਛਿਣ ਭਰ ਦੀ ਉਡੀਕ ਮਗਰੋਂ ਉਹਨੇ ਇਕ ਸੀਟੀ ਹੋਰ ਮਾਰੀ। ਦਰਵਾਜ਼ੇ ਦੇ ਕੁੰਡੇ ਦਾ ਖੜਾਕ ਹੋਇਆ, ਦਰਵਾਜ਼ਾ ਰਤਾ ਕੁ ਖੁਲ੍ਹਾ, ਮਨੀ ਦਾ ਸਿਰ ਵਿਖਾਈ ਦਿੱਤਾ। ਉਹਨੇ ਕਿਹਾ, ਉਏ ਬੁਧੂਆ, ਮੇਰੀ ਚਾਚੀ ਏ ਏਥੇ, ਅੰਦਰ ਨਾ ਆਈਂ। ਪਰ੍ਹਾਂ ਚਲਾ ਜਾ ਤੇ ਓਥੇ ਮੈਨੂੰ ਉਡੀਕ।

ਸਵਾਮੀਨਾਥਨ ਓਥੋਂ ਖਿਸਕਦਾ ਹੋਇਆ ਤੇ ਇਕ ਰੁੱਖ ਹੇਠ ਉਹਨੂੰ ਉਡੀਕਣ ਲੱਗਾ। ਸੂਰਜ ਦੀ ਕਰੜੀ ਧੁੱਪ ਪੈ ਰਹੀ ਸੀ। ਗਲੀ ਲਗਭਗ ਸੁੰਨੀ ਪਈ ਸੀ। ਇਕ ਨਾਲੀ ਦੇ ਲਾਗੇ ਖੋਤਾ ਖੜਾ ਸੀ ਤੇ ਠਰੰਮੇ ਨਾਲ ਆਪਣੇ ਤਿੱਖੇ ਜਿਹੇ ਪਰਛਾਵੇਂ ਨੂੰ ਵੇਖ ਰਿਹਾ ਸੀ।



ਇਕ ਗਾਂ ਕੇਲੇ ਦੇ ਚੌੜੇ, ਹਰੇ ਪੱਤੇ ਨੂੰ ਕ੍ਰਿਚ-ਕ੍ਰਿਚ ਚਿੱਥ-ਚੱਬ ਰਹੀ ਸੀ। ਛੇਤੀ ਹੀ ਮਨੀ ਅਛੋਪਲੇ ਘਰੋਂ ਬਾਹਰ ਨਿਕਲਿਆ।

ਰਾਜਮ ਦਾ ਬਾਪ ਲਾਲੀ ਇਕਸਟੈਂਸ਼ਨ ਵਿਚ ਰਹਿੰਦਾ ਸੀ। (ਇਹ ਨਾਂ ਵੱਡੇ ਇੰਜਨੀਅਰ ਸਰ ਫ੍ਰੈਡਰਿਕ ਲਾਲੀ ਦੇ ਨਾਂ ਤੇ ਰੱਖਿਆ ਗਿਆ ਸੀ। ਇਕ ਸਮੇਂ ਉਹ ਮਾਲਗੁੜੀ ਸਰਕਲ ਦਾ ਸੁਪਰਿੰਟੈਂਡਿੰਗ ਇੰਜੀਨੀਅਰ ਸੀ।) ਇਸ ਬਸਤੀ ਵਿਚ ਚਾਲੀ ਸਾਫ਼-ਸੁਥਰੇ ਬੰਗਲੇ ਸਨ। ਇਹਨਾਂ ਵਿਚ ਜ਼ਿਆਦਾਤਰ ਸਰਕਾਰੀ ਅਫ਼ਸਰ ਹੀ ਰਹਿੰਦੇ ਸਨ। ਤ੍ਰਿਚਨਾਪਲੀ ਦੀ ਜੋੜ ਸੜਕ ਇਹਨਾਂ ਮਕਾਨਾਂ ਦੇ ਹੀ ਸਾਮ੍ਹਣਿਓਂ ਲੰਘਦੀ ਸੀ। ਬਸ, ਕੁਝ ਹੀ ਗਜ਼ ਪਰ੍ਹਾਂ।

ਸਵਾਮੀਨਾਥਨ ਤੇ ਮਨੀ ਘਾਬਰੇ ਜਿਹੇ ਉਸ ਛੋਟੀ ਜਿਹੀ ਸੜਕ ਤੇ ਸਨ ਜਿਥੋਂ ਰਾਜਮ

ਦੇ ਘਰ ਨੂੰ ਜਾਣ ਵਾਲੀ ਮੋਟਰ ਲੰਘਦੀ ਸੀ। ਇਕ ਵਰਦੀ ਵਾਲੇ ਪੁਲਸੀਏ ਨੇ ਕੂਕ ਕੇ ਉਹਨੂੰ ਰੁਕ ਜਾਣ ਲਈ ਕਿਹਾ। ਉਹ ਤਿੱਖੇ ਕਦਮੀ ਉਹਨਾਂ ਵਲ ਆਇਆ। ਸਵਾਮੀਨਾਥਨ ਦਾ ਜੀ ਕੀਤਾ ਕਿ ਪਿਛਾਂਹ ਮੁੜੀਏ ਤੇ ਏਥੋਂ ਸ਼ੂਟ ਵਟ ਜਾਈਏ। ਉਹਨੇ ਮਨੀ ਨੂੰ ਹੀ ਮਿੰਨਤ ਨਾਲ ਕਿਹਾ ਕਿ ਪੁਲਸੀਏ ਨਾਲ ਗੱਲ ਕਰ। ਮਨੀ ਨੇ ਉਹਦੇ ਨਾਲ ਕੁਝ ਅਜੇਹੀ ਸੁਰ ਵਿਚ ਗੱਲ ਕੀਤੀ ਜਿਸ ਵਿਚ ਕੁਝ ਬਹੁਤੀ ਲਾਪਰਵਾਹੀ ਝਲਕਦੀ ਸੀ, 'ਜੇ ਰਾਜਮ ਘਰ ਹੈ ਤਾਂ ਅਸੀਂ ਉਹਨੂੰ ਮਿਲਣ ਆਏ ਹਾਂ। ਉਹਨੇ ਸਾਨੂੰ ਬੁਲਾਇਆ ਹੈ।' ਪੁਲਸੀਆ ਯਕਦਮ ਏਨਾ ਮਿਲਾਪੜਾ ਹੋ ਗਿਆ ਕਿ ਹੈਰਾਨੀ ਹੁੰਦੀ ਸੀ। ਉਹ ਉਨ੍ਹਾਂ ਨੂੰ ਰਾਜਮ ਦੇ ਕਮਰੇ ਤਕ ਲੈ ਗਿਆ।

ਮਨੀ ਤੇ ਸਵਾਮੀਨਾਥਨ ਨੂੰ ਇਹ ਕਮਰਾ ਬਹੁਤ ਵੱਡਾ ਜਾਪਿਆ। ਇਸ ਵਿਚ ਕੁਰਸੀਆਂ ਸਨ। ਸੱਚੀ-ਮੁੱਚੀ ਦੀਆਂ ਕੁਰਸੀਆਂ। ਇਕ ਚੰਗਾ ਵੱਡਾ ਮੇਜ਼ ਸੀ ਜਿਸ ਉਪਰ ਰਾਜਮ ਦੀਆਂ ਕਿਤਾਬਾਂ ਸੁਚੱਜ ਨਾਲ ਸਜਾਈਆਂ ਹੋਈਆਂ ਸਨ। ਮੇਜ਼ ਉਪਰ ਘੜੀ ਸੀ, ਇਸਦਾ ਉਹਨਾਂ ਉਪਰ ਸਭ ਤੋਂ ਜ਼ਿਆਦਾ ਪ੍ਰਭਾਵ ਪਿਆ। ਏਨਾ ਛੋਟਾ ਜਿਹਾ ਮੁੰਡਾ ਤੇ ਉਹਦੇ ਪਾਸ ਘੜੀ ! ਉਹਦਾ ਪਿਓ ਤਾਂ ਕੋਈ ਅਲੋਕਾਰ ਬੰਦਾ ਹੋਵੇਗਾ।

ਛੇਤੀ ਹੀ ਰਾਜਮ ਆ ਗਿਆ। ਉਹਨੂੰ ਪਤਾ ਲਗ ਚੁੱਕਾ ਸੀ ਕਿ ਉਹਦੇ ਯਾਰ ਉਹਨੂੰ ਉਡੀਕ ਰਹੇ ਹਨ। ਉਹਨੂੰ ਚੰਗਾ ਲੱਗਾ ਕਿ ਉਹ ਕੁਝ ਮਿੰਟ ਉਹਨੂੰ ਉਡੀਕਦੇ ਰਹਿਣ, ਕਿਉਂਕਿ ਉਹਨੇ ਆਪਣੇ ਪਿਤਾ ਨੂੰ ਵੀ ਏਦਾਂ ਹੀ ਕਰਦਿਆਂ ਵੇਖਿਆ ਸੀ। ਸੋ, ਉਹ ਕੁਝ ਮਿੰਟ ਨਾਲ ਲਗਦੇ ਕਮਰੇ ਵਿਚ ਖਲੋਤਾ ਆਪਣੇ ਨਹੁੰ ਟੁਕਦਾ ਰਿਹਾ। ਜਦੋਂ ਉਸ ਪਾਸੋਂ ਬਹੁਤ ਚਿਰ ਯਾਰਾਂ ਤੋਂ ਅਲਗ ਨਾ ਰਿਹਾ ਗਿਆ ਤਾਂ ਉਹ ਧੁਸ ਮਾਰ ਕੇ ਉਹਨਾਂ ਪਾਸ ਆ ਗਿਆ।

ਜਦੋਂ ਉਹਨੇ ਵੇਖਿਆ ਕਿ ਉਹਦੇ ਯਾਰ ਕਮਰੇ ਵਿਚ ਖਲੋਤੇ ਹੋਏ ਹਨ ਤਾਂ ਉਹਨੇ ਕੂਕ ਕੇ ਕਿਹਾ, 'ਬੈਠੋ ਬਈ ਯਾਰੋ, ਬੈਠ ਜਾਓ।'

ਕੁਝ ਹੀ ਮਿੰਟਾਂ ਵਿਚ ਉਹ ਉਰਲੀਆਂ-ਪਰਲੀਆਂ ਮਾਰਨ ਲਗ ਪਏ। ਉਹ ਆਪਣੇ ਉਸਤਾਦਾਂ, ਹਮਜਮਾਤੀਆਂ, ਉਹਨਾਂ ਦੇ ਮਾਪਿਆਂ, ਖਿਡਾਉਣਿਆਂ ਤੇ ਖੇਡਾਂ ਦੀ ਚਰਚਾ ਕਰ ਰਹੇ ਸਨ।

ਰਾਜਮ ਉਹਨਾਂ ਨੂੰ ਇਕ ਅਲਮਾਰੀ ਪਾਸ ਲੈ ਗਿਆ। ਅਲਮਾਰੀ ਦੀ ਉਹਨੇ ਚੁਪੱਟ ਖੋਲ੍ਹ ਦਿੱਤੀ। ਇਸ ਵਿਚ ਬੜੀਆਂ ਹੈਰਾਨਕੁਨ ਚੀਜ਼ਾਂ ਸਨ, ਛੋਟੀਆਂ ਰੇਲਗਡੀਆਂ, ਮੋਟਰਕਾਰਾਂ, ਚਾਬੀ ਵਾਲੇ ਖਿਡੌਣੇ, ਇਕ ਜਾਦੂਈ ਲਾਲਟੈਣ ਤੇ ਸਲਾਈਡਾਂ, ਬਹੁਤ ਸਾਰੀਆਂ ਵੱਡੀਆਂ-ਵੱਡੀਆਂ ਮੂਰਤਾਂ ਵਾਲੀਆਂ ਕਿਤਾਬਾਂ, ਤੇ ਸੈਂਕੜੇ ਹੀ ਹੋਰ ਚੀਜ਼ਾਂ-ਵਸਤਾਂ। ਜਿਸ ਚੀਜ਼ ਨੇ ਮਨੀ ਦਾ ਧਿਆਨ ਸਭ ਤੋਂ ਵਧ ਖਿਚਿਆ ਉਹ ਸੀ ਹਵਾਈ ਬੰਦੂਕ ਜੋ ਇਕ ਨੁੱਕਰੇ ਪਈ ਸੀ। ਰਾਜਮ ਨੇ ਉਹਨਾਂ ਨੂੰ ਆਗਿਆ ਦੇ ਦਿੱਤੀ ਜਿਸ ਵੀ ਚੀਜ਼ ਨੂੰ ਚਾਹੋ ਆਪਣੇ ਹੱਥਾਂ 'ਚ ਲੈ ਕੇ ਵੇਖੋ ਚਾਖੋ। ਕੁਝ ਹੀ ਮਿੰਟਾਂ ਵਿਚ ਸਵਾਮੀਨਾਥਨ ਕਮਰੇ ਵਿਚ ਏਧਰ ਇਕ ਇੰਜਨ ਚਲਾਈ ਫਿਰਦਾ ਸੀ। ਮਨੀ ਇਕ ਕਮਾਨ 'ਚੋਂ ਇਕ ਦੇ ਬਾਦ ਦੂਜਾ ਤੀਰ ਚਲਾਉਂਦਾ-ਚਲਾਉਂਦਾ ਅੱਕ ਗਿਆ ਤਾਂ ਉਹਨੇ ਬੰਦੂਕ ਫੜ ਲਈ ਤੇ ਸਿੱਕੇ ਦੀਆਂ ਗੋਲੀਆਂ ਨਾਲ ਫਰਨੀਚਰ ਨੂੰ ਉਲਟ-ਪੁਲਟ ਖਿਲਾਰ ਦਿੱਤਾ।

ਕਿਉਂ ਬਈ, ਤੁਹਾਡੇ ਵਿਚੋਂ ਕਿਸੇ ਨੂੰ ਭੁਖ ਲੱਗੀ ਏ? ਰਾਜਮ ਨੇ ਪੁੱਛਿਆ।

'ਨਹੀਂ,' ਉਹਨਾਂ ਸੰਗਦੇ ਸੰਗਦੇ ਕਿਹਾ।'

'ਹਾਇ,' ਰਾਜਮ ਨੇ ਆਵਾਜ਼ ਦਿੱਤੀ। ਇਕ ਪੁਲਸੀਆ ਕਮਰੇ ਵਿਚ ਦਾਖ਼ਲ ਹੋਇਆ।

'ਜਾਓ, ਖਾਨਸਾਮੇ ਨੂੰ ਕਹੋ ਕਿ ਤਿੰਨਾਂ ਜਣਿਆਂ ਲਈ ਕਾਫ਼ੀ ਤੇ ਕੁਝ ਖਾਣ-ਪੀਣ ਦਾ ਸਾਮਾਨ ਲਿਆਵੇ। ਜਿਸ ਸਹਿਜ ਭਾਅ ਤੇ ਅਫ਼ਸਰਾਨਾ ਅੰਦਾਜ਼ ਨਾਲ ਉਹਨੇ ਪੁਲਸੀਏ ਨੂੰ ਸੰਬੋਧਨ ਕੀਤਾ, ਉਸ ਨਾਲ ਦੋਸਤਾਂ ਨੂੰ ਹੈਰਾਨੀ ਵੀ ਹੋਈ ਤੇ ਦੋਸਤ ਲਈ ਇੱਜ਼ਤ ਵੀ ਵਧੀ।

ਖਾਨਸਾਮਾ ਖਾਣ-ਪੀਣ ਦੀਆਂ ਵਸਤਾਂ ਨਾਲ ਭਰੀ ਵੱਡੀ ਪਲੇਟ ਲੈ ਕੇ ਹਾਜ਼ਰ ਹੋਇਆ। ਪਲੇਟ ਉਹਨੇ ਮੇਜ਼ ਤੇ ਸਜਾ ਦਿੱਤੀ। ਰਾਜਮ ਨੇ ਮਹਿਸੂਸ ਕੀਤਾ ਕਿ ਆਪਣੇ ਰੋਬ-ਦਾਬ ਦਾ ਵਿਖਾਲਾ ਕਰਨਾ ਚਾਹੀਦਾ ਹੈ।

'ਇਹਨੂੰ ਮੇਜ਼ ਤੋਂ ਚੁਕ ਲੈ, ਉਏ ਤੂੰ . . . ' ਉਹ ਖ਼ਾਨਸਾਮੇ ਨੂੰ ਭੱਜ ਕੇ ਪਿਆ। ਖ਼ਾਨਸਾਮੇ ਨੇ ਪਲੇਟ ਮੇਜ਼ ਤੋਂ ਚੁਕ ਲਈ ਤੇ ਕੁਰਸੀ ਤੇ ਰਖ ਦਿੱਤੀ।

'ਓਏ ਗੰਦਿਆ, ਖੋਤਿਆ, ਇਹਨੂੰ ਓਥੋਂ ਚੁਕ ਲੈ ਤੇ ਓਥੇ ਰਖ ਦੇ।'

'ਰਾਜੂ, ਹੋਰ ਕਿੱਥੇ ਰੱਖਾਂ ਇਹਨੂੰ?' ਖਾਨਸਾਮੇ ਨੇ ਪੁੱਛਿਆ।

ਰਾਜਮ ਵਰ੍ਹ ਪਿਆ। ਉਏ ਬਦਜ਼ਾਤ, ਬਦਮਾਸ਼, ਅੱਗੋਂ ਬੋਲਦੈ ਤੂੰ?'

ਖਾਨਸਾਮੇ ਦਾ ਚਿਹਰਾ ਵਿਗੜ ਗਿਆ, ਉਹ ਕੁਝ ਬੁੜਬੁੜਾਇਆ।

'ਇਹਨੂੰ ਰਖ ਤੇ ਮੇਜ਼ ਦੇ,' ਰਾਜਮ ਨੇ ਹੁਕਮ ਦਿਤਾ। ਖਾਨਸਾਮੇ ਨੇ ਹੁਕਮ ਬਜਾ ਦਿਤਾ, ਪਰ ਹੌਲੀ ਜਿਹੀ ਕਿਹਾ, 'ਜੇ ਤੁਸੀਂ ਏਦਾਂ ਕੁਰਖਤੀ ਕਰੋਗੇ ਤਾਂ ਮੈਂ ਤੁਹਾਡੀ ਮਾਂ ਨੂੰ ਕਹਿ ਦਿਆਂਗਾ।'

'ਜਾਹ ਤੇ ਦੱਸ ਦੇ, ਮੈਨੂੰ ਨਹੀਂ ਪਰਵਾਹ,' ਰਾਜਮ ਨੇ ਮੋੜਵਾਂ ਜਵਾਬ ਦਿੱਤਾ।

ਉਹਨੇ ਕੱਪ ਤੇ ਨਜ਼ਰ ਮਾਰੀ ਤੇ ਇਕ ਗਾਲ੍ਹ ਖਾਨਸਾਮੇ ਨੂੰ ਹੋਰ ਕੱਢੀ ਜੋ ਏਨਾ ਗੰਦਾ ਕੱਪ ਲਿਆਇਆ ਸੀ। ਖਾਨਸਾਮੇ ਨੇ ਅੱਖਾਂ ਚੁਕ ਕੇ ਵੇਖਿਆ। ਸਹਿਜੇ ਹੀ ਪਲੇਟ ਚੁਕ ਲਈ ਤੇ ਕਿਹਾ, 'ਜੇ ਖਾਣ ਨੂੰ ਜੀ ਕਰਦੈ ਤਾਂ ਰਸੋਈ ਵਿਚ ਆ ਕੇ ਖਾਓ।' ਉਹ ਪਲੇਟ ਲੈ ਕੇ ਚਲਾ ਗਿਆ।

ਸਵਾਮੀਨਾਥਨ ਤੇ ਮਨੀ ਨੂੰ ਭਾਰੀ ਨਿਰਾਸ਼ਾ ਹੋਈ। ਉਹਨਾਂ ਦੇ ਮੂੰਹੋਂ ਤਾਂ ਲਾਲ੍ਹਾਂ ਚੋ ਰਹੀਆਂ ਸਨ ਤੇ ਕੁਝ ਖਾਣ ਦੀ ਉਡੀਕ ਵਿਚ ਸਨ। ਰਾਜਮ ਲਈ ਵੀ ਇਹ ਚੰਦਰੀ ਘੜੀ ਸੀ। ਉਹਦੇ ਨੌਕਰ ਨੇ ਉਹਦੇ ਯਾਰਾਂ ਦੇ ਹੀ ਸਾਮ੍ਹਣੇ ਉਹਨੂੰ ਮਾਤ ਦੇ ਦਿੱਤੀ ਸੀ। ਉਹ ਕੁਝ ਮਿੰਟ ਚੁਪਚਾਪ ਅਹਿੱਲ ਬੈਠਾ ਰਿਹਾ। ਫੇਰ ਝੂਠਾ ਜਿਹਾ ਹਸ ਕੇ ਬੋਲਿਆ, 'ਬਦਮਾਸ਼, ਖਾਨਸਾਮਾ ਤਾਂ ਭੰਡ ਏ. . . ਤੁਸੀਂ ਇਕ ਮਿੰਟ ਉਡੀਕੋ।' ਇਹ ਕਹਿ ਕੇ ਉਹ ਕਮਰਿਓਂ ਬਾਹਰ ਚਲਾ ਗਿਆ।

ਕੁਝ ਚਿਰ ਬਾਦ ਉਹ ਮੁੜ ਆਇਆ। ਪਲੇਟ ਉਹਨੇ ਆਪੇ ਚੁੱਕੀ ਹੋਈ ਸੀ। ਇਹ ਉਹਦੀ ਹਾਰ ਦਾ ਚਿੰਨ੍ਹ ਸੀ। ਉਹਦੇ ਯਾਰ ਰਤਾ ਕੁ ਹੈਰਾਨ ਹੋਏ। ਜ਼ਾਹਰ ਸੀ ਕਿ ਉਹ ਖਾਨਸਾਮੇ ਨੂੰ ਆਪਣੇ ਵਸ ਵਿਚ ਨਹੀਂ ਕਰ ਸਕਿਆ ਸੀ। ਸਵਾਮੀਨਾਥਨ ਹੈਰਾਨ ਸੀ ਕਿ ਰਾਜਮ ਨੇ ਖਾਨਸਾਮੇ ਨੂੰ ਗੋਲੀ ਕਿਉਂ ਨਹੀਂ ਮਾਰ ਦਿੱਤੀ। ਮਨੀ ਪੁੱਛਣਾ ਚਾਹੁੰਦਾ ਸੀ ਕਿ ਮੈਨੂੰ ਕੁਝ ਮਿਟਾਂ ਦੀ ਆਗਿਆ ਮਿਲੇ ਤਾਂ ਖਾਨਸਾਮੇ ਨਾਲ ਮੈਂ ਆਪਣੇ ਹੀ ਢੰਗ ਨਾਲ ਨਜਿਠ ਲਵਾਂ? ਪਰ ਰਾਜਮ ਨੇ ਉਹਨਾਂ ਦੀ ਧੁਖਧੁਖੀ ਇਹ ਕਹਿ ਕੇ ਦੂਰ ਕਰ ਦਿਤੀ, "ਇਹ ਕੁਝ ਮੈਨੂੰ ਹੀ ਲਿਆਉਣਾ ਪਿਆ, ਖਾਨਸਾਮਾਂ ਗੁਸਤਾਖ ਸੀ, ਮੈਂ ਉਹਨੂੰ ਐਸੀਂ ਲੱਤ ਮਾਰੀ ਕਿ ਰਸੋਈ ਵਿਚ ਬੇਹੋਸ਼ ਪਿਆ ਹੈ।

ਚਾਰ

# ਪੂਛ ਕੀ ਹੁੰਦੀ ਹੈ?

## 1

ਭੂਗੋਲ ਦਾ ਅਧਿਆਪਕ ਨਹੀਂ ਸੀ ਆਇਆ। ਪਹਿਲੀ ਫਾਰਮ- 'ਏ' ਦੇ ਵਿਦਿਆਰਥੀਆਂ ਨੂੰ ਬੁਧਵਾਰ ਤਿੰਨ ਤੋਂ ਪੌਣੇ ਚਾਰ ਵਜੇ ਤਕ ਵਿਹਲ ਸੀ।

ਸਵਾਮੀਨਾਥਨ ਦੇ ਦੋਸਤ ਪਤਾ ਨਹੀਂ ਕਿਥੇ ਗਏ ਹੋਏ ਸਨ। ਉਹ 'ਕੱਲਾ 'ਕੱਲਾ ਸੀ। ਗਲਿਆਰੇ ਥਾਣੀ ਤੁਰਦਾ-ਤੁਰਦਾ ਉਹ ਨਿੱਕੜੇ ਬੱਚਿਆਂ ਦੀਆਂ ਕਲਾਸਾਂ ਤਕ ਪਹੁੰਚ ਗਿਆ। ਸਵਾਮੀਨਾਥਨ ਅਜੇ ਆਪ ਚਾਰ ਕੁ ਫੁਟ ਦਾ ਹੀ ਸੀ। ਉਹਨੂੰ ਇਹ ਨਿੱਕੜੇ ਹਾਸੋਹੀਣੀ ਹਦ ਤਕ ਛੋਟੇ ਲੱਗੇ। ਉਹਨੂੰ ਆਪਣਾ ਆਪ ਬਹੁਤ ਵੱਡਾ ਤੇ ਬਿਹਤਰ ਲੱਗਾ। ਜਦੋਂ ਉਹਨੇ ਨਿਕਿਆਂ ਨੂੰ ਗਿੱਲੀ ਮਿੱਟੀ ਵਿਚ ਹਥ-ਪਥ ਮਾਰਦਿਆਂ, ਤਰ੍ਹਾਂ ਤਰ੍ਹਾਂ ਦੀਆਂ ਸ਼ਕਲਾਂ ਬਣਾਉਣ ਦਾ ਜਤਨ ਕਰਦਿਆਂ ਵੇਖਿਆ ਤਾਂ ਉਹਨੇ ਨੱਕ ਮੂੰਹ ਵੱਟਿਆ। ਸਕੂਲ ਆ ਕੇ ਇਹ ਕੁਝ ਕਰਨਾ ਉਹਨੂੰ ਬਿਲਕੁਲ ਅਰਥਹੀਨ ਜਾਪਿਆ। ਭਲਾ ਕਿਉਂ? ਹਾਥੀ, ਅੰਬ ਤੇ ਹੋਰ ਵੀ ਪਤਾ ਨਹੀਂ ਕਿਸ ਕਿਸ ਨਾਲ ਮਿਲਦੀਆਂ ਜੁਲਦੀਆਂ ਸ਼ਕਲਾ ਬਣਾਉਣਾ, ਇਹ ਕੁਝ ਤਾਂ ਉਹ ਆਪਣੇ ਘਰਾਂ ਦੇ ਪਿਛਵਾੜੇ ਬਣਾ ਸਕਦੇ ਸਨ। ਇਹੋ ਜਿਹੀਆਂ ਗੱਲਾਂ ਕਰਨ ਲਈ ਉਹ ਏਡਾ ਪੈਂਡਾ ਕੱਛ ਕੇ ਸਕੂਲ ਕਿਉਂ ਆਏ ਸਨ? ਸਕੂਲ ਤਾਂ ਕਿਤੇ ਵਧ ਗੰਭੀਰ ਚੀਜ਼ਾਂ ਲਈ ਸੀ, ਜਿਵੇਂ ਕਿ ਭੂਗੋਲ, ਗਣਿਤ, ਬਾਈਬਲ ਤੇ ਅੰਗ੍ਰੇਜ਼ੀ ਲਈ।

ਉਹਨੇ ਵੇਖਿਆ ਕਿ ਇਕ ਕਮਰੇ ਵਿਚ ਸਾਰੇ ਬੱਚੇ ਮਿਲ ਕੇ ਤਾਮਿਲ ਪੈਂਤੀ ਦੇ ਪਹਿਲੇ ਦੋ ਅੱਖਰ ਦੁਹਰਾ ਰਹੇ ਸਨ। ਉਹਨੇ ਆਪਣੇ ਕੰਨਾਂ 'ਚ ਬੁੱਝੇ ਦੇ ਦਿੱਤੇ। ਉਹਨੂੰ ਹੈਰਾਨੀ ਹੋ ਰਹੀ ਸੀ ਕਿ ਅਧਿਆਪਕ ਇਹ ਸਭ ਕੁਝ ਕਿਵੇਂ ਬਰਦਾਸ਼ਤ ਕਰ ਰਿਹਾ ਸੀ। ਉਹ ਅਗਾਂਹ ਵਧ ਗਿਆ। ਇਕ ਹੋਰ ਕਮਰੇ ਵਿਚ ਉਹਨੂੰ ਰੌਲਾ ਪਾਉਂਦੇ ਬੱਚਿਆਂ ਦਾ ਜਮਘਟ ਮਿਲਿਆ। ਇਹਨਾਂ ਦੁਆਲੇ ਚੱਜ ਦੇ ਲੀੜੇ-ਕਪੜੇ ਨਹੀਂ ਸਨ। ਆਪਣੇ ਬੈਂਚਾ ਤੇ ਬੈਠੇ ਉਹ ਲੱਤਾਂ ਹਿਲਾ ਰਹੇ ਤੇ ਏਡਾ ਰੌਲਾ ਪਾ ਰਹੇ ਸਨ ਕਿ ਉਹਨੂੰ ਬੜੀ ਖਿਝ ਆਈ। ਉਹਨੇ ਮੱਥੇ ਤੇ ਤਿਊੜੀ ਪਾ ਲਈ ਤੇ ਆਪਣਾ ਮੂੰਹ ਇਉਂ ਵਿੰਗਾ ਕੀਤਾ ਕਿ ਅਧਿਆਪਕ ਵੇਖ ਕੇ ਬੁਰਾ ਮਨਾਏ। ਮੰਦੇ ਭਾਗੀਂ ਅਧਿਆਪਕ ਸਵਾਮੀਨਾਥਨ ਵਲ ਪਿਠ ਦੇ ਕੇ ਬੈਠਾ ਸੀ।

ਉਹ ਪੌੜੀਆਂ ਦੇ ਹੇਠਲੇ ਹਿੱਸੇ ਖਲੋਤਾ ਸੀ। ਇਹ ਪੌੜੀਆਂ ਉਤਾਂਹ ਵਡੇਰੇ ਦਰਜਿਆਂ ਵਲ ਜਾਂਦੀਆਂ ਸਨ। ਦੂਜੇ ਤੇ ਤੀਜੇ ਦਰਜਿਆਂ ਵਲ। ਉਹਦਾ ਜੀ ਕੀਤਾ ਕਿ ਉਤਾਂਹ ਜਾਵਾਂ ਤੇ ਉਹਨਾਂ ਕਲਾਸਾਂ ਨੂੰ ਵੇਖਾਂ ਜਿਨ੍ਹਾਂ ਵਿਚ ਦਾਖ਼ਲ ਹੋਣ ਦੀ ਉਡੀਕ ਉਹ ਬੇਸਬਰੀ ਨਾਲ

ਕਰਦਾ ਰਹਿੰਦਾ ਸੀ। ਉਹ ਦੋ ਜਾਂ ਤਿੰਨ ਕਦਮ ਉਤਾਂਹ ਗਿਆ ਤੇ ਫੇਰ ਉਹਨੇ ਮਨ ਬਦਲ ਲਿਆ। ਹੋ ਸਕਦੈ ਹੈਡਮਾਸਟਰ ਉਪਰ ਹੋਵੇ। ਉਹਨਾਂ ਕਲਾਸਾਂ ਨੂੰ ਉਹ ਆਪੇ ਹੀ ਨਜਿੱਠਦਾ ਸੀ। ਓਥੋਂ ਦੇ ਅਧਿਆਪਕ ਵੀ ਡਾਢੇ ਸਨ। ਮੁੰਡਿਆਂ ਦੀ ਤਾਂ ਗੱਲ ਹੀ ਕੀ। ਉਹ ਬੜੀ ਫੂੰ-ਫਾਂ ਵਾਲੇ ਤੇ ਧੱਕੜ ਸਨ। ਉਹ ਨੂੰ ਦੂਰ ਸੈਂਡਲਾਂ ਦੀ ਚੀਂ-ਚੀਂ ਸੁਣਾਈ ਦਿੱਤੀ। ਉਹ ਪਛਾਣ ਲਿਆ, ਇਹ ਹੈਡਮਾਸਟਰ ਦੇ ਕਦਮ ਸਨ। ਸਵਾਮੀਨਾਥਨ ਨਹੀਂ ਸੀ ਚਾਹੁੰਦਾ ਕਿ ਉਹ ਫੜਿਆ ਜਾਏ, ਏਦਾਂ ਉਹਨੂੰ ਬਹੁਤ ਸਾਰੇ ਸਵਾਲਾਂ ਦੇ ਜਵਾਬ ਦੇਣੇ ਹੋਣਗੇ ਜੋ ਸੰਤੋਖਜਨਕ ਨਹੀਂ ਹੋਣਗੇ।

ਉਹਨੂੰ ਹੈਰਾਨੀ ਵੀ ਹੋਈ ਤੇ ਖ਼ੁਸ਼ੀ ਵੀ ਜਦੋਂ ਉਹ ਅਚਨਚੇਤ ਆਪਣੀ ਹੀ ਢਾਣੀ ਨੂੰ ਜਾ ਮਿਲਿਆ ਜਿਸ ਨੂੰ ਸਮਝਦਾ ਸੀ ਕਿ ਸਕੂਲ ਵਿਚ ਨਹੀਂ। ਰਾਜਮ ਤੇ ਮਨੀ ਤੋਂ ਬਗ਼ੈਰ ਸਾਰੇ ਹੀ ਓਥੇ ਸਨ। ਇਮਲੀ ਦੇ ਵੱਡੇ ਰੁੱਖ ਹੇਠ ਉਹ ਕੋਈ ਖੇਡ ਖੇਡ ਰਹੇ ਸਨ। ਸਵਾਮੀਨਾਥਨ ਉਹਨਾਂ ਵਿਚ ਹਲਕੀ ਜੇਹੀ ਖ਼ੁਸ਼ੀ ਤੇ ਮਸਤੀ ਨਾਲ ਜਾ ਸ਼ਾਮਲ ਹੋਇਆ। ਉਹਨਾਂ ਦੇ ਹੁੰਗਾਰੇ ਨੇ ਉਹਨੂੰ ਨਿਰਾਸ ਕੀਤਾ। ਉਹਨਾਂ ਨੇ ਉਹਦੇ ਵਲ ਬੁਝੀ ਜੇਹੀ ਮੁਸਕ੍ਰਾਹਟ ਨਾਲ ਵੇਖਿਆ। ਸਵਾਮੀਨਾਥਨ ਨੂੰ ਸਭ ਤੋਂ ਵਧ ਹੈਰਾਨੀ ਤਾਂ ਇਹ ਹੋਈ ਕਿ ਮਿਲਣਸਾਰ ਸੋਮੂ ਵੀ ਕਠੋਰ ਹੋਇਆ ਪਿਆ ਸੀ। ਕਿਤੇ ਕੁਝ ਨਾ ਕੁਝ ਵਿਗੜ ਚੁੱਕਾ ਸੀ। ਸਵਾਮੀਨਾਥਨ ਨੇ ਸੁਖਾਲੀ ਜੇਹੀ ਸੁਰ ਵਿਚ ਮੁੰਡਿਆਂ ਨੂੰ ਕੁਆਇਆ, ਕਿਉ ਬਈ, ਇਸ ਖੇਡ ਵਿਚ ਨਿੱਕੀ ਜੇਹੀ ਥਾਂ ਮੈਨੂੰ ਵੀ ਮਿਲ ਸਕਦੀ ਏ?' ਕਿਸੇ ਨੇ ਉਹਦੀ ਪੁਛ ਦਾ ਉੱਤਰ ਨਾ ਦਿੱਤਾ। ਸਵਾਮੀਨਾਥਨ ਰਤਾ ਕੁ ਚੁਪ ਰਿਹਾ ਤੇ ਫੇਰ ਐਲਾਨ ਕੀਤਾ ਕਿ ਮੈਂ ਵੀ ਇਸ ਖੇਡ ਵਿਚ ਸ਼ਾਮਿਲ ਹੋਣਾ ਚਾਹੁੰਦੈ।

'ਅਫਸੋਸ ਹੈ, ਅਸੀਂ ਕੋਈ ਹੋਰ ਮੁੰਡਾ ਸ਼ਾਮਿਲ ਨਹੀਂ ਕਰ ਸਕਦੇ,' ਸ਼ੰਕਰ ਨੇ ਤੋੜਵਾਂ ਜਵਾਬ ਦਿੱਤਾ।

ਮੂੰਗਫਲੀ ਬੋਲਿਆ, ਕੁਝ ਲੋਕ ਪੂਛਾਂ ਦਾ ਕੰਮ ਬਹੁਤ ਚੰਗੀ ਤਰ੍ਹਾਂ ਕਰ ਸਕਦੇ ਨੇ'। ਇਹ ਗੱਲ ਸੁਣ ਕੇ ਸਾਰੇ ਹਸ ਪਏ।

'ਤੂੰ ਕਿਹਾ, ਪੂਛ, ਕਿਹਾ ਨਾ?' ਸ਼ੰਕਰ ਨੇ ਪੁੱਛਿਆ। ਪੂਛ ਦੀ ਗੱਲ ਇਸ ਵੇਲੇ ਕਿਉਂ ਕੀਤੀ ਤੂੰ?'

ਮੇਰਾ ਜੀ ਕੀਤਾ। ਤੈਨੂੰ ਕੀ ਇਸ ਨਾਲ, ਇਹਦਾ ਤੇਰੇ ਨਾਲ ਤਾਂ ਤੱਲਕ ਨਹੀਂ?' ਮੂੰਗਫਲੀ ਬੋਲਿਆ।'

ਬਹੁਤ ਖ਼ੁਸ਼ ਹਾਂ ਮੈਂ ਸੁਣ ਕੇ, ਪਰ ਇਸ ਦਾ ਏਥੇ ਕਿਸੇ ਹੋਰ ਨਾਲ ਵੀ ਤਾਂ ਤੱਲਕ ਨਹੀਂ?' ਸ਼ੰਕਰ ਨੇ ਪੁੱਛਿਆ।

'ਹੋ ਵੀ ਸਕਦੈ।'

'ਪੂਛ ਕੀ ਹੁੰਦੀ ਹੈ?'

ਇਕ ਲੰਮੀ ਸਾਰੀ ਚੀਜ਼ ਜੋ ਆਪਣੇ ਆਪ ਕਿਸੇ ਖੋਤੇ ਜਾਂ ਕੁੱਤੇ ਨਾਲ ਜੁੜ ਜਾਂਦੀ ਏ।'

ਸਵਾਮੀਨਾਥਨ ਕੁਝ ਸਮਝ ਨਾ ਸਕਿਆ ਸਿਵਾਏ ਇਸ ਦੇ ਕਿ ਉਸੇ ਨੂੰ ਹੀ ਲਾ ਕੇ ਕੋਈ ਗੱਲ ਕਹੀ ਜਾ ਰਹੀ ਹੈ। ਉਹਦੀਆਂ ਗੱਲ੍ਹਾਂ ਭਖ ਰਹੀਆਂ ਸਨ ਤੇ ਉਹਦਾ ਰੋਣ ਨਿਕਲਣ ਵਾਲਾ ਸੀ।

ਘੰਟੀ ਵੱਜੀ ਤੇ ਮੁੰਡੇ ਕਲਾਸ ਵਲ ਦੌੜੇ। ਸਵਾਮੀਨਾਥਨ ਵੀ ਆਪਣੀ ਸੀਟ ਤੇ ਸੁੰਗੜ

ਕੇ ਬੈਠ ਗਿਆ। ਉਹਦਾ ਚਿਹਰਾ ਲਾਲ ਸੂਹਾ ਹੋਇਆ ਪਿਆ ਸੀ।

ਇਹ ਅੰਗ੍ਰੇਜ਼ੀ ਦੀ ਘੰਟੀ ਸੀ। ਵੇਦਾਨਯਾਗਮ ਪੜ੍ਹਾ ਰਿਹਾ ਸੀ। ਉਹ ਅਜੇਹੇ ਬਾਬੇ ਬੁੱਢੇ ਦੀ ਕਹਾਣੀ ਪੜ੍ਹ ਰਿਹਾ ਸੀ ਜੋ ਆਉਣ ਵਾਲੀਆਂ ਪੁਸ਼ਤਾਂ ਲਈ ਰੁਖ਼ ਬੀਜਦਾ ਸੀ ਤੇ ਰਾਜਾ ਉਹਨੂੰ ਦੱਸ ਰੁਪਏ ਦਿੰਦਾ ਸੀ। ਸਵਾਮੀਨਾਥਨ ਦੀ ਖੋਪੜੀ ਵਿਚ ਕੁਝ ਨਹੀਂ ਸੀ ਪੈ ਰਿਹਾ। ਦਿਮਾਗ਼ ਵਿਚ ਮੱਠੀ ਜੇਹੀ ਪੀੜ ਸੀ ਤੇ ਸੁੰਨਮਸਾਨ ਸੀ। ਜੇ ਉਹਨੂੰ ਕੋਈ ਸਵਾਲ ਪੁੱਛਿਆ ਜਾਂਦਾ ਤਾਂ ਉਹਨੇ ਜ਼ਰੂਰ ਗ਼ਲਤ ਜਵਾਬ ਦੇਣਾ ਸੀ ਤੇ ਬਾਕੀ ਦਾ ਸਮਾਂ ਉਹਨੂੰ ਬੈਂਚ ਤੇ ਖਲੋਣਾ ਪੈਣਾ ਸੀ। ਪਰ, ਉਹਦੇ ਭਾਗ ਚੰਗੇ ਸਨ।

ਘੰਟੀ ਖ਼ਤਮ ਹੋ ਗਈ। ਉਹ ਘਰ ਕੱਲਮਕੱਲਾ ਤੁਰਿਆ ਆ ਰਿਹਾ ਸੀ। ਕਦਮ ਕੁਝ ਹੌਲੇ ਪੈ ਰਹੇ ਸਨ, ਦਿਲ ਵਿਚ ਤਕਲੀਫ਼ ਸੀ। ਸੋਮੂ ਉਸ ਤੋਂ ਕੁਝ ਕਦਮ ਅਗਾਂਹ ਤੁਰ ਰਿਹਾ ਸੀ। ਸਵਾਮੀਨਾਥਨ ਨੇ ਵਾਜ ਮਾਰੀ, 'ਸੋਮੂ, ਸੋਮੂ. . . ਸੋਮੂ, ਤੂੰ ਖਲੋਂਦਾ ਕਿਉਂ ਨਹੀਂ। ਸੋਮੂ ਖਲੋ ਗਿਆ, ਪਿੱਛੇ ਤੁਰੇ ਆਉਂਦੇ ਮੁੰਡੇ ਉਹਦੇ ਨਾਲ ਆ ਰਲੇ।

ਕੁਝ ਚਿਰ ਦੀ ਚੁਪ ਬਾਦ ਸਵਾਮੀਨਾਥਨ ਨੇ ਕੰਬਦੀ ਜੇਹੀ ਆਵਾਜ਼ ਵਿਚ ਪੁੱਛਿਆ, 'ਤੁਹਾਨੂੰ ਸਾਰਿਆਂ ਨੂੰ ਹੋਇਆ ਕੀ ਏ?'

'ਕੋਈ ਖ਼ਾਸ ਗੱਲ ਨਹੀਂ', ਸੋਮੂ ਨੇ ਜਵਾਬ ਦਿੱਤਾ। 'ਐਵੇਂ, ਤੈਨੂੰ ਦੱਸ ਦਿਆਂ ਕਿ ਤੇਰਾ ਨਵਾਂ ਨਾਂ ਰਖ ਦਿੱਤਾ ਗਿਐ . . . ਪੂਛ। ਸਹੀ ਸਹੀ, ਰਾਜਮ ਦੀ ਪੂਛ। ਲਗਦੈ, ਅਸੀਂ ਹੁਣ ਤੇਰੀ ਪਸੰਦ ਦੇ ਨਹੀਂ ਰਹੇ। ਹਰ ਕੋਈ ਪੁਲਸ ਸੁਪਰਡੈਂਟ ਦਾ ਪੁੱਤਰ ਹੋ ਵੀ ਨਹੀਂ ਸਕਦਾ?'' ਏਨੀ ਗੱਲ ਕਹਿ ਕੇ ਉਹ ਤੁਰਦਾ ਹੋਇਆ।

ਸ਼ਾਇਦ ਜ਼ਿੰਦਗੀ ਵਿਚ ਪਹਿਲੀ ਵਾਰ ਸਵਾਮੀਨਾਥਨ ਨੂੰ ਧੱਕਾ ਲੱਗਾ। ਉਸ ਦੀ ਸਾਰੀ ਮਾਨਸਿਕ ਸ਼ਕਤੀ ਨੂੰ ਲਕਵਾ ਮਾਰ ਗਿਆ। ਜਦੋਂ ਉਹਦੇ ਮਨ ਨੇ ਫੇਰ ਕੰਮ ਕਰਨਾ ਸ਼ੁਰੂ ਕੀਤਾ ਤਾਂ ਉਹਨੂੰ ਹਲਕੀ ਜਿਹੀ ਹੈਰਾਨੀ ਹੋਈ ਕਿ ਮੈਂ ਕਿਤੇ ਸੁਫ਼ਨਾ ਤਾਂ ਨਹੀਂ ਵੇਖ ਰਿਹਾ। ਇਹ ਸਾਊ ਜਿਹਾ ਸੋਮੂ, ਮਿਲਣਸਾਰ ਸੋਮੂ, ਚਾਚਾ ਸੋਮੂ, ਕੀ ਉਹੋ ਸੋਮੂ ਸੀ ਜਿਸ ਨੇ ਕੁਝ ਹੀ ਮਿੰਟ ਪਹਿਲਾਂ ਮੇਰੇ ਨਾਲ ਗੱਲਾਂ ਕੀਤੀਆਂ ਸਨ? ਰਾਜਮ ਨੂੰ ਪਸੰਦ ਕਰਨ ਤੇ ਉਸ ਨਾਲ ਤੁਰਨ-ਫਿਰਨ ਵਿਚ ਕੀ ਬੁਰਾਈ ਸੀ? ਇਸ ਨਾਲ ਸਾਰੇ ਮੁੰਡੇ ਨਾਰਾਜ਼ ਕਿਉਂ ਹੋ ਗਏ ਸਨ?

ਉਹ ਘਰ ਪਹੁੰਚਾ। ਕੋਟ, ਟੋਪੀ ਤੇ ਕਿਤਾਬਾਂ ਮੇਜ਼ ਉਪਰ ਵਗਾਹ ਮਾਰੀਆਂ ਤੇ ਠੰਡੀ ਕਾਫ਼ੀ ਪੀਤੀ ਜੋ ਉਸ ਲਈ ਤਿਆਰ ਪਈ ਸੀ। ਬਾਹਰਲੇ ਬੂਹੇ ਦੀਆਂ ਦਲੀਜ਼ਾਂ ਤੇ ਬੈਠਾ ਉਹ ਖਾਲਮਖਾਲੀ ਉਸ ਨਾਲੀ ਦੇ ਗੰਦੇ ਪਾਣੀ ਦੀਆਂ ਗੁੰਝਲਾਂ ਬਾਰੇ ਸੋਚ ਰਿਹਾ ਸੀ ਜੋ ਵਿਨਯਾਕਾ ਮੁਦਾਲੀ ਗਲੀ ਦੀ ਸੋਭਾ ਸੀ। ਸਾਰੇ ਕਾਲੇ ਪਾਣੀ ਦਾ ਵੱਡਾ ਸਾਰਾ ਰੋੜ੍ਹ ਵਗੀ ਜਾ ਰਿਹਾ ਸੀ। ਉਸ ਵਿਚ ਕਾਗ਼ਜ਼ ਦੇ ਨਿੱਕੇ-ਵੱਡੇ ਟੁਕੜੇ, ਪੱਤੇ, ਸੋਟੀਆਂ ਤਰਦੀਆਂ ਜਾ ਰਹੀਆਂ ਸਨ। ਟੀਨ ਦਾ ਇਕ ਛੋਟਾ ਜਿਹਾ ਟੁਕੜਾ ਵੀ ਪਾਣੀ ਦੀ ਸਤਹ ਉਪਰ ਹੌਲੀ ਹੌਲੀ ਤਰੀ ਜਾ ਰਿਹਾ ਸੀ। ਸਵਾਮੀਨਾਥਨ ਨੂੰ ਇਕਦਮ ਸੁਝਿਆ ਕਿ ਨਾਲੇ ਵਿਚ ਹੱਥ ਪਾ ਕੇ ਇਹਨੂੰ ਬਾਹਰ ਕੱਢ ਲਵਾਂ। ਪਰ, ਉਹਨੇ ਇਹ ਖਿਆਲ ਛਡ ਦਿੱਤਾ। ਉਹਦਾ ਮਨ ਸੁੰਨ ਹੋਇਆ ਪਿਆ ਸੀ। ਇਹ ਚਮਕਦਾਰ ਟੁਕੜਾ ਤਰਦਾ ਤਰਦਾ ਦੂਰ ਨਿਕਲ ਗਿਆ ਤੇ ਸਵਾਮੀਨਾਥਨ ਉਹਨੂੰ ਵੇਖਦਾ ਰਿਹਾ। ਹੁਣ ਇਹ ਘਰ ਦੀ ਬਾਹਰਲੀ ਕੰਧ ਤੋਂ ਪਰ੍ਹਾਂ ਜਾ ਚੁੱਕਾ ਸੀ। ਹੁਣ ਤਾਂ ਉਹ ਰੁਖ ਤੋਂ ਵੀ ਪਾਰ ਲੰਘ ਗਿਆ ਸੀ। ਇਕ ਇੱਟ ਨੇ ਟੀਨ-ਟੁਕੜੇ ਦਾ ਰਾਹ ਰੋਕ ਲਿਆ ਤਾਂ ਸਵਾਮੀਨਾਥਨ ਰਤਾ ਕੁ ਖਿਝ ਗਿਆ। ਉਹਨੇ ਕਿਹਾ, ਨੀ ਇੱਟੇ

ਜਾਂ ਤਾਂ ਤੂੰ ਵੀ ਇਹਦੇ ਨਾਲ ਨਾਲ ਤਰੀ ਜਾ ਜਾਂ ਇਕ ਪਾਸੇ ਹੋ ਜਾ। ਏਸ ਆਵਾਜਾਈ ਦੇ ਰਾਹ ਵਿਚ ਰੋੜਾ ਨਾ ਅਟਕਾ।' ਟੀਨ-ਟੁਕੜੇ ਨੇ ਖ਼ੁਦ ਹੀ ਆਪਣੇ ਆਪ ਨੂੰ ਮੁਕਤ ਕਰਾ ਲਿਆ। ਉਹ ਤੇਜ਼ੀ ਨਾਲ ਅਗਾਂਹ ਵਧਿਆ ਤੇ ਗਲੀ ਦੇ ਅੰਤਲੇ ਮੋੜ ਪਿਛੋਂ ਗ਼ਾਇਬ ਹੋ ਗਿਆ। ਸਵਾਮੀਨਾਥਨ ਦੌੜ ਕੇ ਅੰਦਰ ਗਿਆ, ਕਾਗ਼ਜ਼ ਦਾ ਇਕ ਪੂਰਾ ਵਰਕਾ ਲੈ ਆਇਆ। ਉਹਦੀ ਬੇੜੀ ਬਣਾਈ। ਉਹਨੇ ਵੇਖਿਆ ਇਕ ਕੀੜੀ ਬੇਮਤਲਬ ਹੀ ਏਧਰ ਓਧਰ ਤੁਰੀ ਜਾ ਰਹੀ ਸੀ, ਹੌਲੀ ਹੌਲੀ। ਉਹਨੇ ਬੜੇ ਧਿਆਨ ਨਾਲ ਕੀੜੀ ਚੁੱਕੀ, ਉਹਨੂੰ ਬੇੜੀ ਵਿਚ ਸਵਾਰ ਕਰ ਦਿੱਤਾ ਤੇ ਬੇੜੀ ਨਾਲੇ ਵਿਚ ਤਰਾ ਦਿੱਤੀ। ਬੇੜੀ ਤੇਜ਼ ਚਾਲੇ ਰੁੜ੍ਹੀ ਜਾ ਰਹੀ ਸੀ। ਉਹ ਵੇਖ ਕੇ ਉਹ ਬੇਖ਼ੁਦ ਹੋ ਉਠਿਆ। ਜਦੋਂ ਬੇੜੀ ਆਪਣੇ ਮਾਲ-ਅਸਬਾਬ ਸਮੇਤ ਖ਼ਤਰੇ ਵਾਲੇ ਇਲਾਕੇ ਦੇ ਨੇੜੇ ਪਹੁੰਚੀ ਤਾਂ ਉਹਨੇ ਆਪਣੇ ਸਾਹ ਰੋਕ ਲਏ। ਏਥੇ ਕੁਝ ਕੱਖ-ਕਾਣ ਸਨ ਤੇ ਕੁਝ ਹੋਰ ਨਿੱਕੜ-ਸੁੱਕੜ ਸੀ ਜਿਨ੍ਹਾਂ ਰਾਹ ਰੋਕਿਆ ਹੋਇਆ ਸੀ। ਬੇੜੀ ਬੜੇ ਸੁਚੱਜ ਨਾਲ ਸੱਜੇ ਪਾਸੇ ਸੀ। ਉਹ ਲੜਖੜਾ ਰਹੀ ਸੀ, ਲਹਿਰਾ ਰਹੀ ਸੀ, ਕੰਬ ਰਹੀ ਸੀ। ਪਰ, ਰਬ ਦਾ ਭਾਣਾ ਗੁਆਂਢੀਆਂ ਦੇ ਘਰ ਦੀ ਰਸੋਈ 'ਚੋਂ ਤਾਜ਼ੇ ਪਾਣੀ ਦਾ ਰੋੜ੍ਹ ਆਇਆ ਜੋ ਉਹਨੂੰ ਪਿਛਲੇ ਪਾਸਿਓਂ ਧੱਕ ਕੇ ਖ਼ਤਰੇ 'ਚੋਂ ਬਾਹਰ ਕਢ ਲੈ ਗਿਆ। ਹੁਣ ਉਹ ਖ਼ਤਰਨਾਕ ਰਫ਼ਤਾਰ ਤੇ ਰੁੜੀ ਜਾ ਰਹੀ ਸੀ। ਸਵਾਮੀਨਾਥਨ ਨੂੰ ਲੱਗਾ ਕਿ ਹੁਣ ਇਹ ਉਲਟਣ ਹੀ ਵਾਲੀ ਹੈ। ਝਟ ਕੁ ਪਿੱਛੋਂ, ਇਹ ਸ਼ਾਂਤ ਹੋ ਗਈ ਤੇ ਆਮ ਰਫ਼ਤਾਰ ਤੇ ਚਲਣ ਲੱਗੀ। ਪਰ, ਜਦੋਂ ਇਹ ਇਕ ਰੁੱਖ ਹੇਠੋਂ ਲੰਘ ਰਹੀ ਸੀ ਇਕ ਮੋਟਾ ਸਾਰਾ ਸੁੱਕਾ ਪੱਤਾ ਇਸ ਉਪਰ ਡਿੱਗਾ ਤੇ ਉਹਨੂੰ ਉਲਟਾ ਦਿੱਤਾ। ਸਵਾਮੀਨਾਥਨ ਅੰਨ੍ਹੇਵਾਹ ਦੌੜ ਕੇ ਓਸ ਥਾਂ ਪਹੁੰਚਾ। ਉਹ ਚਾਹੁੰਦਾ ਸੀ ਕਿ ਉਹ ਘੱਟੋ-ਘਟ ਕੀੜੀ ਨੂੰ ਬਚਾ ਲਏ। ਉਹ ਬਹੁਤ ਦੇਰ ਤਕ ਨੀਝ ਲਾ ਕੇ ਪਾਣੀ ਵਿਚ ਵੇਖਦਾ ਰਿਹਾ, ਪਰ ਕੀੜੀ ਦਾ ਕੋਈ ਨਾਂ ਨਿਸ਼ਾਨ ਨਹੀਂ ਸੀ। ਬੇੜੀ ਤੇ ਉਹਦਾ ਮਾਲ ਦੋਵੇਂ ਨਸ਼ਟ ਹੋ ਚੁੱਕੇ ਸਨ ਤੇ ਉਹਨਾਂ ਨੂੰ ਬਚਾਇਆ ਨਹੀਂ ਸੀ ਜਾ ਸਕਦਾ। ਉਹਨੇ ਚੁਟਕੀ ਭਰ ਮਿੱਟੀ ਲਈ, ਕੀੜੀ ਦੀ ਆਤਮਾ ਲਈ ਪ੍ਰਾਰਥਨਾ ਕੀਤੀ ਤੇ ਮਿੱਟੀ ਨਾਲੀ ਵਿਚ ਸੁਟ ਦਿੱਤੀ।

## 2

ਕੁਝ ਹੀ ਦਿਨਾਂ ਵਿਚ ਸਵਾਮੀਨਾਥਨ ਸੋਮੂ ਤੇ ਉਹਦੀ ਢਾਣੀ ਦੀ ਦੁਸ਼ਮਣੀ ਦਾ ਆਦੀ ਜਿਹਾ ਹੋ ਗਿਆ।

ਤਾਂ ਵੀ, ਕਦੀ ਕਦਾਈ ਉਹਦਾ ਜੀ ਕਰਦਾ ਕਿ ਆਪਣੇ ਪੁਰਾਣੇ ਯਾਰਾਂ ਨਾਲ ਗੱਲ ਕਰਾਂ ਤੇ ਉਹ ਇਸ ਖਾਹਿਸ਼ ਨੂੰ ਦਬਾ ਨਾ ਸਕਦਾ। ਜਦੋਂ ਬਾਈਬਲ ਮਾਸਟਰ ਨੇ ਆਪਣੇ ਬੁਲ੍ਹ ਸੰਕੋੜੇ ਤੇ ਨੱਕ ਖੁਰਕਿਆ, ਤਾਂ ਸਵਾਮੀਨਾਥਨ ਦੇ ਮਨ ਵਿਚ ਜਾਂਗਲੀ ਜੇਹੀ ਉਤੇਜਨਾ ਜਾਗੀ ਕਿ ਮੂੰਗਫਲੀ ਦੀ ਲੱਤ ਤੇ ਪੈਰ ਮਾਰਾਂ ਤੇ ਹੱਸਾਂ। ਇਹ ਅਜੇਹਾ ਹਾਸਾ ਸੀ ਜੋ ਹਸਣੋਂ ਉਹ ਕਦੇ ਨਹੀਂ ਸਨ ਰੁਕਦੇ। ਕਈ ਸਾਲਾਂ ਤੋਂ ਉਹ ਹਰ ਰੋਜ਼ ਇਹ ਹਾਸਾ ਹਸਦੇ ਚਲੇ ਆ ਰਹੇ ਸਨ। ਹੁਣ ਸਵਾਮੀਨਾਥਨ ਨੇ ਮਨ ਦੀ ਇਸ ਇੱਛਾ ਨੂੰ ਦਬਾ ਲਿਆ। ਉਹ ਕਲਮੁਕੱਲਾ ਹੀ ਗੁਟਕਿਆ। ਫੇਰ ਉਹ ਲਾਲ ਟੋਪੀ ਵਾਲਾ ਮੁੰਡਾ ਸੀ ਜੋ ਆਪਣੀ ਸੀਟ ਤੇ ਬੈਠਾ ਬੈਠਾ ਊਂਘਦਾ ਹੁੰਦਾ ਸੀ। ਜਦੋਂ ਉਹਦਾ ਸਿਰ ਬਹੁਤ ਹੀ ਨਿਊਂ ਜਾਂਦਾ ਤੇ ਉਹ ਝਟਕਾ ਮਾਰ ਕੇ ਜਾਗਦਾ, ਸਵਾਮੀਨਾਥਨ ਮੂੰਗਫਲੀ ਦੇ ਕੰਨ ਵਿਚ ਫੂਕ ਮਾਰਨਾ ਚਾਹੁੰਦਾ ਸੀ : ਵੇਖਿਆ ਈ ਉਹ ਮੁੰਡਾ, ਪਹਿਲੇ ਬੈਂਚ ਉਪਰ ਤੀਜਾ, ਲਾਲ ਟੋਪੀ . . . ਹੁਣ ਉਸਨੂੰ

ਫੇਰ ਉਂਘ ਆਉਣ ਲੱਗੀ ਉ। ਉਹ ਗੁਟਕ ਕੇ ਹਸਣਾ ਚਾਹੁੰਦਾ ਸੀ, ਪਰ ਹੁਣ ਉਹਨੇ ਆਪਣੇ ਬੁਲ੍ਹ ਟੁੱਕੇ ਤੇ ਚੁਪ ਕਰ ਰਿਹਾ।

ਸੋਮੂ ਵੀ ਉਹਦੇ ਵਲ ਝਾਕ ਰਿਹਾ ਸੀ। ਸਵਾਮੀਨਾਥਨ ਨੂੰ ਜਾਪਿਆ ਕਿ ਉਹਦੀ ਤਕਣੀ ਵਿਚ ਦੋਸਤੀ ਸੀ। ਪਲ ਦੀ ਪਲ ਉਹ ਖ਼ੁਸ਼ੀ ਨਾਲ ਝੂਮ ਗਿਆ। ਉਹਨੇ ਮਹਿਸੂਸ ਕੀਤਾ ਕਿ ਸੋਮੂ ਮੁੜ ਕੇ ਦੋਸਤੀ ਕਰਨ ਲਈ ਰਾਜ਼ੀ ਸੀ। ਛਿਣ ਭਰ ਉਹਨਾਂ ਇਕ ਦੂਜੇ ਦੀਆਂ ਅੱਖਾਂ 'ਚ ਅੱਖਾਂ ਪਾ ਕੇ ਵੇਖਿਆ। ਸਵਾਮੀਨਾਥਨ ਮਿੱਠੀ-ਪਿਆਰੀ ਨਜ਼ਰ ਨਾਲ ਉਹਨੂੰ ਵੇਖਣ ਹੀ ਲੱਗਾ ਸੀ ਕਿ ਸੋਮੂ ਦਾ ਚਿਹਰਾ ਫੇਰ ਕਰੱਖ਼ਤ ਹੋ ਗਿਆ ਤੇ ਉਹਨੇ ਮੂੰਹ ਦੂਜੇ ਪਾਸੇ ਮੋੜ ਲਿਆ।

ਸਵਾਮੀਨਾਥਨ ਬਾਹਰ ਖੁੱਲ੍ਹੇ ਘੇਰ ਵਿਚ ਘੁੰਮ ਰਿਹਾ ਸੀ। ਉਹਨੂੰ ਆਪਣੇ ਪਿੱਛੇ ਜਾਣੀਆਂ-ਪਛਾਣੀਆਂ ਆਵਾਜ਼ਾਂ ਸੁਣਾਈ ਦਿੱਤੀਆਂ। ਉਸ ਪਿਛਾਂਹ ਮੁੜ ਕੇ ਵੇਖਿਆ ਸੋਮੂ, ਸ਼ੰਕਰ ਤੇ ਮੂੰਗਫਲੀ ਉਹਦਾ ਪਿੱਛਾ ਕਰ ਰਹੇ ਸਨ। ਸਵਾਮੀਨਾਥਨ ਫੈਸਲਾ ਨਾ ਕਰ ਸਕਿਆ ਕਿ ਖਲੋ ਜਾਵਾਂ ਤੇ ਉਹਨਾਂ ਨਾਲ ਰਲ ਜਾਵਾਂ ਜਾਂ ਕੁਝ ਚਿਰ ਰੁਕਾਂ ਤੇ ਉਹਨੂੰ ਅਗਾਂਹ ਲੰਘ ਜਾਣ ਦਿਆਂ ਤੇ ਫੇਰ ਆਪ ਉਲਟੀ ਦਿਸ਼ਾ ਵਿਚ ਤੁਰਨ ਲਗ ਪਵਾਂ। ਅੱਖੀਆਂ ਦੇ ਤਿੰਨ ਜੋੜੇ ਕਿਸੇ ਨੂੰ ਪਿਛਲੇ ਪਾਸਿਓਂ ਝਾਕ ਰਹੇ ਹੋਣ ਤਾਂ ਉਹਨੂੰ ਚੇਤ ਕੇ ਹੀ ਬੰਦਾ ਅਵਾਜ਼ਾਰ ਹੁੰਦਾ ਹੈ। ਉਹਨੂੰ ਲੱਗਾ ਕਿ ਮੇਰੀ ਨਿੱਕੀ ਮੋਟੀ ਹਰਕਤ ਤੇ ਵੀ ਨਜ਼ਰ ਰੱਖੀ ਜਾ ਰਹੀ ਹੈ ਤੇ ਪਿੱਛੇ ਤੁਰੇ ਆਉਂਦੇ ਤਿੰਨ ਜਣੇ ਮੇਰੇ ਉਪਰ ਟੀਕਾ-ਟਿੱਪਣੀ ਕਰ ਰਹੇ ਹਨ। ਉਹਨੂੰ ਮਹਿਸੂਸ ਹੋਇਆ ਕਿ ਮੇਰੀ ਚਾਲ-ਢਾਲ ਉਹਨਾਂ ਦੀ ਨਜ਼ਰ ਨੂੰ ਕੁਢੱਬੀ ਦਿਸਦੀ ਹੈ। ਉਹਨੂੰ ਲੱਗਾ ਕਿ ਮੇਰੇ ਕਿਤਾਬਾਂ ਚੁੱਕਣ ਦੇ ਢੰਗ ਤੇ ਵੀ ਉਹ ਹਸ ਰਹੇ ਹਨ।

ਉਹਨੇ ਚਾਹਿਆ ਕਿ ਸੱਜੇ ਪਾਸੇ ਮੁੜਾਂ ਤੇ ਸਕੂਲ ਹਾਲ ਵਿਚ ਦਾਖ਼ਲ ਹੋ ਜਾਵਾਂ, ਪਰ ਇਹਨੂੰ ਤਾਂ ਕਾਇਰਤਾ ਸਮਝਿਆ ਜਾਏਗਾ, ਯਕੀਨਨ, ਉਹ ਸੋਚਣਗੇ ਕਿ ਮੈਂ ਉਹਨਾਂ ਤੋਂ ਬਚ ਨਿਕਲਣ ਦਾ ਜਤਨ ਕਰ ਰਿਹਾ ਹਾਂ। ਉਹ ਦੌੜ ਜਾਣਾ ਚਾਹੁੰਦਾ ਸੀ, ਪਰ ਇਹ ਵੀ ਤਾਂ ਕੋਈ ਚੰਗੇਰੀ ਗੱਲ ਨਹੀਂ ਸੀ। ਸੋ ਉਹਨੂੰ ਇੱਕੋ ਇਕ ਉਪਾਅ ਚੰਗਾ ਲੱਗਾ ਕਿ ਜਿੰਨੀ ਵੀ ਚੰਗੀ ਤਰ੍ਹਾਂ ਤੁਰ ਸਕਦਾ ਹਾਂ ਤੁਰਿਆ ਜਾਵਾਂ ਤੇ ਇਹ ਜ਼ਾਹਰ ਨਾ ਹੋਣ ਦੇਵਾਂ ਕਿ ਮੈਂ ਆਪਣੀ ਪੈੜ ਤੇ ਤੁਰੇ ਆਉਂਦਿਆਂ ਪ੍ਰਤੀ ਸੁਚੇਤ ਹਾਂ। ਇਹੋ ਮੁੰਡੇ ਦਸ ਦਿਨ ਪਹਿਲਾਂ ਕਿਹੋ ਜਿਹੇ ਸਨ। ਹੁਣ ਇਹ ਕਿੰਨੇ ਖ਼ਤਰਨਾਕ ਹੋ ਗਏ ਹਨ। ਇਸ ਤਬਦੀਲੀ ਤੇ ਸਵਾਮੀਨਾਥਨ ਬਹੁਤ ਹੈਰਾਨ ਹੋਇਆ।

ਹਾਲਾਤ ਬਰਦਾਸ਼ਤ ਤੋਂ ਪਰ੍ਹਾਂ ਹੁੰਦੇ ਜਾ ਰਹੇ ਸਨ। ਉਹਨੂੰ ਮਹਿਸੂਸ ਹੋਇਆ ਕਿ ਲੱਤਾਂ ਚੱਕਰ ਖਾ ਰਹੀਆਂ ਹਨ। ਉਹ ਤੁਰਦਾ ਹੈ ਤਾਂ ਲੱਤਾਂ ਇਕ ਦੂਜੀ ਦੁਆਲੇ ਵਲੀਆਂ ਜਾ ਰਹੀਆਂ ਹਨ। ਬਹੁਤ ਦੇਰ ਹੋ ਚੁੱਕੀ ਸੀ, ਸ਼ੂਟ ਵਟ ਕੇ ਸਕੂਲ ਦੇ ਹਾਲ ਵਿਚ ਵੜਿਆ ਨਹੀਂ ਜਾ ਸਕਦਾ ਸੀ। ਉਹ ਹਾਲ ਤੋਂ ਅਗਾਂਹ ਲੰਘ ਚੁੱਕਾ ਸੀ। ਬਚ ਨਿਕਲਣ ਦਾ ਇੱਕੋ ਹੀ ਰਾਹ ਰਹਿ ਗਿਆ ਸੀ। ਉਹਨੂੰ ਦੌੜਣਾ ਚਾਹੀਦਾ ਹੈ। ਇਹ ਕਰਨਾ ਲਾਜ਼ਮੀ ਸੀ। ਉਹਨੂੰ ਇਕ ਚਾਲ ਸੁੱਝੀ। ਉਹ ਇਕਦਮ ਖਲੋ ਗਿਆ, ਆਪਣਾ ਰਾਹ ਬਦਲ ਲਿਆ ਤੇ ਜਿਵੇਂ ਕੋਈ ਚੀਜ਼ ਲਭ ਰਿਹਾ ਹੋਵੇ, ਉੱਚੀ ਉੱਚੀ ਕੂਕਣ ਲਗ ਪਿਆ, ਓਏ ਮੇਰੀ ਨੋਟਬੁਕ ਕਿਤੇ ਗੁਆਚ ਗਈ। ਇਹ ਕਹਿੰਦਿਆਂ ਉਹਨੇ ਆਪਣਾ ਹਥ ਉਤਾਂਹ ਚੁੱਕਿਆ ਤੇ ਬਾਰਾਸਿੰਗੇ ਵਾਂਗ ਓਥੋਂ ਨੱਸਦਾ ਹੋਇਆ।

ਪੰਜ

# ਪਿਤਾ ਜੀ ਦਾ ਕਮਰਾ

1

ਐਤਵਾਰ ਦਾ ਦਿਨ ਸੀ। ਰਾਜਮ ਨੇ ਵਾਅਦਾ ਕੀਤਾ ਹੋਇਆ ਸੀ ਕਿ ਲੌਢੇ ਵੇਲੇ ਆਵਾਂਗਾ। ਸਵਾਮੀਨਾਥਨ ਬੜੀ ਉਤੇਜਨਾ ਵਿਚ ਸੀ। ਉਹਦੀ ਆਗਤ-ਭਾਗਤ ਕਿੱਥੇ ਕੀਤੀ ਜਾਏ। ਸ਼ਾਇਦ ਆਪਣੇ ਹੀ 'ਕਮਰੇ' ਵਿਚ ਤੇ ਓਥੇ ਉਹਦਾ ਪਿਤਾ ਕਈ ਵਾਰ ਆਉਂਦਾ ਸੀ, ਕਦੀ ਕਪੜੇ ਪਾਉਣ, ਕਦੀ ਲਾਹੁਣ। ਪਰ ਨਹੀਂ, ਉਹ ਤਾਂ ਕਚਹਿਰੀ ਹੋਵੇਗਾ, ਸਵਾਮੀਨਾਥਨ ਨੂੰ ਯਾਦ ਆਇਆ ਤਾਂ ਕੁਝ ਧਰਵਾਸ ਹੋਈ। ਉਹਨੇ ਮੇਜ਼ ਸਾਫ਼ ਕੀਤਾ ਤੇ ਕਿਤਾਬਾਂ ਏਡੇ ਸੁਚੱਜ ਨਾਲ ਚਿਣ ਦਿਤੀਆਂ ਕਿ ਉਹਦਾ ਪਿਤਾ ਵੀ ਹੈਰਾਨ ਹੋਇਆ ਤੇ ਉਹਨੂੰ ਇਸ ਗੱਲੇ ਸ਼ਾਬਾਸ਼ ਦਿੱਤੀ। ਸਵਾਮੀਨਾਥਨ ਆਪਣੀ ਦਾਦੀ ਕੋਲ ਗਿਆ ਤੇ ਕਿਹਾ, 'ਦਾਦੀ, ਮੈਂ ਇਕ ਵਾਰ ਤੇਰੇ ਨਾਲ ਰਾਜਮ ਦੀਆਂ ਗੱਲਾਂ ਕੀਤੀਆਂ ਸਨ, ਕੀਤੀਆਂ ਸਨ ਨਾ?'

'ਆਹੋ, ਉਹ ਮੁੰਡਾ ਬੜਾ ਤਗੜਾ ਏ, ਪਰ ਇਮਤਿਹਾਨ ਕਦੀ ਪਾਸ ਨਹੀਂ ਕਰਦਾ।'

'ਨਹੀਂ, ਨਹੀਂ, ਉਹ ਤਾਂ ਮਨੀ ਏ।'

'ਅੱਛਾ, ਮੈਨੂੰ ਯਾਦ ਆਇਆ ਹੁਣ, ਉਹੋ ਮੁੰਡਾ ਏ ਨਾ ਜਿਸਨੂੰ ਛੋਲੇ ਕਹਿੰਦੇ ਨੇ । ਜਾਂ ਇਹੋ ਜਿਹਾ ਹੀ ਨਾਂ ਏ। ਬੜਾ ਹਾਜ਼ਰਜਵਾਬ ਏ।'

ਸਵਾਮੀਨਾਥਨ ਨੇ ਇਉਂ ਮੂੰਹ ਬਣਾਇਆ ਜਿਵੇਂ ਨਿਰਾਸ਼ ਹੋ ਗਿਆ ਹੋਵੇ। 'ਵੇਖ ਦਾਦੀ, ਤੂੰ ਤਾਂ ਗ਼ਲਤੀ ਕਰ ਰਹੀ ਏ। ਉਹ ਤਾਂ ਮੂੰਗਫਲੀ ਏ। ਮੈਂ ਗੱਲ ਕਰ ਰਿਹੈਂ ਰਾਜਮ ਦੀ, ਉਹ ਜਿਹਨੇ ਸ਼ੇਰਾਂ ਨੂੰ ਮਾਰਿਆ ਸੀ। ਜਿਹਦਾ ਪਿਤਾ ਪੁਲਿਸ ਸੁਪਰਡੈਂਟ ਏ। ਬੜਾ ਕਮਾਲ ਦਾ ਮੁੰਡਾ ਏ ਉਹ।'

'ਅੱਛਾ, ਅੱਛਾ,' ਦਾਦੀ ਨੇ ਕਿਹਾ। 'ਉਹ ਮੁੰਡਾ ਆ ਰਿਹੈ ਏਥੇ? ਬੜੀ ਖ਼ੁਸ਼ੀ ਵਾਲੀ ਗੱਲ ਏ।'

'ਹੂੰ . . . ਪਰ ਮੈਂ ਤੈਨੂੰ ਇਕ ਗੱਲ ਕਹਿਣੀ ਏਂ. . . '

'ਉਹਨੂੰ ਮੇਰੇ ਕੋਲ ਲਿਆਵੇਂਗਾ ਤੂੰ? ਮੈਂ ਉਹਨੂੰ ਵੇਖਣਾ ਚਾਹੁੰਦੀ ਹਾਂ।'

'ਅੱਛਾ, ਵੇਖਾਂਗੇ,' ਸਵਾਮੀਨਾਥਨ ਨੇ ਗੱਲ ਵਿਚ ਵਿਚਾਲੇ ਰਖਦੇ ਹੋਏ ਕਿਹਾ, 'ਮੈਂ ਵਾਅਦਾ ਨਹੀਂ ਕਰ ਸਕਦਾ। ਪਰ, ਮੈਂ ਤੈਨੂੰ ਇਕ ਗੱਲ ਕਹਿਣੀ ਏਂ। ਜਦੋਂ ਉਹ ਮੇਰੇ ਪਾਸ ਹੋਵੇ, ਤੂੰ ਮੈਨੂੰ ਵਾਜਾਂ ਨਾ ਮਾਰੀਂ। ਨਾ ਹੀ ਤੂੰ ਮੇਰੇ ਕਮਰੇ ਵਿਚ ਆਵੀਂ।'

'ਕਿਉਂ?'

'ਸੱਚੀ ਗੱਲ ਇਹ ਹੈ ਕਿ ਤੂੰ . . . ਤੂੰ ਬਹੁਤ ਬੁੱਢੀ ਹੋ ਗਈ ਹੈਂ,' ਸਵਾਮੀਨਾਥਨ ਨੇ ਬਿਨਾ ਲਗ-ਲਬੇੜ ਦੇ ਕਹਿ ਦਿੱਤਾ, ਕਰੜਾਈ ਨਾਲ। ਦਾਦੀ ਨੇ ਆਪਣੀ ਸਥਿਤੀ

ਨੂੰ ਖ਼ੁਸ਼ੀ ਖ਼ੁਸ਼ੀ ਸਵੀਕਾਰ ਲਿਆ।

ਸਵਾਮੀਨਾਥਨ ਦੇ ਮਨ ਵਿਚ ਇਕ ਵਿਚਾਰ ਪ੍ਰੇਤ ਵਾਂਗ ਵਸਿਆ ਹੋਇਆ ਸੀ ਕਿ ਆਪਣੇ ਦੋਸਤ ਨੂੰ ਖਾਣ ਲਈ ਕੋਈ ਬਹੁਤ ਮਜ਼ੇਦਾਰ ਸ਼ੈ ਦੇਣੀ ਚਾਹੀਦੀ ਹੈ। ਉਹ ਆਪਣੀ ਮਾਂ ਪਾਸ ਗਿਆ। ਮਾਂ ਦੇ ਸਾਮ੍ਹਣੇ ਬਹਿ ਗਿਆ। ਉਹ ਘਾਬਰਿਆਂ ਜਿਹਾ, ਇਕ ਪੱਤੇ ਨੂੰ ਕਦੀ ਏਧਰ ਮਧੋਲਦਾ, ਕਦੀ ਓਧਰ ਅਤੇ ਉਹਦੇ ਛੋਟੇ-ਛੋਟੇ ਟੁਕੜੇ ਕਰੀ ਜਾਂਦਾ।

'ਇਹ ਟੁਕੜੇ ਇਉਂ ਨਾ ਸੁੱਟੀ ਜਾ ਫ਼ਰਸ਼ ਤੇ। ਹੁਣ ਮੈਥੋਂ ਫ਼ਰਸ਼ ਨਹੀਂ ਹੂੰਝਿਆ ਜਾਂਦਾ,' ਉਹਨੇ ਕਿਹਾ।

'ਮਾਂ, ਅਜ ਸ਼ਾਮੀ ਤੂੰ ਖਾਣ ਲਈ ਕੀ ਬਣਾ ਰਹੀ ਹੈਂ?'

'ਬੜਾ ਵੇਲਾ ਪਿਐ ਇਸ ਬਾਰੇ ਸੋਚਣ ਨੂੰ,' ਮਾਂ ਨੇ ਕਿਹਾ।

'ਮਾਂ, ਅਜ ਤੂੰ ਕੋਈ ਚੰਗੀ ਚੰਗੀ ਚੀਜ਼ ਬਣਾਈ, ਕੋਈ ਚੀਜ਼ ਮਿੱਠੀ ਤੇ ਸੁਆਦੀ। ਅਜ ਬਾਦ ਦੁਪਹਿਰ ਰਾਜਮ ਆ ਰਿਹੈ। ਤੂੰ ਉਹੋ ਜੇਹੀ ਕਾਫ਼ੀ ਨਾ ਬਣਾਈਂ ਜੋ ਤੂੰ ਮੈਨੂੰ ਰੋਜ਼ ਦੇਂਦੀ ਏਂ। ਕਾਫ਼ੀ ਸਚਮੁਚ ਹੀ ਸੁਆਦੀ ਤੇ ਗਰਮਾ-ਗਰਮ ਹੋਣੀ ਚਾਹੀਦੀ ਹੈ।' ਉਹਨੂੰ ਯਾਦ ਆ ਰਿਹਾ ਸੀ ਕਿ ਰਾਜਮ ਦੇ ਘਰ ਕਮਰੇ ਵਿਚ ਹਰ ਚੀਜ਼ ਖਾਨਸਾਮਾ ਲੈ ਕੇ ਆਇਆ ਸੀ. 'ਮਾਂ ਤੂੰ ਬੁਰਾ ਤਾਂ ਨਹੀਂ ਮਨਾਏਂਗੀ ਜੇ ਮੈਂ ਆਪ ਕਾਫ਼ੀ ਤੇ ਖਾਣ-ਪੀਣ ਲੈਣ ਨਾ ਆਵਾਂ'? ਤੂੰ ਇਹ ਸਭ ਮੇਰੇ ਕਮਰੇ ਵਿਚ ਭੇਜ ਸਕੇਂਗੀ? ਫੇਰ ਉਹਨੇ ਆਪਣੇ ਰਸੋਈਏ ਵਲ ਮੂੰਹ ਕੀਤਾ ਤੇ ਕਿਹਾ, 'ਵੇਖ ਤੂੰ ਮੇਰੇ ਕਮਰੇ 'ਚ ਐਸ ਧੋਤੀ ਵਿਚ ਨਹੀਂ ਆ ਸਕਦਾ, ਤੈਨੂੰ ਕੋਈ ਸਾਫ਼-ਸੁਥਰੀ ਸਫ਼ੈਦ ਧੋਤੀ ਤੇ ਕਮੀਜ਼ ਪਹਿਨਣੀ ਪਏਗੀ। ਕੁਝ ਚਿਰ ਬਾਦ ਉਹਨੇ ਫੇਰ ਕਿਹਾ, 'ਮਾਂ, ਤੂੰ ਪਿਤਾ ਜੀ ਨੂੰ ਕਹਿ ਦਏਂਗੀ ਕਿ ਉਹ ਮੈਨੂੰ ਆਪਣਾ ਕਮਰਾ ਬਸ ਦੋ ਕੁ ਘੰਟਿਆਂ ਲਈ ਦੇ ਦੇਣ?' ਮਾਂ ਨੇ ਕਿਹਾ, 'ਮੈਂ ਤਾਂ ਬਹੁਤ ਰੁੱਝੀ ਹੋਈ ਹਾਂ, ਮੈਥੋਂ ਨਹੀਂ ਕਿਹਾ ਜਾਣਾ। ਤੂੰ ਆਪ ਹੀ ਕਿਉਂ ਨਹੀਂ ਜਾਂਦਾ ਉਹਨਾਂ ਕੋਲ? ਆਪੇ ਪੁੱਛ ਲੈ।'

'ਓਹੋ, ਜੇ ਤੂੰ ਕਹੇਂ ਤਾਂ ਉਹਨਾ ਵਧੇਰੇ ਛੇਤੀ ਮੰਨ ਜਾਣੈਂ,' ਸਵਾਮੀਨਾਥਨ ਨੇ ਕਿਹਾ।

ਉਹ ਆਪ ਹੀ ਪਿਤਾ ਕੋਲ ਗਿਆ ਤੇ ਕਿਹਾ, 'ਪਿਤਾ ਜੀ, ਮੈਂ ਤੁਹਾਥੋਂ ਕੁਝ ਮੰਗਣੈ।' ਪਿਤਾ ਨੇ ਉਹਨਾਂ ਕਾਗ਼ਜ਼ਾਂ ਤੋਂ ਨਜ਼ਰ ਚੁੱਕੀ ਜਿਨ੍ਹਾਂ ਉਪਰ ਉਹ ਝੁਕਿਆ ਹੋਇਆ ਸੀ।

'ਪਿਤਾ ਜੀ, ਮੈਨੂੰ ਤੁਹਾਡਾ ਕਮਰਾ ਚਾਹੀਦੈ।'

'ਕਾਹਦੇ ਲਈ?'

'ਅਜ ਸਾਡੇ ਘਰ ਮੇਰੇ ਇਕ ਯਾਰ ਨੇ ਆਉਣੈ।'

'ਤੇਰੇ ਪਾਸ ਤੇਰਾ ਆਪਣਾ ਕਮਰਾ ਜੁ ਏ।'

'ਉਹ ਮੈਂ ਰਾਜਮ ਨੂੰ ਨਹੀਂ ਵਿਖਾ ਸਕਦਾ।'

'ਇਹ ਰਾਜਮ ਕੌਣ ਏ, ਏਡਾ ਵੱਡਾ ਆਦਮੀ।'

'ਉਹ ਪੁਲਿਸ ਸੁਪਰਡੈਂਟ ਦਾ ਪੁੱਤਰ ਏ। ਉਹ ਕੋਈ... ਉਹ ਕੋਈ ਐਵੇਂ-ਕੈਵੇਂ ਦਾ ਬੰਦਾ ਨਹੀਂ।'

'ਇਹ ਗੱਲ ਏ, ਅੱਛਾ, ਤੂੰ ਮੇਰਾ ਕਮਰਾ ਲੈ ਲੈ, ਪਰ ਵੇਖੀ ਮੇਜ਼ ਤੇ ਪਈਆਂ ਚੀਜ਼ਾਂ ਨੂੰ ਉਲਟਾ-ਪੁਲਟਾ ਨਾ ਕਰੀਂ !'

'ਅੱਛਾ, ਮੈਂ ਪੂਰਾ ਧਿਆਨ ਰੱਖਾਂਗਾ। ਤੁਸੀਂ ਕਿੰਨੇ ਚੰਗੇ ਓ, ਪਿਤਾ ਜੀ।'

ਪਿਓ ਤੇ ਠਹਾਕਾ ਮਾਰਿਆ ਤੇ ਕਿਹਾ, 'ਅੱਛਾ ਹੁਣ ਦੌੜ ਜਾ ਆਪਣੇ ਕਮਰੇ 'ਚ ਤੇ ਕਿਤਾਬ ਲੈ ਕੇ ਬੈਠ ਜਾ।'

## 2

ਰਾਜਮ ਦੀ ਫੇਰੀ ਬਹੁਤ ਚੰਗੀ ਤਰ੍ਹਾਂ ਨਿੱਬੜ ਗਈ। ਏਨੀ ਚੰਗੀ ਤਰ੍ਹਾਂ ਕਿ ਸਵਾਮੀਨਾਥਨ ਨੇ ਪਹਿਲਾਂ ਸੋਚਿਆ ਵੀ ਨਹੀਂ ਸੀ। ਬਾਪੂ ਨੇ ਆਪਣਾ ਕਮਰਾ ਖੁੱਲ੍ਹਾ ਰਹਿਣ ਦਿੱਤਾ ਸੀ। ਮਾਂ ਨੇ ਕਮਾਲ ਦਾ ਪਕਵਾਨ ਬਣਾਇਆ ਸੀ। ਉਸ ਵਿਚ ਕਣਕ ਸੀ, ਸੌਂਗੀ ਸੀ ਤੇ ਚੀਨੀ ਸੀ। ਕਾਫ਼ੀ ਤਾਂ ਸਚਮੁਚ ਹੀ ਚੰਗੀ ਸੀ। ਦਾਦੀ ਨੇ ਵੀ ਆਪਣਾ ਵਾਅਦਾ ਨਿਭਾ ਦਿੱਤਾ ਸੀ, ਤੇ ਆਪਣਾ ਬੁੱਢੜਾ ਆਪਾ ਰਾਜਮ ਨੂੰ ਵਿਖਾਇਆ ਨਹੀਂ ਸੀ। ਸਵਾਮੀਨਾਥਨ ਨੂੰ ਇੱਕੋ ਗੱਲ ਦਾ ਅਫ਼ਸੋਸ ਰਿਹਾ ਕਿ ਰਸੋਈਏ ਨੇ ਆਪਣੀ ਧੋਤੀ ਨਹੀਂ ਸੀ ਬਦਲੀ।

ਸਵਾਮੀਨਾਥਨ ਨੇ ਰਾਜਮ ਨੂੰ ਆਪਣੇ ਬਾਪੂ ਦੇ ਕਮਰੇ ਘੁਮੇਟੀਆਂ ਖਾਣ ਵਾਲੀ ਕੁਰਸੀ 'ਤੇ ਬਿਠਾਇਆ। ਉਹਨੂੰ ਆਇਆਂ ਲਗਭਗ ਤਿੰਨ ਘੰਟੇ ਹੋ ਚੁੱਕੇ ਸਨ। ਉਹਨਾਂ ਗਲਬਾਤ ਦੇ ਸਾਰੇ ਹੀ ਵਿਸ਼ੇ ਮੁਕਾ ਲਏ ਸਨ। ਮਨੀ, ਇਬਨੇਜ਼ਾਰ, ਰੇਲਗੱਡੀਆਂ, ਸ਼ੇਰ ਦਾ ਸ਼ਿਕਾਰ ਪੁਲਿਸ ਤੇ, ਭੂਤ-ਪ੍ਰੇਤ, ਆਦਿ।

'ਤੇਰਾ ਕਮਰਾ ਕਿਹੜਾ ਹੈ?' ਰਾਜਮ ਨੇ ਪੁੱਛਿਆ।

ਸਵਾਮੀਨਾਥਨ ਦਾ ਚਿਹਰਾ ਗੰਭੀਰ ਹੋ ਗਿਆ। ਉਹਨੇ ਕਿਹਾ, 'ਇਹ ਮੇਰਾ ਕਮਰਾ ਹੈ, ਕਿਉਂ?'

ਇਹ ਗੱਲ ਹਜ਼ਮ ਕਰਨ ਲਈ ਰਾਜਮ ਨੂੰ ਕੁਝ ਵਕਤ ਲੱਗਾ। ਮੇਜ਼ ਉਪਰ ਪਈਆਂ ਕਾਨੂੰਨ ਦੀਆਂ ਸੁਨਹਿਰੀ ਕੰਨੀਆਂ ਵਾਲੀਆਂ ਕਿਤਾਬਾਂ ਨੂੰ ਉਹਨੇ ਘੂਰ ਕੇ ਵੇਖਿਆ ਤੇ ਪੁੱਛਿਆ, 'ਤੂੰ ਇਹੋ ਜਿਹੀਆ ਕਿਤਾਬਾਂ ਪੜ੍ਹਦਾ ਏਂ?' ਸਵਾਮੀਨਾਥਨ ਨੂੰ ਲੱਗਾ ਮੈਂ ਫਸ ਗਿਆ ਹਾਂ।

ਰਾਜਮ ਨੇ ਇਥ ਹੋਰ ਵੀ ਪ੍ਰਸ਼ਨ ਕੀਤਾ ਤੇ ਉਹਦੇ ਲਈ ਵਧੇਰੇ ਪਰੇਸ਼ਾਨੀ ਖੜੀ ਕਰ ਦਿੱਤੀ। 'ਪਰ ਤੇਰੀਆਂ ਆਪਣੀਆਂ ਕਿਤਾਬਾਂ ਕਿੱਥੇ ਨੇ?' ਇਹ ਪੁੱਛਦਿਆਂ ਉਹਦੇ ਬੁਲ੍ਹਾਂ ਤੇ ਹਲਕੀ ਜਿਹੀ ਮੁਸਕਾਨ ਸੀ।

ਸਵਾਮੀਨਾਥਨ ਨੇ ਕਿਹਾ, 'ਗੱਲ ਇਹ ਹੈ ਕਿ ਇਹ ਮੇਜ਼ ਪਿਤਾ ਜੀ ਦਾ ਹੈ। ਜਦੋਂ ਮੈਂ ਬਾਹਰ ਗਿਆ ਹੁੰਦਾ ਹਾਂ ਉਹ ਇਸੇ ਕਮਰੇ ਵਿਚ ਆਪਣੇ ਮੁਅਕਲਾਂ ਨੂੰ ਮਿਲਦੇ ਹਨ।'

'ਪਰ ਤੂੰ ਆਪਣੀਆਂ ਕਿਤਾਬਾਂ ਕਿਥੇ ਰਖਦੈਂ?'

ਸਵਾਮੀਨਾਥਨ ਨੇ ਇਸ ਵਿਸ਼ੇ ਨੂੰ ਬਦਲਣ ਲਈ ਸਿਰਤੋੜ ਜਤਨ ਕੀਤੇ, 'ਤੂੰ ਮੇਰੀ ਦਾਦੀ ਨੂੰ ਮਿਲਿਐ, ਰਾਜਮ?'

'ਨਹੀਂ, ਤੂੰ ਮੈਨੂੰ ਲੈ ਚੱਲੇਗਾ ਉਹਦੇ ਕੋਲ? ਮੇਰਾ ਜੀ ਕਰਦੈ ਉਹਨੂੰ ਮਿਲਣ ਲਈ,' ਰਾਜਮ ਨੇ ਜਵਾਬ ਦਿੱਤਾ।

'ਇਕ ਮਿੰਟ ਉਡੀਕ ਏਥੇ,' ਇਹ ਕਹਿ ਕੇ ਰਾਜਮ ਬਾਹਰ ਦੌੜ ਗਿਆ। ਉਹਦੀ ਅੰਤਿਮ ਆਸ ਸੀ ਕਿ ਦਾਦੀ ਸੁੱਤੀ ਹੋਈ ਹੋਵੇ। ਦੋਸਤਾਂ ਨੂੰ ਆਪਣੀ ਸੁੱਤੀ ਦਾਦੀ ਵਿਖਾਉਣ ਵਿਚ ਕਿਤੇ ਵਧ ਸਲਾਮਤੀ ਹੈ।

ਉਹਨੇ ਵੇਖਿਆ ਕਿ ਦਾਦੀ ਆਪਣੇ ਮੰਜੇ ਤੇ ਬੈਠੀ ਸੀ, ਆਪਣੇ ਆਪ ਵਿਚ ਮਗਨ। ਉਹਨੂੰ ਬਹੁਤ ਨਿਰਾਸ਼ਾ ਹੋਈ। ਉਹਦੀਆਂ ਅੱਖਾਂ ਖੁਲ੍ਹੀਆਂ ਰਹਿ ਗਈਆਂ। ਉਹ ਆਪਣੇ ਖ਼ਿਆਲਾਂ ਵਿਚ ਗੁਆਚਾ ਹੋਇਆ ਸੀ।

ਦਾਦੀ ਨੇ ਪੁੱਛਿਆ, 'ਕੀ ਗੱਲ ਏ, ਨਿਕਿਆ? ਤੈਨੂੰ ਚਾਹੀਦੈ ਕੁਝ?'

ਨਹੀਂ', ਤੂੰ ਸੁੱਤੀ ਹੋਈ ਨਹੀਂ, ਦਾਦੀ,' ਤੇ ਫੇਰ ਕੁਝ ਮਿੰਟਾਂ ਬਾਦ ਉਹਨੇ ਕਿਹਾ, "ਮੈਂ ਰਾਜਮ ਨੂੰ ਲਿਆਇਐਂ ਤੈਨੂੰ ਮਿਲਾਉਣ।'

ਅੱਛਾ, ਲਿਆਇਐਂ? ਦਾਦੀ ਨੇ ਕੂਕ ਕੇ ਕਿਹਾ। ਮੇਰੇ ਕੋਲ ਆ ਜਾ, ਰਾਜਮ। ਮੈਂ ਤੇਰਾ

ਚਿਹਰਾ ਚੰਗੀ ਤਰ੍ਹਾਂ ਨਹੀਂ ਵੇਖ ਸਕਦੀ। ਤੈਨੂੰ ਪਤੈ ਮੈਂ ਬੁੱਢੀ ਹਾਂ ਤੇ ਅੰਨ੍ਹੀ ਵੀ।'

ਸਵਾਮੀਨਾਥਨ ਨੂੰ ਬੜੀ ਕੌੜ ਚੜ੍ਹੀ। ਉਹ ਅੰਦਰ ਹੀ ਅੰਦਰ ਬੜਬੜਾ ਰਿਹਾ ਸੀ। ਰਾਜਮ ਨਾਲ ਇਹੋ ਜਿਹੀਆਂ ਯਭਲੀਆਂ ਮਾਰਨ ਦਾ ਦਾਦੀ ਦਾ ਕੀ ਮਤਲਬ?

ਰਾਜਮ ਉਹਦੀ ਮੰਜੀ ਤੇ ਬਹਿ ਗਿਆ। ਦਾਦੀ ਨੇ ਉਹਦੇ ਵਾਲਾਂ ਨੂੰ ਦੁਲਾਰਿਆ ਤੇ ਕਿਹਾ ਕਿ ਕਿੰਨੇ ਸੋਹਣੇ ਤੇ ਕੂਲੇ ਨੇ ਤੇਰੇ ਵਾਲ। ਭਾਵੇਂ ਅਸਲ ਵਿਚ ਉਹਦੇ ਵਾਲ ਛੋਟੇ ਵੀ ਸਨ ਤੇ ਚੁਭਦੇ ਵੀ ਸਨ। ਦਾਦੀ ਨੇ ਪੁੱਛਿਆ, 'ਕੀ ਨਾਂ ਏ ਤੇਰੀ ਮਾਂ ਦਾ, ਕਿੰਨੇ ਬਾਲ-ਬੱਚੇ ਨੇ ਉਹਦੇ? ਨਾਲੇ, ਕਿੰਨੇ ਕੁ ਗਹਿਣੇ ਨੇ ਉਹਦੇ ਕੋਲ?' ਰਾਜਮ ਨੇ ਜਵਾਬ ਵਿਚ ਦੱਸਿਆ ਕਿ ਉਹਦੀ ਮਾਂ ਕੋਲ ਕਾਲੇ ਰੰਗ ਦਾ ਇਕ ਟਰੰਕ ਹੈ ਜੋ ਜੜਾਊ ਗਹਿਣਿਆਂ ਨਾਲ ਭਰਿਆ ਹੋਇਐ। ਇਕ ਹੋਰ ਟਰੰਕ ਏ ਹਰੇ ਰੰਗ ਦਾ ਜੋ ਸੋਨੇ ਚਾਂਦੀ ਦੇ ਭਾਂਡਿਆਂ ਨਾਲ ਭਰਿਐ। ਫੇਰ ਰਾਜਮ ਨੇ ਉਹਨੂੰ ਮਦਰਾਸ, ਉਹਦੇ ਚਾਨਣ-ਮੁਨਾਰੇ, ਸਮੁੰਦਰ, ਟਰਾਮਾਂ, ਬੱਸਾਂ ਤੇ ਸਿਨਮਿਆਂ ਬਾਰੇ ਦੱਸਿਆ। ਦਾਦੀ ਸੁਣਦੀ ਤਾਂ ਹੈਰਾਨੀ ਨਾਲ ਉਹਦਾ ਅੰਦਰ ਦਾ ਸਾਹ ਅੰਦਰ ਤੇ ਬਾਹਰ ਦਾ ਬਾਹਰ ਰਹਿ ਜਾਂਦਾ।

## 3

ਜਦੋਂ ਸਵਾਮੀਨਾਥਨ ਕਲਾਸ ਵਿਚ ਵੜਿਆ ਤਾਂ ਬੈਂਚਾਂ ਤੇ ਬੈਠੇ ਮੁੰਡੇ ਹਿੜ-ਹਿੜ ਹੱਸਣ ਲਗ ਪਏ। ਉਹ ਤੁਰਦਾ-ਤੁਰਦਾ ਆਪਣੀ ਸੀਟ ਤੇ ਜਾ ਪਹੁੰਚਾ। ਉਹਨੂੰ ਆਸ ਸੀ ਕਿ ਇਹ ਹਾਸਾ ਮੇਰੇ ਕਾਰਣ ਨਹੀਂ। ਪਰ ਹਾਸਾ ਜਾਰੀ ਰਿਹਾ। ਉਹਨੇ ਏਧਰ ਓਧਰ ਵੇਖਿਆ। ਉਹਦੀ ਨਜ਼ਰ ਬਲੈਕਬੋਰਡ ਤਕ ਪਹੁੰਚੀ। ਉਹਦਾ ਚਿਹਰਾ ਤਪ ਕੇ ਲਾਲ ਹੋ ਗਿਆ। ਬੋਰਡ 'ਤੇ ਵੱਡੇ ਵੱਡੇ ਅਖਰਾਂ 'ਚ ਲਿਖਿਆ ਹੋਇਆ ਸੀ **'ਪੂਛ'**। ਸਵਾਮੀਨਾਥਨ ਤੁਰ ਕੇ ਬਲੈਕਬੋਰਡ ਤਕ ਪਹੁੰਚਾ ਤੇ ਹੱਥਾਂ ਨਾਲ ਉਹਨੂੰ ਮੇਟ ਦਿੱਤਾ। ਉਹਨੇ ਮੁੜ ਕੇ ਵੇਖਿਆ। ਸ਼ੰਕਰ ਦਾ ਸਿਰ ਆਪਣੀ ਨੋਟਬੁਕ ਉਪਰ ਝੁਕਿਆ ਹੋਇਆ ਸੀ ਤੇ ਮੂੰਗਫਲੀ ਆਪਣਾ ਬਸਤਾ ਖੋਲ੍ਹਣ ਦੇ ਆਹਰ ਵਿਚ ਸੀ। ਇਕ ਵੀ ਲਫ਼ਜ਼ ਬੋਲੇ ਬਗ਼ੈਰ ਸਵਾਮੀਨਾਥਨ ਮੂੰਗਫਲੀ ਤਕ ਪਹੁੰਚਾ ਤੇ ਉਹਦੀ ਗਲ੍ਹ ਤੇ ਇਕ ਜ਼ੋਰਦਾਰ ਚਪੇੜ ਕਢ ਮਾਰੀ। ਮੂੰਗਫਲੀ ਦੇ ਹੰਝੂ ਵਹਿ ਤੁਰੇ। ਉਹਨੇ ਸੌਂਹ ਖਾਧੀ ਕਿ ਮੈਂ ਨਹੀਂ ਲਿਖਿਆ। ਉਹਨੇ ਸ਼ੰਕਰ ਨੂੰ ਚੋਰ-ਅੱਖੇ ਵੇਖਿਆ। ਉਹ ਕਿਸੇ ਕੰਮ ਵਿਚ ਰੁੱਝਾ ਹੋਇਆ ਸੀ। ਸਵਾਮੀਨਾਥਨ ਉਹਦੇ ਵਲ ਮੁੜਿਆ ਤੇ ਇਕ ਚਪੇੜ ਉਹਦੇ ਵੀ ਮੂੰਹ ਤੇ ਜੜ ਦਿੱਤੀ।

ਫੇਰ ਤਾਂ ਭੜਥੂ ਪੈ ਗਿਆ। ਸ਼ੰਕਰ, ਸਵਾਮੀਨਾਥਨ ਤੇ ਮੂੰਗਫਲੀ ਇਕ ਦੂਜੇ ਦੇ ਹੇਠਾਂ ਉਪਰ ਹੁੰਦੇ, ਕਪੜੇ ਪਾੜਦੇ, ਮੂੰਹ ਨੋਚਦੇ ਤੇ ਠੁੱਡੇ ਮਾਰਦੇ ਜਾ ਰਹੇ ਸਨ। ਘੰਟੀ ਵੱਜੀ। ਰਾਜਮ, ਸੋਮੂ ਤੇ ਮਨੀ ਵੀ ਆ ਪਹੁੰਚੇ। ਅਧਿਆਪਕ ਵੀ ਆਇਆ ਤੇ ਹੱਕਾ-ਬੱਕਾ ਵੇਖਦਾ ਰਿਹਾ। ਉਹ ਵੇਖਦਾ ਰਿਹਾ ਤੇ ਓਏ-ਤੋਏ ਬੋਲਦਾ ਰਿਹਾ। ਹੋਰ ਉਹ ਕਰ ਵੀ ਕੀ ਸਕਦਾ ਸੀ। ਉਹ ਸੀ ਤਾਮਿਲ ਦਾ ਬੁੱਢਾ ਪੰਡਿਤ, ਸਕੂਲ ਵਿਚ ਸਭ ਤੋਂ ਵਿਚਾਰਾ ਅਧਿਆਪਕ।

ਸੋਮੂ ਤੇ ਮਨੀ ਨੇ ਇਹਨਾਂ ਘੁਲਾਟੀਆਂ ਨੂੰ ਛੁਡਾਇਆ। ਅਧਿਆਪਕ ਮੰਚ ਤੇ ਚੜ੍ਹਿਆ ਤੇ ਆਪਣੀ ਕੁਰਸੀ ਤੇ ਬੈਠ ਗਿਆ। ਕਲਾਸ ਥਾਓਂ ਥਾਈ ਬੈਠ ਗਈ। ਸੋਮੂ ਉਠਿਆ ਤੇ ਬੋਲਿਆ, 'ਸਰ ਜੀ, ਸਾਨੂੰ ਬਾਹਰ ਜਾਣ ਦਿਓ। ਅਸੀਂ ਕਲਾਸ ਵਿਚ ਵਿਘਨ ਨਹੀਂ ਪਾਉਣਾ ਚਾਹੁੰਦੇ।' ਅਧਿਆਪਕ ਨੇ ਨਾਂਹ-ਨੁੱਕਰ ਕੀਤੀ। ਪਰ ਮਨੀ ਤਾਂ ਬਾਹਰ ਜਾ ਹੀ ਚੁੱਕਾ ਸੀ ਤੇ ਸਵਾਮੀਨਾਥਨ ਤੇ ਮੂੰਗਫਲੀ ਨੂੰ ਵੀ ਆਪਣੇ ਅੱਗੇ ਅੱਗੇ ਹਿਕ ਕੇ ਲੈ ਗਿਆ ਸੀ। ਸੋਮੂ ਵੀ ਸ਼ੰਕਰ ਨੂੰ ਲੈ ਕੇ ਉਹਨਾਂ ਦੇ ਪਿੱਛੇ ਪਿੱਛੇ ਚਲਾ ਗਿਆ।

ਸਕੂਲ ਦੇ ਨਾਲ ਲਗਦਾ ਇਕ ਖੇਤ ਸੀ। ਏਸ ਕੱਲੀਕਾਰੀ ਥਾਂ ਉਹ ਪਹੁੰਚੇ। ਕੁਝ ਚਿਰ ਬੜਾ ਤਨਾਉ ਰਿਹਾ, ਖਾਮੋਸ਼ੀ ਰਹੀ। ਫੇਰ ਮਨੀ ਬੋਲਿਆ, ਉਏ ਨਿਕਿਓ ਬਦਮਾਸ਼ੋ, ਤੁਹਾਨੂੰ ਹੋਇਐ ਕੀ?' ਤਿੰਨ ਜਣੇ ਇਕੋ ਹੀ ਵਾਰੀ ਬੋਲੇ। ਸਵਾਮੀਨਾਥਨ ਦੀ ਆਵਾਜ਼ ਸਭ ਤੋਂ ਉੱਚੀ ਸੀ। 'ਉਹਨੇ... ਮੂੰਗਫਲੀ ਨੇ... ਲਿਖਿਆ ਪੂਛ... ਵੱਡੀ ਪੂਛ... ਬਲੈਕਬੋਰਡ ਤੇ... ਵੱਡਾ... '

'ਨਹੀਂ . . . ਮੈਂ ਨਹੀਂ, ਤੂੰ . . . ' ਮੂੰਗਫਲੀ ਚੀਖਿਆ।

'ਫੇਰ ਦੂਜੇ ਦੋਹਾਂ ਨੇ ਲਿਖਿਆ,' ਸਵਾਮੀਨਾਥਨ ਚੀਖ ਰਿਹਾ ਸੀ, ਉਹਦਾ ਇਸ਼ਾਰਾ ਸ਼ੰਕਰ ਵਲ ਸੀ।

'ਬੱਚੂ, ਤੂੰ ਵੇਖਿਆ ਮੈਨੂੰ? ਸ਼ੰਕਰ ਹਵਾਂਕਿਆ।

ਮਨੀ ਨੇ ਉਹਨਾਂ ਦੇ ਮੂੰਹ ਤੇ ਹੱਥ ਰਖ ਦਿੱਤਾ। 'ਪਰ ਇਹ ਪੂਛ ਹੈ ਕੀ, ਆਖ਼ਰ?' ਉਹਨੇ ਪੁੱਛਿਆ। ਹੁਣ ਤਕ ਉਹਨੂੰ ਇਸ ਬਾਰੇ ਕਿਸੇ ਕੁਝ ਨਹੀਂ ਸੀ ਦੱਸਿਆ ਗਿਆ।

'ਇਹ ਮੈਨੂੰ ਰਾਜਮ ਦੀ ਪੂਛ ਕਹਿੰਦੇ ਨੇ,' ਸਵਾਮੀਨਾਥਨ ਹਟਕੋਰੇ ਲੈ ਰਿਹਾ ਸੀ।

'ਮਨੀ ਦਾ ਚਿਹਰਾ ਯਖ਼ ਹੋ ਗਿਆ ਲਗਦਾ ਸੀ। ਉਹਨੇ ਪੁੱਛਿਆ, 'ਏਥੇ ਕਿਸ 'ਚ ਹਿੰਮਤ ਹੈ ਰਾਜਮ ਬਾਰੇ ਗੱਲਾਂ ਕਰਨ ਦੀ?'

'ਹਾਂ, ਹਿੰਮਤ !' ਸੋਮੂ ਨੇ ਉਹਦਾ ਬੋਲ ਦੁਹਰਾਇਆ।

'ਜੇ ਤੁਹਾਡੇ ਵਿੱਚੋਂ ਕਿਸੇ ਨੇ ਕੀਤਾ ਹੈ . . . ' ਮਨੀ ਗੱਜ ਰਿਹਾ ਸੀ। ਉਹਦੀ ਨਜ਼ਰ ਸ਼ੰਕਰ ਅਤੇ ਮੂੰਗਫਲੀ ਤੇ ਸੀ, ਜੋ ਥਰ ਥਰ ਕੰਬ ਰਹੇ ਸਨ।

'ਜੇ ਉਹਨਾਂ ਕੀਤੈ, ਤਾਂ ਤੂੰ ਕੀ ਕਰ ਸਕਦੈ?' ਸੋਮੂ ਨੇ ਪੁੱਛਿਆ। ਉਹਦੇ ਚਿਹਰੇ ਤੇ ਹਿਕਾਰਤ ਭਰੀ ਮੁਸਕਰਾਹਟ ਸੀ।

'ਕੀ ਮਤਲਬ ਏ ਤੇਰਾ, ਸੋਮੂ, ਕੀ ਮਤਲਬ?'

'ਵੇਖ ਉਏ ਮਨੀ,' ਸੋਮੂ ਚੀਖਿਆ, 'ਬਹੁਤ ਚਿਰ ਤੋਂ ਮੈਂ ਤੈਨੂੰ ਕਹਿਣ-ਕਹਿਣ ਸੋਚਦਾ ਰਿਹਾ। ਤੈਨੂੰ ਆਪਣੇ ਤੇ ਆਪਣੀ ਤਾਕਤ ਬਾਰੇ ਕੁਝ ਬਹੁਤਾ ਹੀ ਘਮੰਡ ਹੈ।' ਮਨੀ ਨੇ ਆਪਣਾ ਹੱਥ ਉਲਾਰਿਆ ਤੇ ਸੋਮੂ ਦੀ ਧੌਣ ਤੇ ਧਰ ਦਿੱਤਾ। ਸੋਮੂ ਨੇ ਇਕ ਤਗੜਾ ਮੁੱਕਾ ਮਾਰਿਆ ਤੇ ਹੱਥ ਪਰ੍ਹਾਂ ਧਕ ਦਿੱਤਾ। ਮਨੀ ਨੇ ਸੋਮੂ ਵਲ ਇਕ ਠੁੱਡਾ ਚਲਾਇਆ। ਸੋਮੂ ਇਕ ਪਾਸੇ ਹੋ ਗਿਆ ਤੇ ਇਕ ਠੁੱਡਾ ਆਪਣੇ ਵਲੋਂ ਜੜ ਦਿੱਤਾ ਜਿਸਨੇ ਦੂਜੇ ਨੂੰ ਲਗਭਗ ਦੂਹਰਾ ਕਰ ਦਿੱਤਾ।

ਕੋਲ ਖਲੋਤੇ ਤਿੰਨਾਂ ਮੁੰਡਿਆਂ ਨੂੰ ਆਪਣੀਆਂ ਅੱਖਾਂ ਤੇ ਯਕੀਨ ਨਹੀਂ ਸੀ ਆ ਰਿਹਾ। ਸੋਮੂ ਤੇ ਮਨੀ ਵਿਚਕਾਰ ਲੜਾਈ ! ਉਹਨਾਂ ਨੂੰ ਕੁਝ ਸਮਝ ਨਹੀਂ ਸੀ ਆ ਰਿਹਾ। ਉਹਨਾਂ ਸਮਝਿਆ ਸੋਮੂ ਤੇ ਮਨੀ ਇਕ ਦੂਜੇ ਨੂੰ ਜਾਨੋਂ ਮਾਰ ਦੇਣਗੇ। ਪਹਿਲਾਂ ਤਾਂ ਉਹ ਇਕ ਦੂਜੇ ਨੂੰ ਇਉਂ ਵੇਖਦੇ ਰਹੇ ਜਿਵੇਂ ਇਕ ਦੂਜੇ ਤੇ ਇਲਜ਼ਾਮ ਧਰ ਰਹੇ ਹੋਣ। ਫੇਰ ਉਹ ਸਕੂਲ ਵਲ ਦੌੜੇ।

ਸਾਹੋਸਾਹ ਹੋਏ ਉਹ ਸਾਰੇ ਹੈਡਮਾਸਟਰ ਕੋਲ ਪਹੁੰਚੇ ਜਿਹਨੇ ਬੜੇ ਮੁਸ਼ਕਿਲ ਨਾਲ ਉਹਨਾਂ ਦੀ ਗੱਲ ਸਮਝੀ ਕਿ ਨਾਲ ਲਗਦੇ ਖੇਤ ਵਿਚ ਇਸ ਵੇਲੇ ਦੋ ਕਤਲ ਹੋ ਰਹੇ ਹਨ। ਪਹਿਲੇ ਤਾਂ ਉਹਦਾ ਜੀ ਹੱਸਣ ਨੂੰ ਕੀਤਾ। ਪਰ ਫੇਰ ਮੁੰਡਿਆਂ ਦੇ ਚਿਹਰਿਆਂ ਤੇ ਘਬਰਾਹਟ ਤੇ ਸੰਜੀਦਗੀ ਵੇਖ ਕੇ ਉਹਨੇ ਹਾਸਾ ਰੋਕ ਲਿਆ ਤੇ ਆਪਣੀ ਠੋਡੀ ਖੁਰਕਣ ਲਗ ਪਿਆ। ਉਹਨੇ ਚਪੜਾਸੀ ਨੂੰ ਬੁਲਾਇਆ ਤੇ ਉਹਨੂੰ ਨਾਲ ਲੈ ਕੇ ਖੇਤ ਵਲ ਹੋ ਤੁਰਿਆ।

ਘੁਲਾਟੀਏ ਇਕ ਦੂਜੇ ਦੇ ਹੇਠਾਂ ਉੱਤੇ ਹੁੰਦੇ ਰੁੜ੍ਹੇ ਜਾ ਰਹੇ ਸਨ। ਉਹ ਖੇਤ ਦੇ ਇਕ ਪਾਸਿਓਂ ਦੂਜੇ ਪਾਸੇ ਤਕ ਸਭ ਜਗ੍ਹਾ ਸਨ। ਹੈਡਮਾਸਟਰ ਤੇ ਚਪੜਾਸੀ ਨੇ ਉਹਨਾਂ ਨੂੰ ਸੌਖਿਆਂ ਹੀ ਇਕ ਦੂਜੇ ਤੋਂ ਵਖ ਕੀਤਾ। ਇਹ ਵੇਖ ਕੇ ਸਵਾਮੀਨਾਥਨ ਨੂੰ ਬੜੀ ਹੈਰਾਨੀ ਹੋਈ। ਉਹ ਤਾਂ ਇਹ ਸਮਝਦਾ ਸੀ ਕਿ ਸੋਮੂ ਜਾਂ ਮਨੀ ਪਾਸ ਜਿੰਨੀ ਤਾਕਤ ਹੈ ਓਨੀ ਦੁਨੀਆ ਭਰ ਵਿਚ ਹੋਰ ਕਿਸੇ ਪਾਸ ਨਹੀਂ।

ਛੇ

# ਲੋੜ ਸਮੇਂ ਦਾ ਦੋਸਤ

## 1

ਤਿੰਨ ਹਫ਼ਤਿਆਂ ਬਾਦ, ਇਕ ਲੌਂਢੇ ਵੇਲੇ, ਸਵਾਮੀਨਾਥਨ ਮਨੀ ਦੇ ਘਰ ਸਾਹਵੇਂ ਖਲੋਤਾ ਸੀ। ਉਹ ਹੌਲੀ ਹੌਲ ਸੀਟੀ ਵਜਾ ਰਿਹਾ ਸੀ। ਮਨੀ ਘਰੋਂ ਨਿਕਲ ਕੇ ਉਹਦੇ ਨਾਲ ਰਲ ਗਿਆ। ਉਹ ਰਾਜਮ ਦੇ ਘਰ ਵਲ ਤੁਰ ਪਏ। ਰਸਤੇ ਵਿਚ ਉਹ ਅੰਦਾਜ਼ੇ ਲਾ ਰਹੇ ਸਨ ਕਿ ਆਖ਼ਰ ਰਾਜਮ ਸਾਨੂੰ ਕਿਸ ਤਰ੍ਹਾਂ ਹੈਰਾਨ ਕਰਨਾ ਚਾਹੁੰਦਾ ਸੀ। (ਰਾਜਮ ਨੇ ਉਹਨਾਂ ਨੂੰ ਕਿਹਾ ਸੀ ਕਿ ਜੇ ਉਹ ਲੌਂਢੇ ਵੇਲੇ ਉਹਨੂੰ ਮਿਲਣ ਆਉਣ ਤਾਂ ਉਹ ਉਹਨਾਂ ਨੂੰ ਐਸੀ ਗੱਲ ਨਾਲ ਹੈਰਾਨ ਕਰ ਦਏਗਾ ਜੋ ਪਹਿਲਾਂ ਸੋਚੀ ਨਹੀਂ ਜਾ ਸਕਦੀ।)

ਸਵਾਮੀਨਾਥਨ ਨੇ ਕਿਹਾ, 'ਮੇਰਾ ਖਿਆਲ ਹੈ ਕਿ ਰਾਜਮ ਸਿਰਫ਼ ਮਖ਼ੌਲ ਕਰ ਰਿਹਾ ਹੈ। ਇਹ ਤਾਂ ਇਕ ਚਾਲ ਹੈ ਸਾਨੂੰ ਆਪਣੇ ਘਰ ਬੁਲਾਉਣ ਦੀ।' ਇਸ ਸ਼ਕ ਕਾਰਣ ਉਹ ਇਕ ਨਾਲੀ ਵਿਚ ਡਿਗਦਿਆਂ ਡਿਗਦਿਆਂ ਮਸਾਂ ਬਚਿਆਂ।

ਸਵਾਮੀਨਾਥਨ ਨੇ ਇਕ ਅੰਦਾਜ਼ਾ ਹੋਰ ਲਾਇਆ, 'ਲਗਦੈ ਉਹ ਇਕ ਬਾਂਦਰ ਲਿਆਇਐ ਜਾਂ ਇਹੋ ਜਿਹੀ ਕੋਈ ਹੋਰ ਚੀਜ਼। ਮਨੀ ਵੀ ਉਹਦੇ ਇਸ ਅੰਦਾਜ਼ੇ ਨਾਲ ਸਹਿਮਤ ਹੋ ਗਿਆ। ਉਹ ਹੋਰ ਵੀ ਕਈ ਸੰਭਵ ਵਿਸ਼ਿਆਂ ਬਾਰੇ ਸੋਚਦੇ ਰਹੇ ਜਿਸ ਨਾਲ ਉਹਨਾਂ ਨੂੰ ਹੈਰਾਨੀ ਹੋ ਸਕਦੀ ਸੀ। ਅਖ਼ੀਰ ਤੇ ਉਹਨਾਂ ਅੰਦਾਜ਼ੇ ਲਾਉਣ ਦੀ ਕੋਸ਼ਿਸ਼ ਬੰਦ ਕਰ ਦਿੱਤੀ।

ਉਹਨਾਂ ਦੇ ਵਿਚਾਰ ਆਪਣੇ ਦੁਸ਼ਮਣਾਂ ਵਲ ਮੁੜੇ। ਮਨੀ ਨੇ ਕਿਹਾ, 'ਤੈਨੂੰ ਪਤੈ ਮੈਂ ਕੀ ਕਰਨ ਲੱਗਾਂ ਹਾਂ। ਮੈਂ ਸੋਮੂ ਦਾ ਲਕ ਤੋੜ ਦੇਣੈ। ਮੈਨੂੰ ਪਤੈ ਉਹ ਕਿੱਥੇ ਰਹਿੰਦੈ। ਉਹ ਰਹਿੰਦੈ ਕਬੀਰ ਗਲੀ ਵਿਚ, ਮਾਰਕੀਟ ਦੇ ਪਿਛਲੇ ਪਾਸੇ। ਮੈਂ ਕਈ ਵਾਰ ਵੇਖਿਐ ਉਹ ਰਾਤ ਵੇਲੇ ਅਕਸਰ ਨਿਕਲਦੈ ਉਸ ਗਲੀ ਵਿਚੋਂ ਤੇ ਮਾਰਕੀਟ ਵਿਚ ਆ ਕੇ ਪਾਨ-ਪੱਤੇ ਖ਼ਰੀਦਦੈ। ਸਭ ਤੋਂ ਪਹਿਲਾਂ ਮੈਂ ਪੱਥਰ ਮਾਰ ਕੇ ਗਲੀ ਵਿਚਲਾ ਲੈਂਪ ਤੋੜਾਂਗਾ ਨਗਰ ਪਾਲਿਕਾ ਵਾਲਾ। ਏਦਾਂ ਲੈਂਪ ਬੁਝਾ ਦਿਆਂਗਾ। ਤੈਨੂੰ ਨਹੀਂ ਪਤਾ ਕਬੀਰ ਗਲੀ ਵਿਚ ਕਿੰਨਾ ਘੁਪ ਹਨੇਰਾ ਹੁੰਦੈ . . . ਹੱਥ ਵਿਚ ਮੁੰਗਲੀ ਫੜੀ ਮੈਂ ਉਹਨੂੰ ਉਡੀਕਾਂਗਾ ਤੇ ਫੇਰ ਉਹ ਜਦੋਂ ਆਇਆ – ਹੱਡੀਆਂ ਤੋੜ ਦਿਆਂਗਾ ਉਹਦੀਆਂ ਤੇ ਉਹ ਧਰਤੀ ਤੇ ਚੁਫਾਲ ਲੇਟਿਆ ਹੋਵੇਗਾ. . . , ਇਹ ਸੋਚ ਕੇ ਹੀ ਸਵਾਮੀਨਾਥਨ ਨੂੰ ਕਾਂਬਾ ਛਿੜ ਗਿਆ। ਮਨੀ ਨੇ ਕਿਹਾ, ਬਸ ਏਥੇ ਹੀ ਬਸ ਨਹੀਂ। ਓਸ ਮੂੰਗਫਲੀ ਨੂੰ ਤਾਂ ਮੈਂ ਅੱਡੀ ਹੇਠ ਦਬਾ ਕੇ ਫੇਹ ਦੇਣਾ ਹੈ। ਸ਼ੰਕਰ ਨੂੰ ਬੋਦੀਓਂ ਫੜ ਕੇ ਮੈਂ ਸਰਯੂ ਵਾਲੇ ਪਿੱਪਲ ਤੇ ਟੰਗ ਦੇਣੈ..."

ਜਦੋਂ ਉਹ ਰਾਜਮ ਦੇ ਘਰ ਪਹੁੰਚੇ ਤਾਂ ਗੱਲਾਂ ਬੰਦ ਕਰ ਦਿੱਤੀਆਂ। ਗੇਟ ਨੂੰ ਕੁੰਡੀ

ਲੱਗੀ ਹੋਈ ਸੀ। ਉਹ ਕੰਧ ਉਪਰ ਚੜ੍ਹੇ ਤੇ ਅੰਦਰ ਛਾਲ ਮਾਰ ਦਿੱਤੀ। ਇਕ ਨੌਕਰ ਦੌੜਿਆ ਉਹਨਾਂ ਵਲ ਆਇਆ। ਉਹਨੇ ਪੁੱਛਿਆ ਤੁਸੀਂ ਕੰਧ 'ਤੇ ਕਿਉਂ ਚੜ੍ਹੇ।

'ਤੇਰੀ ਜਾਇਦਾਦ ਏ ਇਹ ਕੰਧ?' ਮਨੀ ਨੇ ਪੁੱਛਿਆ ਤੇ ਉੱਚੀ ਉੱਚੀ ਹੱਸਣ ਲਗ ਪਿਆ।

'ਪਰ ਜੇ ਤੁਹਾਡੀ ਹੱਡੀ-ਪਸਲੀ ਟੁਟ ਜਾਂਦੀ ਤਾਂ - ਨੌਕਰ ਬੋਲੀ ਜਾ ਰਿਹਾ ਸੀ।

'ਫੇਰ ਤੈਨੂੰ ਕੀ? ਤੇਰੀਆਂ ਪਸਲੀਆਂ ਤਾਂ ਸਬੂਤੀਆਂ ਨੇ, ਹੈਨ ਕਿ ਨਾ?' ਸਵਾਮੀਨਾਥਨ ਨੇ ਉਜੱਡਾਂ ਵਾਂਗ ਪੁੱਛਿਆ ਤੇ ਹੱਸੀ ਗਿਆ।

'ਇਕ ਗੱਲ ਹੋਰ,' ਮਨੀ ਨੇ ਕਿਹਾ, 'ਤੂੰ ਕਿਤੇ ਪੁਲਿਸ ਸੁਪਰਡੰਟ ਦਾ ਪੁੱਤਰ ਤਾਂ ਨਹੀਂ?'

'ਨਹੀਂ, ਨਹੀਂ,' ਨੌਕਰ ਨੇ ਜਵਾਬ ਦਿੱਤਾ।

'ਚੰਗਾ ਫੇਰ,' ਮਨੀ ਨੇ ਮੋੜਾ ਦਿੱਤਾ, 'ਅਸੀਂ ਪੁਲਿਸ ਸੁਪਰਡੰਟ ਦੇ ਪੁੱਤਰ ਨੂੰ ਮਿਲਣ ਆਏ ਹਾਂ। ਉਹਦੇ ਨਾਲ ਗੱਲ ਕਰਨੀ ਏ,' ਨੌਕਰ ਫੌਰਨ ਪਿਛਾਂਹ ਪਰਤ ਗਿਆ।

ਉਹ ਰਾਜਮ ਦੇ ਕਮਰੇ ਦੇ ਦਰਵਾਜ਼ੇ ਤੇ ਮੁਕੀਆਂ ਮਾਰਨ ਲਗ ਪਏ। ਦਰਵਾਜ਼ੇ ਵਿਚਲਾ ਤਾਲਾ 'ਕੜਿਚ' ਕਰਕੇ ਖੁੱਲਾ। ਉਹਨਾਂ ਸੁਣਿਆ ਤੇ ਇਕ ਥੰਮ੍ਹੀ ਉਹਲੇ ਲੁਕ ਗਏ। ਰਾਜਮ ਨੇ ਏਧਰ ਓਧਰ ਨਿਗਾਹ ਮਾਰੀ ਤੇ ਦਰਵਾਜ਼ਾ ਫੇਰ ਬੰਦ ਕਰ ਦਿੱਤਾ।

ਉਹ ਫੇਰ ਓਹਲਿਓਂ ਬਾਹਰ ਆਏ ਤੇ ਦਰਵਾਜ਼ੇ ਸਾਮ੍ਹਣੇ ਖਲੋ ਗਏ। ਉਹ ਸੋਚ ਰਹੇ ਸਨ ਕਿ ਅਗਾਂਹ ਕੀ ਕੀਤਾ ਜਾਏ। ਸਵਾਮੀਨਾਥਨ ਨੇ ਚਾਬੀ ਵਾਲੇ ਛੇਕ ਨੂੰ ਮੂੰਹ ਲਾਇਆ ਤੇ ਬਿੱਲੀ ਵਾਂਗ ਮਿਆਉਂ ਮਿਆਉਂ ਕੀਤਾ। ਮਨੀ ਨੇ ਉਹਨੂੰ ਧੂ ਕੇ ਪਰ੍ਹਾਂ ਕੀਤਾ ਤੇ ਛੇਕ ਨੂੰ ਆਪਣਾ ਮੂੰਹ ਲਾ ਕੇ ਕੁੱਤੇ ਵਾਂਗ ਭੌਂਕਣ ਲਗ ਪਿਆ। ਦਰਵਾਜ਼ੇ ਵਾਲੇ ਤਾਲੇ ਨੇ ਫੇ ਰ 'ਕੜਿਚ' ਕੀਤਾ। ਦਰਵਾਜ਼ਾ ਰਤਾ ਕੁ ਖੁੱਲ੍ਹਾ। ਮਨੀ ਨੇ ਸਵਾਮੀਨਾਥਨ ਦੇ ਕੰਨ 'ਚ ਫੂਕ ਮਾਰੀ, 'ਤੂੰ ਏ ਅੰਨ੍ਹਾ ਬਲੂੰਗਾ ਤੇ ਮੈਂ ਅੰਨ੍ਹਾ ਕਤੂਰਾ।'

ਮਨੀ ਗੋਡਿਆਂ ਤੇ ਹੱਥਾਂ ਭਾਰ ਹੋ ਗਿਆ, ਅੱਖਾਂ ਘੁਟ ਕੇ ਮੀਟ ਲਈਆਂ, ਦਰਵਾਜ਼ੇ ਨੂੰ ਸਿਰ ਨਾਲ ਢੁੱਡ ਮਾਰ ਕੇ ਖੋਲ੍ਹਿਆ ਤੇ ਅੰਨ੍ਹੇ ਕਤੂਰੇ ਵਾਂਗ ਰਾਜਮ ਦੇ ਕਮਰੇ ਵਿਚ ਦਾਖ਼ਲ ਹੋਇਆ। ਉਹਦੇ ਪਿੱਛੇ ਪਿੱਛੇ ਸਵਾਮੀਨਾਥਨ ਵੀ ਸਰਕਦਾ ਆ ਰਿਹਾ ਸੀ। ਆਪਣੇ ਵਿੱਤ ਮੁਤਾਬਿਕ ਉਹ ਮਿਆਉਂ-ਮਿਆਉਂ ਕਰ ਰਿਹਾ ਸੀ। ਉਹ ਕਮਰੇ ਵਿਚ ਚੁਫੇਰੇ ਚੱਕਰ ਲਾ ਰਹੇ ਸਨ। ਰਾਜਮ ਵੀ ਇਸ ਖੇਡ ਵਿਚ ਸ਼ਾਮਿਲ ਹੋ ਗਿਆ ਤੇ ਇਹਨੂੰ ਹੋਰ ਦਿਲਚਸਪ ਬਣਾ ਦਿੱਤਾ। ਕੁਝ ਸਕਿੰਟਾਂ ਬਾਦ ਉਹ ਵੀ ਕਦੀ ਮਿਆਉਂ-ਮਿਆਉਂ ਕਰਦਾ ਤੇ ਕਦੀ ਭੌਂ-ਭੌਂ ਤੇ ਯਾਰਾਂ ਦੀ ਬੋਲੀ ਦਾ ਜਵਾਬ ਦੇਂਦਾ। ਅੰਨ੍ਹਾ ਕਤੂਰਾ ਇਕ ਲੱਤ ਨਾਲ ਖਹਿਸਰਿਆ। ਉਹਨੇ ਸਮਝਿਆ ਇਹ ਲੱਤ ਰਾਜਮ ਦੀ ਹੈ ਤੇ ਉਹਨੇ ਪਿੰਨੀ ਤੇ ਕੂਲੀ ਜੇਹੀ ਦੰਦੀ ਵੱਢੀ। ਕਲਪਨਾ ਕਰੋ ਉਹ ਕਿੰਨਾ ਕੱਚਾ ਹੋਇਆ ਹੋਵੇਗਾ, ਜਦੋਂ ਉਹਨੇ ਅੱਖਾਂ ਖੋਲ੍ਹੀਆਂ ਤਾਂ ਵੇਖਿਆ ਕਿ ਜਿਸਨੂੰ ਮੈਂ ਦੰਦੀ ਵੱਢੀ ਏ ਉਹ ਤਾਂ ਮੇਰਾ ਵੈਰੀ, ਸੋਮੂ ਏ ! ਅੰਨ੍ਹਾ ਕਤੂਰਾ ਵੀ ਇਕ ਲੱਤ ਲਾਗੇ ਸੁੰਗੜ ਕੇ ਬਹਿ ਗਿਆ ਤੇ ਉਹਨੂੰ ਆਪਣੇ ਪੰਜੇ ਨਾਲ ਖੁਰਕਣ ਲਗ ਪਿਆ। ਜਦੋਂ ਉਹਨੇ ਅੱਖਾਂ ਖੋਲ੍ਹੀਆਂ ਤਾਂ ਵੇਖਿਆ ਕਿ ਜਿਸ ਲੱਤ ਨੂੰ ਉਹ ਸਹਿਲਾ ਰਿਹਾ ਸੀ, ਉਹ ਤਾਂ ਉਹਦੇ ਵੈਰੀ ਸ਼ੰਕਰ ਦੀ ਸੀ।

ਮਨੀ ਛਿਣ ਭਰ ਹੈਰਾਨ ਰਿਹਾ ਤੇ ਫੇਰ ਹੜਬੜਾ ਕੇ ਆਪਣੇ ਪੈਰਾਂ ਤੇ ਖਲੋ ਗਿਆ। ਉਹਨੇ ਏਧਰ ਓਧਰ ਝਾਤ ਮਾਰੀ। ਉਹ ਚਿਹਰਾ ਸ਼ਰਮ ਤੇ ਗੁੱਸੇ ਨਾਲ ਫਰਕ ਰਿਹਾ ਸੀ। ਉਹਨੇ ਵੇਖਿਆ ਕਿ ਮੂੰਗਫਲੀ ਇਕ ਨੁਕਰ ਵਿਚ ਬੈਠਾ ਸੀ। ਉਹਦੀਆਂ ਅੱਖਾਂ ਸ਼ਰਾਰਤ ਨਾਲ ਚਮਕ ਰਹੀਆਂ ਸਨ। ਮਨੀ ਵੇਗ ਵਿਚ ਉਠਿਆ ਕਿ ਉਹ ਨੂੰ ਗਲੋਂ ਜਾ ਫੜਾਂ। ਉਹਨੇ

ਸਿਰ ਮੋੜਿਆ ਤਾਂ ਵੇਖਿਆ ਕਿ ਰਾਜਮ ਉਹਨੂੰ ਠਰ੍ਹੰਮੇ ਨਾਲ ਵੇਖ ਰਿਹਾ ਸੀ। ਹਾਸਾ ਉਹਨੇ ਦਬਾਇਆ ਹੋਇਆ ਸੀ, ਇਸੇ ਲਈ ਉਹਦਾ ਮੂੰਹ ਹਲਕਾ ਜਿਹਾ ਫਰਕ ਰਿਹਾ ਸੀ।

ਜਿਥੋਂ ਤਕ ਸਵਾਮੀਨਾਥਨ ਦਾ ਸੰਬੰਧ ਹੈ ਉਹਦਾ ਜੀ ਕੀਤਾ ਕਿ ਕਿਸੇ ਮੇਜ਼ ਜਾਂ ਕਿਸੇ ਕੁਰਸੀ ਹੇਠ ਲੁਕ ਜਾਵਾਂ। ਓਥੋਂ ਦਾ ਹਨੇਰਾ ਹੀ ਉਹਨੂੰ ਆਪਣੇ ਲਈ ਸਭ ਤੋਂ ਚੰਗੀ ਥਾਂ ਪ੍ਰਤੀਤ ਹੁੰਦੀ ਸੀ।

'ਇਸ ਸਭ ਦਾ ਕੀ ਮਤਲਬ, ਰਾਜਮ?' ਮਨੀ ਨੇ ਪੁੱਛਿਆ।

'ਏਨਾ ਗਰਮ ਕਿਉਂ ਹੁੰਦੈ?'

'ਇਹ ਤੇਰੀ ਗ਼ਲਤੀ ਸੀ,' ਮਨੀ ਵੇਗਵਾਨ ਹੋ ਕੇ ਕਹਿ ਰਿਹਾ ਸੀ। 'ਮੈਨੂੰ ਨਹੀਂ ਸੀ ਪਤਾ . . . ' ਉਹਨੇ ਆਲੇ-ਦੁਆਲੇ ਝਾਤੀ ਮਾਰੀ।

'ਠੀਕ ਏ, ਪਰ ਮੈਂ ਨਹੀਂ ਸੀ ਕਿਹਾ ਤੈਨੂੰ ਕਿ ਚੁਪਾਏ ਵਾਂਗ ਚਲ ਤੇ ਭੌਂ-ਭੌਂ ਕਰ, ਕਿਹਾ ਸੀ ਮੈਂ'?

'ਸੋਮੂ ਤੇ ਉਹਦੇ ਸਾਥੀ ਹੱਸ ਪਏ। ਮਨੀ ਆਲੇ-ਦੁਆਲੇ ਘੂਰ ਰਿਹਾ ਸੀ। 'ਮੈਂ ਚਲਿਐਂ ਰਾਜਮ, ਇਹੋ ਜਿਹੀ ਥਾਂ ਮੇਰੇ ਲਈ ਨਹੀਂ।'

ਰਾਜਮ ਨੇ ਜਵਾਬ ਦਿੱਤਾ, 'ਬੇਸ਼ਕ ਚਲਾ ਜਾਹ ਜੇ ਤੂੰ ਅੱਗੋਂ ਤੋਂ ਮੇਰੇ ਨਾਲ ਮਿਲਣਾ-ਬੋਲਣਾ ਨਹੀਂ ਚਾਹੁੰਦਾ।'

ਮਨੀ ਨੂੰ ਅਚਵੀ ਜਿਹੀ ਹੋ ਰਹੀ ਸੀ, ਉਹ ਅਵਾਜ਼ਾਰ ਲਗਦਾ ਸੀ। ਰਾਜਮ ਉਹਨੂੰ ਇਕ ਪਾਸੇ ਲੈ ਗਿਆ ਤੇ ਉਹਨੂੰ ਠੰਢਾ ਕੀਤਾ। ਰਾਜਮ ਨੇ ਫੇਰ ਸਵਾਮੀਨਾਥਨ ਵਲ ਰੁੱਖ ਕੀਤਾ। ਉਹ ਤਾਂ ਦੁਖ ਦੀ ਅਥਾਹ ਖੱਡ 'ਚ ਡਿੱਗਾ ਹੋਇਆ ਸੀ। ਉਹਨੇ ਉਹਨੂੰ ਸੌਖਿਆਂ ਕੀਤਾ ਤੇ ਤਾਰੀਫ਼ ਕੀਤੀ ਕਿ ਬਿੱਲੀ ਤੇ ਕੁੱਤੇ ਦੀ ਜੋ ਨਕਲ ਉਹਨਾਂ ਪੇਸ਼ ਕੀਤੀ, ਉਹੋ ਜਿਹੀ ਪਹਿਲਾਂ ਕਦੇ ਨਹੀਂ ਦੇਖੀ ਕਿਤੇ। ਉਹਨੇ ਮੰਨਿਆ ਕਿ ਕੁਝ ਮਿੰਟ ਤਾਂ ਉਹ ਇਹੋ ਸੋਚਦਾ ਰਿਹਾ ਕਿ ਸੱਚੀ-ਮੁੱਚੀ ਦਾ ਬਲੂੰਗਾ ਤੇ ਸੱਚੀ-ਮੁੱਚੀ ਦਾ ਹੀ ਕਤੂਰਾ ਵੇਖ ਰਿਹਾ ਹਾਂ। ਜੇ ਉਹ ਏਦਾਂ ਮੇਲਿਆਂ ਉਪਰ ਕਰਨ ਤਾਂ ਉਹਨਾਂ ਨੂੰ ਇਨਾਮ ਮਿਲਿਆ ਕਰਨ। ਜੇ ਸਵਾਮੀਨਾਥਨ ਤੇ ਮਨੀ ਇਸ ਖੇਡ ਨੂੰ ਇਕ ਵਾਰੀ ਫੇਰ ਕਰਨ ਤਾਂ ਬੜਾ ਮਜ਼ਾ ਆਵੇ। ਮੈਂ ਤਾਂ ਪਿਤਾ ਜੀ ਨੂੰ ਬੁਲਾ ਲਿਆਵਾਂ ਵੇਖਣ ਲਈ।'

ਇਸ ਨਾਲ ਬੜਾ ਸੁਖ ਮਿਲਿਆ। ਸਵਾਮੀਨਾਥਨ ਤੇ ਮਨੀ ਨੂੰ ਆਪਣੇ ਆਪ ਤੇ ਮਾਨ ਜਿਹਾ ਹੋਇਆ। ਇਸਦੇ ਬਾਦ ਖਾਣ-ਪੀਣ ਦਾ ਦੌਰ ਸ਼ੁਰੂ ਹੋਇਆ। ਉਸ ਸਮੇਂ ਤਾਂ ਉਹ ਪੂਰੀ ਤਰ੍ਹਾਂ ਖੁਸ਼ ਸਨ। ਸਿਰਫ਼ ਅੰਦਰੋਂ ਅੰਦਰ ਬਾਕੀ ਦੇ ਤਿੰਨਾਂ ਜਣਿਆਂ ਬਾਰੇ ਸੋਚ ਰਹੇ ਸਨ।

ਉਹ ਇਸੇ ਮਨੋਸਥਿਤੀ ਵਿਚ ਸਨ ਜਦੋਂ ਰਾਜਮ ਨੇ ਦੋਸਤੀ ਬਾਰੇ ਭਾਸ਼ਣ ਦੇਣਾ ਸ਼ੁਰੂ ਕੀਤਾ। ਉਹਨੇ ਦੋਸਤੀ ਬਾਰੇ ਪ੍ਰਭਾਵਸ਼ਾਲੀ ਗੱਲਾਂ ਕੀਤੀਆਂ। ਇਸ ਪ੍ਰਥਾਏ ਉਹਨੇ ਆਪਦੀ ਇਕ ਕਿਤਾਬ ਵਿਚੋਂ ਉਸ ਕਹਾਣੀ ਦਾ ਹਵਾਲੇ ਦਿੱਤਾ ਜੋ ਇਕ ਮਰ ਰਹੇ ਬੁੱਢੇ ਆਦਮੀ ਤੇ ਲਕੜੀਆਂ ਦੇ ਗੱਠੇ ਬਾਰੇ ਸੀ। ਉਸ ਤੋਂ ਸਿੱਧ ਹੁੰਦਾ ਸੀ ਕਿ ਏਕਤਾ ਵਿਚ ਸ਼ਕਤੀ ਹੈ। ਸਮੇਂ ਤੇ ਕੰਮ ਆਉਣ ਵਾਲਾ ਦੋਸਤ ਹੀ ਸੱਚਾ ਦੋਸਤ ਹੁੰਦਾ ਹੈ। ਉਹਨੇ ਫੇਰ ਲੂੰ-ਕੰਡੇ ਖੜੇ ਕਰਨ ਵਾਲੇ ਉਹਨਾਂ ਵੇਰਵਿਆਂ ਦਾ ਵੀ ਜ਼ਿਕਰ ਕੀਤਾ ਜਿਨ੍ਹਾਂ ਦਾ ਵੈਰ-ਵਿਰੋਧ ਵਧਾਉਣ ਵਾਲੇ ਲੋਕਾਂ ਨੂੰ ਨਰਕ ਵਿਚ ਸਾਮ੍ਹਣਾ ਕਰਨਾ ਪਏਗਾ। ਰਾਜਮ ਦੇ ਅਨੁਸਾਰ ਵੇਦਾਂ ਵਿਚ ਲਿਖਿਆ ਹੈ ਕਿ ਜੋ ਆਦਮੀ ਵੈਰ-ਵਿਰੋਧ ਪੈਦਾ ਕਰਦਾ ਹੈ, ਮੌਤ ਦੇ ਬਾਦ ਉਹਨੂੰ ਛੋਟੇ ਜਿਹੇ ਕਮਰੇ ਵਿਚ ਬੰਦ ਕਰਕੇ ਤਾਲਾ ਜੜ ਦਿੱਤਾ ਜਾਏਗਾ। ਉਹਨੂੰ ਗਰਮ ਲਾਲ-ਸੂਹੇ

ਲੋਹੇ ਦੇ ਮੰਚ ਉਪਰ ਅਲਫ਼ ਨੰਗਾ ਖਲ੍ਹਿਆਰ ਦਿੱਤਾ ਜਾਏਗਾ। ਚਾਰ ਚੁਫੇਰੇ ਸ਼ਹਿਦ ਦੀਆਂ-ਮੱਖੀਆਂ ਦੇ ਛੱਤੇ ਲੱਗੇ ਹੋਣਗੇ ਤੇ ਮੱਖੀਆਂ ਵੀ ਨਿੰਬੂਆਂ ਜਿਡੀਆਂ ਵੱਡੀਆਂ ਹੋਣਗੀਆਂ। ਜੇ ਉਹ ਪਾਪੀ ਉਸ ਮੰਚ ਤੋਂ ਹੇਠਾਂ ਉਤਰੇਗਾ ਤਾਂ ਉਹਦਾ ਪੈਰ ਬਿੱਛੂਆਂ ਤੇ ਕੰਨਖਜੂਰਿਆਂ ਉਪਰ ਪਏਗਾ ਜੋ ਸੈਂਕੜਿਆਂ ਦੀ ਗਿਣਤੀ ਵਿਚ ਉਸ ਕਮਰੇ ਵਿਚ ਰੀਂਗਦੇ ਫਿਰ ਰਹੇ ਹੋਣਗੇ।

(ਮੁੰਡਿਆਂ ਦੇ ਸਰੀਰਾਂ ਵਿਚੋਂ ਇਕ ਕੰਬਣੀ ਦੀ ਲਹਿਰ ਲੰਘ ਗਈ)

ਪਾਪੀ ਨੂੰ ਏਦਾਂ ਮਹੀਨਾ ਭਰ ਖਲੋਣਾ ਪਏਗਾ। ਨਾ ਉਹਨੂੰ ਕੁਝ ਖਾਣ ਨੂੰ ਮਿਲੇਗਾ ਨਾ ਨੀਂਦ ਆਏਗੀ। ਮਹੀਨੇ ਦੇ ਬਾਦ ਉਹਨੂੰ ਕਿਸੇ ਹੋਰ ਥਾਂ ਬਦਲ ਦਿੱਤਾ ਜਾਏਗਾ। ਉੱਬਲਦੇ ਤੇਲ ਦੀ ਝੀਲ ਉਪਰ ਇਕ ਭੀੜਾ ਜਿਹਾ ਪੁਲ ਹੋਵੇਗਾ। ਪੁਲ ਏਨਾ ਭੀੜਾ ਹੋਵੇਗਾ ਕਿ ਉਸ ਉਪਰ ਇਕ ਵੇਲੇ ਇਕ ਪੈਰ ਰਖਿਆ ਜਾ ਸਕੇਗਾ। ਉਸ ਭੀੜੇ ਪੁਲ ਉਪਰ ਵੀ ਭੂੰਡਾਂ ਦੀਆਂ ਖਪਰਾਂ ਹੋਣਗੀਆਂ ਬਹੁਤ ਸਾਰੀਆਂ। ਥੋਰ੍ਹਾਂ ਉਗੀਆਂ ਹੋਣਗੀਆਂ ਤੇ ਪਿੱਛੋਂ ਹੁੱਝਾ ਮਾਰ ਕੇ ਉਹਨੂੰ ਤੁਰਨ ਲਈ ਮਜਬੂਰ ਕੀਤਾ ਜਾਏਗਾ।

ਉਹਨੂੰ ਪਹਿਲਾਂ ਇਕ ਤੇ ਫੇਰ ਦੂਜਾ ਪੈਰ ਰਖ ਕੇ ਆਪਣੇ ਆਪ ਨੂੰ ਸਾਵਾਂ ਰਖ ਕੇ ਤੁਰਨਾ ਪਏਗਾ ਤਾਂ ਕਿ ਉਹ ਹੇਠਾਂ ਉਬਲਦੀ ਝੀਲ ਵਿਚ ਡਿੱਗ ਨਾ ਪੈਣ। ਏਦਾਂ ਕਈ ਜੁਗ ਤੁਰਨਾ ਪਏਗਾ, ਪਤਾ ਨਹੀਂ ਕਦੋਂ ਤਕ . . . ।

ਮੁੰਡਿਆਂ ਉਪਰ ਇਸਦਾ ਬਹੁਤ ਪ੍ਰਭਾਵ ਪਿਆ। ਰਾਜਮ ਨੇ ਫੇਰ ਉਹਨਾਂ ਨੂੰ ਬੇਨਤੀ ਕੀਤੀ ਕਿ ਹਰ ਕੋਈ ਅਗਾਂਹ ਆਏ ਤੇ ਕਹੇ ਕਿ ਅਸੀਂ ਅੱਗੇ ਤੋਂ ਇਕ ਦੂਜੇ ਦੇ ਦੁਸ਼ਮਣ ਨਹੀਂ ਹੋਵਾਂਗੇ। ਜੇ ਸ਼ੰਕਰ ਨੇ ਕਿਹਾ ਤਾਂ ਉਹਨੂੰ ਇਕ ਜਿਲਦ ਵਾਲੀ ਕਾਪੀ ਮਿਲੇਗੀ। ਜੇ ਸਵਾਮੀਨਾਥਨ ਕਹੇਗਾ ਤਾਂ ਉਹਨੂੰ ਚਾਬੀ ਵਾਲਾ ਇੰਜਨ ਮਿਲੇਗਾ। ਜੇ ਸੋਮੂ ਕਹੇਗਾ ਤਾਂ ਉਹਨੂੰ ਇਕ ਪੇਟੀ ਮਿਲੇਗੀ ਤੇ ਜੇ ਮਨੀ ਕਹੇਗਾ ਤਾਂ ਉਹਨੂੰ ਇਕ ਸੋਹਣਾ ਜਿਹਾ ਜੇਬੀ ਚਾਕੂ ਮਿਲੇਗਾ। ਮੂੰਗਫਲੀ ਨੂੰ ਇਕ ਨਿੱਕਾ ਜਿਹਾ ਖ਼ੂਬਸੂਰਤ ਪੈਨ ਮਿਲੇਗਾ।

ਉਹਨੇ ਆਪਣੀ ਅਲਮਾਰੀ ਖੋਲ੍ਹ ਦਿੱਤੀ ਤੇ ਇਨਾਮ ਵਾਲੀਆਂ ਚੀਜ਼ਾਂ ਵਿਖਾ ਦਿੱਤੀਆਂ। ਕੁਝ-ਚਿਰ ਲਈ ਚੁਪ ਵਰਤ ਗਈ। ਹਰ ਕੋਈ ਆਪਣੇ ਨਹੁੰ ਟੁਕ ਰਿਹਾ ਸੀ।

ਸਭ ਤੋਂ ਪਹਿਲਾਂ ਮੂੰਗਫਲੀ ਉਠਿਆ। ਉਹ ਅਲਮਾਰੀ ਦੇ ਸਾਮ੍ਹਣੇ ਜਾ ਖਲੋਤਾ ਤੇ ਬੋਲਿਆ, ਮੈਨੂੰ ਫਾਊਨਟੈਨ ਪੈਨ ਵੇਖ ਲੈਣ ਦਿਉ। ਰਾਜਮ ਨੇ ਉਹਨੂੰ ਪੈਨ ਦੇ ਦਿੱਤਾ। ਮੂੰਗਫਲੀ ਇਹਨੂੰ ਚੁਫੇਰਿਓਂ ਵੇਖਦਾ ਰਿਹਾ ਤੇ ਫੇਰ ਕੁਝ ਕਹੇ ਬਗ਼ੈਰ ਪੈਨ ਮੋੜ ਦਿੱਤਾ। 'ਤੈਨੂੰ ਚੰਗਾ ਨਹੀਂ ਲੱਗਾ, ਕਿਉਂ?' ਰਾਜਮ ਨੇ ਪੁੱਛਿਆ। ਮੂੰਗਫਲੀ ਅਲਮਾਰੀ ਨੂੰ ਘੂਰ ਘੂਰ ਵੇਖ ਰਿਹਾ ਸੀ। ਉਹਨੇ ਕਿਹਾ, 'ਮੈਂ ਔਹ ਬਕਸਾ ਨਹੀਂ ਲੈ ਸਕਦਾ?' ਉਹਨੇ ਇਕ ਛੋਟੇ ਜਿਹੇ ਬਕਸੇ ਵਲ ਇਸ਼ਾਰਾ ਕੀਤਾ। ਉਸ ਉਪਰ ਬਹੁਤ ਸਾਰੇ ਕਾਲੇ-ਪੀਲੇ ਡੀਜ਼ਾਇਨ ਸਨ ਤੇ ਉਹਦੇ ਢੱਕਣ ਉਪਰ ਤਾਜਮਹਿਲ ਦਾ ਛੋਟਾ ਜਿਹਾ ਚਿੱਤਰ ਸੀ। ਰਾਜਮ ਨੇ ਕਿਹਾ, ਇਹ ਮੈਂ ਤੈਨੂੰ ਨਹੀਂ ਦੇ ਸਕਦਾ, ਇਹ ਮੈਨੂੰ ਆਪ ਚਾਹੀਦਾ ਹੈ।' ਫੇਰ ਉਹ ਬੋਲਦਾ-ਬੋਲਦਾ ਰੁਕ ਗਿਆ। ਉਹਦੇ ਟਰੰਕ ਵਿਚ ਇਹੋ ਜਿਹੇ ਦੋ ਬਕਸੇ ਹੋਰ ਸਨ। ਉਹਨੇ ਆਪਣਾ ਮਨ ਬਦਲ ਲਿਆ। 'ਨਹੀਂ, ਮੈਨੂੰ ਇਹਦੀ ਲੋੜ ਨਹੀਂ। ਜੇ ਤੈਨੂੰ ਪਸੰਦ ਹੈ ਤਾਂ ਬੇਸ਼ਕ ਲੈ ਲੈ।'

ਥੋੜ੍ਹੇ ਹੀ ਚਿਰ 'ਚ ਮਨੀ ਚਾਕੂ ਨੂੰ ਆਪਣੀ ਹਥੇਲੀ ਤੇ ਤਿੱਖਾ ਕਰ ਰਿਹਾ ਸੀ। ਸੋਮੂ ਲਕ ਦੁਆਲੇ ਪੇਟੀ ਵਲ ਰਿਹਾ ਸੀ। ਸ਼ੰਕਰ ਜਿਲਦ ਵਾਲੀ ਮੋਟੀ ਕਾਪੀ ਦੇ ਪੰਨਿਆਂ 'ਚ ਉਂਗਲਾਂ ਫੇਰ ਰਿਹਾ ਸੀ ਤੇ ਸਵਾਮੀਨਾਥਨ ਨੇ ਬੜੀ ਅਪਣੱਤ ਨਾਲ ਹਰੇ ਇੰਜਨ ਨੂੰ ਘੁਟ ਕੇ ਕਲੇਜੇ ਨਾਲ ਲਾਇਆ ਹੋਇਆ ਸੀ।

ਸੱਤ

# ਇਕ ਨਵਾਂ ਪ੍ਰਾਹੁਣਾ

## I

ਮਾਂ ਪਿਛਲੇ ਦੋ ਦਿਨਾਂ ਤੋ ਬਿਮਾਰ ਸੀ। ਉਹ ਰਸੋਈ ਵਿਚ ਨਾ ਹੁੰਦੀ ਤਾਂ ਸਵਾਮੀਨਾਥਨ ਨੂੰ ਉਹਦੀ ਘਾਟ ਬੁਰੀ ਤਰ੍ਹਾਂ ਮਹਿਸੂਸ ਹੁੰਦੀ। ਆਪਣੀ ਧਿਆਨ ਰੱਖਣ ਵਾਲੀ ਮਾਂ ਤੋਂ ਬਗ਼ੈਰ ਉਹ ਅਵਾਜ਼ਾਰ ਜਿਹਾ ਜਾਪਦਾ। ਉਹਨੂੰ ਮਾਂ ਦੇ ਕਮਰੇ ਵਿਚ ਲਿਜਾਇਆ ਗਿਆ। ਮਾਂ ਆਪਣੇ ਮੰਜੇ ਤੇ ਲੰਮੀ ਪਈ ਸੀ, ਰੰਗ ਪੀਲਾ, ਵਾਲ ਖਿਲਰੇ ਹੋਏ, ਅਣਸਵਾਰੇ। ਉਹਨੇ ਪੁੱਤਰ ਨੂੰ ਆਪਣੇ ਨੇੜੇ ਬੁਲਾਇਆ। ਉਹਨੇ ਪੁੱਛਿਆ ਤੂੰ ਲਿੱਸਾ ਕਿਉਂ ਲਗਦੈਂ, ਰੋਟੀ ਤਾਂ ਠੀਕ-ਠੀਕ ਖਾਂਦੈਂ, ਨੀਂਦ ਤਾਂ ਆਉਂਦੀ ਏ ਨਾ ਚੰਗੀ ਤਰ੍ਹਾਂ। ਸਵਾਮੀਨਾਥਨ ਦੀਆਂ ਅੱਖੀਆਂ ਟਡੀਆਂ ਰਹਿ ਗਈਆਂ। ਉਹ ਵੇਖਦਾ ਹੋਇਆ ਵੀ ਕੁਝ ਨਹੀਂ ਸੀ ਵੇਖ ਰਿਹਾ। ਮਾਂ ਕੁਝ ਹੋਰ ਹੀ ਤਰ੍ਹਾਂ ਦੀ ਲਗਦੀ ਸੀ। ਜਦੋਂ ਉਹ ਮਾਂ ਨਾਲ ਗੱਲਾਂ ਕਰ ਰਿਹਾ ਸੀ ਤਾਂ ਠੰਢਾ ਜਿਹਾ ਸੀ, ਕੁਝ ਮਨ ਵਿਚ ਰਖ ਕੇ ਬੋਲ ਰਿਹਾ ਸੀ। ਉਹਦੀ ਸ਼ਕਲ ਸੂਰਤ ਉਹਨੂੰ ਉਦਾਸ ਕਰ ਗਈ। ਉਹਨੇ ਆਪਣੇ ਆਪ ਨੂੰ ਆਪਣੀ ਮਾਂ ਦੀ ਪਕੜ ਵਿਚੋਂ ਛੁਡਾਇਆ ਤੇ ਬਾਹਰ ਦੌੜ ਗਿਆ।

ਦਾਦੀ ਨੇ ਦੱਸਿਆ ਕਿ ਉਹਨੂੰ ਇਕ ਭਰਾ ਮਿਲਣ ਵਾਲਾ ਹੈ। ਉਹਨੇ ਇਹ ਖ਼ਬਰ ਸੁਣੀ ਪਰ ਉਹਨੂੰ ਕੋਈ ਖ਼ੁਸ਼ੀ ਨਾ ਹੋਈ।

ਉਹ ਰਾਤ ਉਹਨੂੰ ਦਾਦੀ ਦੇ ਮੰਜੇ ਤੇ ਸੌਣ ਦਿੱਤਾ ਗਿਆ। ਸਾਰੀ ਰਾਤ ਬੱਤੀਆਂ ਜਗਦੀਆਂ ਰਹੀਆਂ। ਜਦੋਂ ਕਦੀ ਵੀ ਉਹਦੀ ਅੱਖ ਖੁਲਦੀ, ਉਹ ਵੇਖਦਾ ਕਿ ਗਲਿਆਰੇ ਵਿਚੋਂ ਪੈਰ ਏਧਰ-ਓਧਰ ਆ ਜਾ ਰਹੇ ਸਨ, ਕੋਈ ਰੁਝੇਵਾਂ ਸੀ। ਰਾਤ ਬਹੁਤ ਬੀਤ ਚੁੱਕੀ ਸੀ ਜਦੋਂ ਉਹ ਜਾਗਿਆ। ਵੱਡੇ ਕਮਰੇ ਵਿਚ ਉਹਨੇ ਇਕ ਲੇਡੀ ਡਾਕਟਰ ਵੇਖੀ। ਉਹ ਇਸ ਤਰ੍ਹਾਂ ਪੇਸ਼ ਆ ਰਹੀ ਸੀ ਜਿਵੇਂ ਇਹ ਘਰ ਓਸੇ ਦਾ ਹੈ। ਉਹ ਮਾਂ ਵਾਲੇ ਕਮਰੇ ਵਿਚ ਗਈ ਤੇ ਕੁਝ ਚਿਰ ਬਾਦ ਕਮਰੇ ਵਿਚੋਂ ਘੁਸਰ-ਫੁਸਰ ਤੇ ਕਰਾਹੁਣ ਦੀਆਂ ਰਲੀਆਂ-ਮਿਲੀਆਂ ਆਵਾਜ਼ਾਂ ਆਉਣ ਲਗੀਆਂ। ਕੋਈ ਆਪਣੀ ਪੀੜ ਨੂੰ ਦਬਾਉਂਦਾ ਜਾਪਦਾ ਸੀ। ਲੇਡੀ ਡਾਕਟਰ ਬਾਹਰ ਨਿਕਲੀ, ਉਹਦਾ ਚਿਹਰਾ ਗੰਭੀਰ ਸੀ। ਉਹ ਹਰ ਕਿਸੇ ਨੂੰ ਕੁਝ ਨਾ ਕੁਝ ਕਰਨ ਦਾ ਹੁਕਮ ਦੇ ਰਹੀ ਸੀ। ਉਹਨੇ ਤਾਂ ਪਿਤਾ ਜੀ ਨੂੰ ਵੀ ਕੁਝ ਕਰਨ ਦਾ ਆਦੇਸ਼ ਦਿੱਤਾ। ਕੁਝ ਚਿਰ ਲਈ ਪਿਤਾ ਜੀ ਕਿਤੇ ਗ਼ਾਇਬ ਹੋ ਗਏ। ਜਦੋਂ ਮੁੜੇ ਉਹਦੇ ਹੱਥ ਵਿਚ ਇਕ ਛੋਟੀ ਜਿਹੀ ਬੋਤਲ ਸੀ। ਉਹ ਵੀ ਅਨਿਸਚੇ ਜੇਹੀ ਦੀ ਹਾਲਤ ਵਿਚ ਏਧਰ ਓਧਰ ਤੁਰੇ ਫਿਰਦੇ ਸਨ। ਧੀਮੇ ਸੁਰ ਵਿਚ ਆਵਾਜ਼ਾਂ, ਕਾਹਲੀ, ਗੰਭੀਰਤਾ, ਘਬਰਾਹਟ, ਗਰਮ

ਪਾਣੀ ਤੇ ਦਵਾਈਆਂ . . . ਇਕ ਨਵੇਂ ਜੀਅ ਨੂੰ ਸੰਸਾਰ ਵਿਚ ਲਿਆਉਣ ਦੀਆਂ ਤਿਆਰੀਆਂ ਹੋ ਰਹੀਆਂ ਸਨ। ਸਵਾਮੀਨਾਥਨ ਸਭ ਕੁਝ ਏਨਾ ਹੈਰਾਨਕੁਨ ਸੀ ਕਿ ਉਹਨੂੰ ਕੁਝ ਸਮਝ ਨਹੀਂ ਸੀ ਆ ਰਹੀ। ਇਸ ਵਿਚ ਜੋ ਕੋਈ ਵੀ ਦਾਦੀ ਲਾਗਿਓਂ ਲੰਘਦਾ ਉਹਨੂੰ ਕੁਝ ਨਾ ਕੁਝ ਪੁੱਛਦੀ, ਪਰ ਕੋਈ ਵੀ ਉਹਨੂੰ ਜਵਾਬ ਦੇਣ ਦੀ ਖੇਚਲ ਨਾ ਕਰਦਾ।



ਕੀ ਫ਼ਰਕ ਪੈਂਦਾ ਸੀ। ਦਾਦੀ ਦੇ ਬਿਸਤਰੇ ਤੇ ਪੰਜ ਦਰੀਆਂ ਗੁਦਗੁਦੀਆਂ ਸਨ, ਉਹਦੇ ਪੰਜ ਸਿਰਹਾਣੇ ਬੜੇ ਨਿੱਘੇ ਸਨ। ਲਾਗੇ ਹੀ ਦਾਦੀ ਸੀ, ਉਹਦਾ ਨੇੜ ਵੀ ਮਨ ਨੂੰ ਹੌਸਲੇ 'ਚ ਰਖਦਾ ਸੀ। ਤੇ ਹੁਣ ਸਵਾਮੀਨਾਥਨ ਦੀਆਂ ਅੱਖੀਆਂ ਵੀ ਨੀਂਦ ਨਾਲ ਭਾਰੀਆਂ ਹੁੰਦੀਆਂ ਜਾ ਰਹੀਆਂ ਸਨ। ਉਹਨੂੰ ਹੋਰ ਕੀ ਚਾਹੀਦਾ ਸੀ। ਉਹ ਸੌਂ ਗਿਆ।

**2**

ਤਾਮਿਲ ਦੇ ਪੰਡਿਤ ਜੀ ਨੇ ਕਦੀ ਹਜਾਮਤ ਨਹੀਂ ਸੀ ਕਰਾਈ। ਚਾਂਦੀ ਦੇ ਫਰੇਮ ਵਾਲੀ ਉਹਦੀ ਐਨਕ ਉਹਦੇ ਨੱਕ ਤੇ ਵਿੰਗੀ-ਟੇਢੀ ਟਿਕੀ ਰਹਿੰਦੀ ਸੀ। ਉਹ ਤਾਮਿਲ ਵਿਆਕਰਣ ਦੀਆਂ ਗੁੰਝਲਾਂ ਕਲਾਸ ਨੂੰ ਸਮਝਾ ਰਹੇ ਸਨ। ਵਿਦਿਆਰਥੀਆਂ ਨਾਲੋਂ ਪੰਡਿਤ ਜੀ ਵਧੇਰੇ ਉਮਾਹ ਵਿਚ ਸਨ। ਹਵਾ ਮੁੰਡਿਆਂ ਦੇ ਨਿੱਕੇ ਨਿੱਕੇ ਅਣਟੁਟ ਰੌਲੇ ਨਾਲ ਭਰੀ ਹੋਈ ਸੀ। ਛੋਟੀਆਂ ਛੋਟੀਆਂ ਢਾਣੀਆਂ ਵਿਚ ਵੰਡੇ ਹੋਏ ਉਹ ਆਪੋ ਆਪਣੀ ਨਿਜੀ ਗਲਬਾਤ ਵਿਚ ਰੁੱਝੇ ਹੋਏ ਸਨ। ਪੰਡਿਤ ਜੀ ਮੇਜ਼ ਉਪਰ ਹਥੇਲੀ ਮਾਰ ਕੇ ਕਲਾਸ ਨੂੰ ਚੁਪ ਕਰਾਉਣ ਦਾ ਮਾੜਾ ਜਿਹਾ ਜਤਨ ਕਰਦੇ। ਕੁਝ ਚਿਰ ਬਾਦ ਉਹਨਾਂ ਇਹ ਜਤਨ ਤਿਆਗ ਦਿੱਤਾ ਤੇ ਆਪਣਾ ਵਖਿਆਨ ਜਾਰੀ ਰਖਿਆ। ਉਹਨਾਂ ਦੀ ਆਵਾਜ਼ ਮੁਸ਼ਕਿਲ ਹੀ ਸੁਣਾਈ ਦੇਂਦੀ।

ਅਗਲੀ ਬੈਂਚ ਤੇ ਬੈਠੇ ਸ਼ੰਕਰ ਅਤੇ ਕੁਝ ਹੋਰ ਮੁੰਡਿਆਂ ਨੇ ਆਪਣੇ ਕੰਨ ਖੜੇ ਕੀਤੇ ਹੋਏ ਸਨ। ਉਹਨਾਂ ਦੀਆਂ ਪੈਂਸਿਲਾਂ ਕਾਹਲੀ ਕਾਹਲੀ ਚਲ ਰਹੀਆਂ ਸਨ।

ਸਵਾਮੀਨਾਥਨ ਤੇ ਮੂੰਗਫਲੀ ਸਭ ਤੋਂ ਪਿਛਲੀ ਬੈਂਚ ਤੇ ਬੈਠੇ ਸਨ।

'ਓਏ ਮੂੰਗਫਲੀ, ਮੇਰੀ ਗੱਲ ਸੁਣ, ਸਵਾਮੀਨਾਥਨ ਨੇ ਕਿਹਾ, 'ਅਜ ਸਵੇਰੇ ਮੈਨੂੰ ਨਵਾਂ ਨਵਾਂ ਭਰਾ ਮਿਲਿਐ।'

ਮੂੰਗਫਲੀ ਦਾ ਜੀ ਏਸ ਗੱਲ 'ਚ ਲਗ ਗਿਆ। 'ਕਿਹੋ ਜਿਹਾ ਲਗਦਾ ਤੈਨੂੰ?'

'ਲਗਦਾ ! ਉਹ ਤਾਂ ਅਜੇ ਕੁਝ ਵੀ ਨਹੀਂ। ਬੜੀ ਅਜੀਬ ਜਿਹੀ ਚੀਜ਼ ਹੈ,' ਸਵਾਮੀਨਾਥਨ ਨੇ ਕਿਹਾ ਤੇ ਆਪਣੇ ਛੋਟੇ ਭਰਾ ਦੀਆਂ ਨਕਲਾਂ ਲਾਉਣ ਲਗ ਪਿਆ। ਉਹਦੇ ਖਿਆਲ 'ਚ ਉਹ ਆਪਣੇ ਭਰਾ ਦਾ ਵਰਣਨ ਕਰ ਰਿਹਾ ਸੀ। ਉਹਨੇ ਅੱਖਾਂ ਬੰਦ ਕਰ ਲਈਆਂ, ਬੁਲ੍ਹ ਕਸ ਕੇ ਬੰਦ ਕਰ ਲਏ। ਹੱਥਾਂ ਦੀ ਆਪਣੀ ਹਿਕ ਤੇ ਕੜਿੰਗੜੀ ਪਾ ਲਈ, ਜੀਭ ਬਾਹਰ ਲਟਕਾ ਲਈ ਤੇ ਸਿਰ ਕਦੀ ਇਕ ਪਾਸੇ ਟੇਢਾ ਕਰਦਾ ਅਤੇ ਕਦੇ ਦੂਜੇ ਪਾਸੇ। ਮੂੰਗਫਲੀ ਕੋਲੋਂ ਹਾਸਾ ਰੋਕਿਆ ਨਾ ਗਿਆ। ਸਵਾਮੀਨਾਥਨ ਬੋਲਿਆ, 'ਪਰ, ਉਹਦੇ ਦੋਵੇਂ ਹੱਥ ਬੜੇ ਕਮਾਲ ਦੇ ਨੇ, ਨਿੱਕੇ-ਨਿੱਕੇ ਤੇ ਗੁਦਗੁਦੇ, ਹੈਂ! ਪਰ ਮੈਂ ਤੈਨੂੰ ਦੱਸਾਂ, ਉਹਦਾ ਮੂੰਹ ਬੜਾ ਹੀ ਲਾਲ ਏ, ਮਿਰਚ ਵਰਗਾ ਲਾਲ।'

ਕੁਝ ਕੁ ਮਿੰਟ ਉਹਨਾਂ ਅਧਿਆਪਕ ਦਾ ਵਖਿਆਨ ਸੁਣਿਆ। ਫੇਰ ਮੂੰਗਫਲੀ ਨੇ ਗੱਲ ਤੋਰੀ, 'ਮੈਂ ਕਿਹਾ, ਸਵਾਮੀ, ਇਹ ਚੀਜ਼ਾਂ ਬੜੀ ਛੇਤੀ ਵਧਦੀਆਂ ਨੇ। ਮੈਂ ਵੀ ਇਕ ਬੱਚਾ ਵੇਖਿਆ, ਬਿਲਕੁਲ ਉਹੋ ਜਿਹਾ ਜਿਹੋ ਜਿਹਾ ਤੂੰ ਦੱਸਦਾ ਹੈਂ। ਪਰ, ਜਦੋਂ ਮੈਂ ਉਹਨੂੰ ਅਗਲੀਆਂ ਛੁੱਟੀਆਂ ਵਿਚ ਵੇਖਿਆ ਤਾਂ ਮੈਥੋਂ ਪਛਾਣ ਹੀ ਨਾ ਹੋਇਆ।'

ਅੱਠ

# ਇਮਤਿਹਾਨਾਂ ਤੋਂ ਪਹਿਲਾਂ

I

ਅਪ੍ਰੈਲ ਵਿਚ, ਇਮਤਿਹਾਨਾਂ ਤੋਂ ਐਨ ਦੋ ਹਫ਼ਤੇ ਪਹਿਲਾਂ, ਸਵਾਮੀਨਾਥਨ ਨੇ ਮਹਿਸੂਸ ਕੀਤਾ ਇਕ ਪਿਤਾ ਜੀ ਬਦਲ ਰਹੇ ਹਨ . . . ਉਹ ਭੈੜੇ ਹੁੰਦੇ ਜਾ ਰਹੇ ਹਨ। ਉਹ ਪਰੇਸ਼ਾਨ ਕਰਨ ਲੱਗੇ, ਕਰੜਾਈ ਕਰਦੇ। ਇਉਂ ਜਾਪਦਾ ਸੀ ਜਿਵੇਂ ਅਚਨਚੇਤ ਉਹਨਾਂ ਆਪਣੇ ਪੁੱਤਰ ਨੂੰ ਤੰਗ ਕਰਨ ਦਾ ਮਨ ਬਣਾ ਲਿਆ ਹੈ। ਜੇ ਉਹ ਦਾਦੀ ਨਾਲ ਗੱਲਾਂ ਕਰਦਾ ਤਾਂ ਉਹਨੂੰ ਝਿੜਕ ਕੇ ਕਹਿੰਦੇ, 'ਮੁੰਡਿਆ, ਚੇਤੇ ਰੱਖ ਇਮਤਿਹਾਨ ਆ ਰਿਹੈ। ਦਾਦੀ ਨਾਲ ਗੱਲਾਂ ਫੇਰ ਵੀ ਹੋ ਸਕਦੀਆਂ ਨੇ, ਪਰ ਇਮਤਿਹਾਨ ਫੇਰ ਨਹੀਂ ਆਉਣਾ।' ਜੇ ਉਹ ਆਪਣੀ ਮਾਂ ਦੇ ਪਿੱਛੇ ਪਿੱਛੇ ਤੁਰਦਾ ਵੇਖਿਆ ਜਾਂਦਾ ਤਾਂ ਪਿਤਾ ਜੀ ਉਹਦਾ ਪਿੱਛਾ ਕਰਦੇ, ਤੇ ਉਹਨੂੰ ਆਪਣੇ ਮੇਜ਼ ਤੇ ਭੇਜ ਦਿੱਤਾ ਜਾਂਦਾ। ਤਾਲੁਕ ਦਫ਼ਤਰ ਦਾ ਘੰਟਾ ਨੌਂ ਵਾਰ ਵਜਦਾ, ਤੇ ਸਵਾਮੀਨਾਥਨ ਦੀ ਆਵਾਜ਼ ਕਿਤੇ ਵੀ ਸੁਣਾਈ ਦੇਂਦੀ ਤਾਂ ਪਿਤਾ ਜੀ ਦੇ ਕਮਰੇ ਚੋਂ ਹੁਕਮ ਸੁਣਾਈ ਦੇਂਦਾ, 'ਸਵਾਮੀ, ਤੂੰ ਅਜੇ ਸੁੱਤਾ ਨਹੀਂ। ਤੂੰ ਰਤਾ ਸਵੇਰੇ ਉਠਣਾ ਹੈ ਤੇ ਕੁਝ ਪੜ੍ਹਨਾ ਹੈ।' ਸਵਾਮੀਨਾਥਨ ਦੀ ਜ਼ਿੰਦਗੀ 'ਚ ਇਹ ਬੜਾ ਔਖਾ ਵੇਲਾ ਸੀ। ਇਕ ਦਿਨ ਉਹ ਏਨਾ ਖਿਝ ਗਿਆ ਕਿ ਅੱਗੋਂ ਬੋਲ ਪਿਆ, 'ਤੁਸੀਂ ਮੇਰੇ ਇਮਤਿਹਾਨ ਬਾਰੇ ਏਨੇ ਕਿਉਂ ਘਾਬਰੇ ਹੋਏ ਓ?'

'ਸੋਚ ਜੇ ਤੂੰ ਫੇਲ੍ਹ ਹੋ ਜਾਏਂ।'

'ਨਹੀਂ, ਮੈਂ ਨਹੀਂ ਫੇਲ੍ਹ ਹੁੰਦਾ।'

'ਬੇਸ਼ਕ, ਜੇ ਤੂੰ ਮਿਹਨਤ ਕਰੇਂ ਤੇ ਸਵਾਲਾਂ ਦੇ ਜਵਾਬ ਠੀਕ ਠੀਕ ਦਏਂ ਤਾਂ ਤੂੰ ਫੇਲ੍ਹ ਨਹੀਂ ਹੋਵੇਗਾ। ਪਰ, ਫ਼ਰਜ਼ ਕਰ ਕਿ ਤੂੰ ਫੇਲ੍ਹ ਹੋ ਜਾਵੇਂ, ਤੇਰੇ ਹਮਜਮਾਤੀ ਤਾਂ ਅਗਲੀ ਜਮਾਤੇ ਚੜ੍ਹ ਜਾਣ ਤੇ ਤੈਨੂੰ ਪਿਛਾਂਹ ਛਡ ਜਾਣ? ਜਿੱਦਣ ਤੇਰਾ ਇਮਤਿਹਾਨ ਖ਼ਤਮ ਹੋਏ, ਜੋ ਜੀ ਆਏ ਕਰਨ ਲਗ ਪਈਂ।'

ਸਵਾਮੀਨਾਥਨ ਸੋਚੀਂ ਪੈ ਗਿਆ। ਫ਼ਰਜ਼ ਕਰੋ ਮੂੰਗਫਲੀ, ਮਨੀ, ਰਾਜਮ ਤੇ ਸ਼ੰਕਰ ਮੈਨੂੰ ਛੱਡ ਜਾਣ ਤੇ ਦੂਜੀ ਫਾਰਮ ਏ ਵਿਚ ਜਾ ਬੈਠਣ, ਤਾਂ? ਉਹਦੇ ਪਿਤਾ ਜੀ ਠੀਕ ਕਹਿੰਦੇ ਸਨ। ਨਾਲੇ ਪਿਤਾ ਜੀ ਨੇ ਉਹਨੂੰ ਚੰਗੀ ਤਰ੍ਹਾਂ ਸਮਝਾ ਦਿੱਤਾ ਹੈ। 'ਫ਼ਰਜ਼ ਕਰ ਤੈਥੋਂ ਛੋਟੇ ਪੰਜਵੀਂ ਦੇ ਮੁੰਡੇ ਤੇਰੇ ਜਮਾਤੀ ਬਣ ਜਾਣ, ਤਾਂ?'

ਸਵਾਮੀਨਾਥਨ ਅੱਧਾ ਘੰਟਾ ਦਸ਼ਮਲਵ ਦੇ ਸਵਾਲ ਕਢਦਾ ਰਿਹਾ।

## 2

ਸਕੂਲ ਵਿਚ ਹਰ ਕਿਸੇ ਉਪਰ ਇਮਤਿਹਾਨਾਂ ਦਾ ਖਿਆਲ ਹਾਵੀ ਹੋ ਗਿਆ ਜਾਪਦਾ ਸੀ। ਕਈ ਹਫ਼ਤੇ ਹੋ ਗਏ ਸਨ ਕਿਸੇ ਨੇ ਸ਼ੰਕਰ ਦੇ ਚਿਹਰੇ ਤੇ ਮੁਸਕਰਾਹਟ ਨਹੀਂ ਸੀ ਵੇਖੀ। ਸੋਮੂ ਬਹੁਤ ਤਿੱਖਾ-ਕਾਹਲਾ ਹੋ ਗਿਆ ਸੀ। ਉਹ ਮਤਲਬ ਦੀ ਹੀ ਗੱਲ ਕਰਦਾ। ਮੂੰਗਫਲੀ ਨੂੰ ਵੀ ਹਾਸੇ ਮਖ਼ੌਲ ਵਾਲੀ ਗੱਲ ਸਮਝਣ 'ਚ ਦੇਰ ਲਗਦੀ। ਆਪ ਉਹ ਕਦੀ ਮਖੌਲ ਨਾ ਕਰਦਾ, ਜਿਥੋਂ ਤਕ ਰਾਜਮ ਦਾ ਸਵਾਲ ਸੀ, ਉਹ ਸਕੂਲ ਵਿਚ ਓਦੋਂ ਹੀ ਪਹੁੰਚਦਾ ਜਦੋਂ ਪਹਿਲੀ ਘੰਟੀ ਵਜਦੀ। ਜੋ ਕੁਝ ਅਧਿਆਪਕ ਕਹਿੰਦਾ ਉਹਨੂੰ ਨੋਟ ਕਰ ਲੈਂਦਾ। ਆਖ਼ਰੀ ਘੰਟੀ ਵੱਜਣ ਸਾਰ ਉਹ ਸਕੂਲੋਂ ਚਲਾ ਜਾਂਦਾ। ਗਿਣੇ ਮਿਥੇ ਸ਼ਬਦਾਂ ਤੋਂ ਸਿਵਾ ਕਿਸੇ ਨਾਲ ਕੋਈ ਗੱਲ ਨਾ ਕਰਦਾ। ਮਨੀ ਬੜਾ ਫਿਕਰਮੰਦ ਵਿਖਾਈ ਦੇਂਦਾ। ਜਦੋਂ ਵੀ ਮੌਕਾ ਮਿਲਦਾ ਸ਼ੰਕਰ ਨੂੰ ਪਾਸੇ ਲੈ ਜਾਂਦਾ ਤੇ ਆਪਣੇ ਸ਼ੰਕੇ ਨਵਰਿਤ ਕਰਦਾ (ਉਹ ਜਾਨ ਮਾਰ ਕੇ ਕਿਤਾਬਾਂ ਥਾਣੀ ਲੰਘ ਰਿਹਾ ਸੀ ਤੇ ਕਈ ਤਰ੍ਹਾਂ ਦੇ ਸ਼ੰਕੇ ਪੈਦਾ ਹੁੰਦੇ ਸਨ !) ਸਕੂਲ ਕਲਰਕ ਦੇ ਉਹ ਪਿੱਛੇ ਪਿੱਛੇ ਤੁਰਿਆ ਫਿਰਦਾ। ਸਕੂਲ ਵਿਚ ਆਮ ਵਿਸ਼ਵਾਸ ਸੀ ਕਿ ਕਲਰਕ ਸਰਬਗਿਆਤਾ ਹੈ ਤੇ ਉਹਨੂੰ ਸਾਰੀਆਂ ਕਲਾਸਾਂ ਦੇ ਸਾਰੇ ਪਰਚਿਆਂ ਦਾ ਇਲਮ ਹੈ।

ਇਕ ਦਿਨ ਮਨੀ ਕਲਰਕ ਦੇ ਘਰ ਗਿਆ ਤੇ ਤਾਜ਼ੇ ਬਤਾਊਂਆਂ ਦੀ ਇਕ ਸੁਥਰੀ ਜਿਹੀ ਗੰਢੜੀ ਉਹਦੇ ਕਦਮਾਂ 'ਚ ਰਖ ਦਿੱਤੀ। ਕਲਰਕ ਬਹੁਤ ਖ਼ੁਸ਼ ਹੋਇਆ। ਉਹ ਮਨੀ ਨੂੰ ਅੰਦਰ ਲੈ ਗਿਆ ਤੇ ਉਹਨੂੰ ਇਕ ਕੁਰਸੀ ਤੇ ਬਿਠਾ ਦਿੱਤਾ।

ਕਲਰਕ ਬਹੁਤ ਜ਼ਿਆਦਾ ਮਿਲਣਸਾਰ ਜਾਪਦਾ ਸੀ। ਮਨੀ ਨੂੰ ਲੱਗਾ ਕਿ ਇਸ ਵੇਲੇ ਮੈਂ ਕੋਈ ਵੀ ਚੀਜ਼ ਉਸ ਕੋਲੋਂ ਮੰਗ ਸਕਦਾ ਹਾਂ ਤੇ ਪ੍ਰਾਪਤ ਵੀ ਕਰ ਸਕਦਾ ਹਾਂ। ਕਲਰਕ ਇਕ ਬਿੱਲੀ ਬਾਰੇ ਨਿੱਕੀਆਂ ਨਿੱਕੀਆਂ ਗੱਲਾਂ ਕਰਨ ਲੱਗਾ। ਭੁੱਖੀ, ਸੁਕੜੂ ਜੇਹੀ ਬਿੱਲੀ ਸੀ ਜੋ ਇਸ ਵੇਲੇ ਉਸ ਦੇ ਨਾਲ ਖਹਿਸਰ ਰਹੀ ਸੀ। ਮਨੀ ਬੇਸਬਰੀ ਨਾਲ ਉਡੀਕ ਰਿਹਾ ਸੀ ਕਿ ਮੌਕਾ ਮਿਲੇ ਤੇ ਪ੍ਰਸ਼ਨ ਪੱਤਰਾਂ ਦੀ ਗੱਲ ਸ਼ੁਰੂ ਕੀਤੀ ਜਾਏ। ਕਲਰਕ ਨੇ ਬਿੱਲੀ ਦੀਆਂ ਗੱਲਾਂ ਛਡ ਕੇ ਅੱਖਾਂ ਤੇ ਬਹਿਣ ਵਾਲੀਆਂ ਮੱਖੀਆਂ ਦੀ ਗੱਲ ਛੇੜ ਦਿੱਤੀ। ਮਨੀ ਨੂੰ ਇਹਨਾਂ ਗੱਲਾਂ ਨਾਲ ਕੀ ਮਤਲਬ ਸੀ। ਉਹ ਤਾਂ ਉਡੀਕ ਰਿਹਾ ਸੀ ਕਿ ਅਗਲਾ ਸਾਹ ਲੈਣ ਲਈ ਚੁਪ ਕਰੇ ਤੇ ਮੈਂ ਆਪਣੀ ਗੱਲ ਤਾਬੜ ਤੋੜ ਸ਼ੁਰੂ ਕਰਾਂ। 'ਤੂੰ ਇਹਨਾਂ ਮੱਖੀਆਂ ਨੂੰ ਆਪਣੀਆਂ ਅੱਖੀਆਂ ਲਾਗੇ ਭਿਣ-ਭਿਣ ਨਾ ਕਰਨ ਦਈਂ। ਅੱਖਾਂ ਦੁਖਣ ਦੀ ਇਕੋ ਇਕ ਜੜ੍ਹ ਇਹ ਮੱਖੀਆਂ ਹੀ ਹਨ। ਜੇ ਤੇਰੀਆਂ ਅੱਖਾਂ ਦੁਖਣੇ ਆ ਜਾਣ ਤਾਂ ਇੱਕੋ ਇਲਾਜ ਹੈ। ਤਾਜ਼ੇ ਪਿਆਜ਼ ਦਾ ਇਕ ਟੁਕੜਾ ਲਓ . . . '।

ਮਨੀ ਨੂੰ ਜਾਪਿਆ ਕਿ ਇਹ ਬੰਦਾ ਤਾਂ ਬੰਦ ਹੀ ਨਹੀਂ ਹੋਣ ਲੱਗਾ। ਸੋ, ਉਹਨੇ ਗੱਲ ਟੋਕਦਿਆਂ ਕਿਹਾ, 'ਜਨਾਬ, ਇਮਤਿਹਾਨਾਂ ਨੂੰ ਬਸ ਇੱਕੋ ਹਫ਼ਤਾ ਰਹਿ ਗਿਆ ਹੈ . . .'

ਕਲਰਕ ਰਤਾ ਕੁ ਬੌਂਦਲ ਗਿਆ। 'ਆਹੋ, ਇੱਕੋ ਹਫ਼ਤਾ ਬਾਕੀ ਏ. . .ਤੈਨੂੰ ਧਿਆਨ ਰਖਣਾ ਚਾਹੀਦਾ ਹੈ, ਰਸਦਾਰ ਪਿਆਜ਼ ਹੀ ਲੈਣਾ ਚਾਹੀਦਾ ਹੈ, ਵੱਡਾ ਰਸੇ ਵਾਲਾ ਪਿਆਜ਼. ਛੋਟਾ ਪਿਆਜ਼ ਨਹੀਂ . . . '

ਮਨੀ ਦੇ ਰਸਦਾਰ ਵੰਨਗੀ ਵਲ ਨਾ ਗੌਲਦੇ ਹੋਏ ਗੱਲ ਵਿਚਕਾਰੋਂ ਟੁੱਕੀ, 'ਸਰ, ਮੈਨੂੰ ਇਮਤਿਹਾਨਾਂ ਦੀ ਬੜੀ ਚਿੰਤਾ ਏ।' ਉਹਨੇ ਦੁਖੀ ਦਰਦਮੰਦ ਬਣਨ ਦੀ ਕੋਸ਼ਿਸ਼ ਕੀਤੀ।'

ਮੈਨੂੰ ਖੁਸ਼ੀ ਹੈ। ਜੇ ਤੂੰ ਚੰਗੀ ਤਰ੍ਹਾਂ ਪੜ੍ਹੇਂ, ਤਾਂ ਪਾਸ ਹੋ ਜਾਏਂਗਾ,' ਕਲਰਕ ਨੇ ਭਵਿਖ-

ਵਕਤਾ ਵਾਂਗ ਬੋਲ ਉਚਾਰੇ।

'ਪਰ ਵੇਖੋ ਨਾ ਜਨਾਬ, ਮੈਨੂੰ ਬਹੁਤ ਚਿੰਤਾ ਹੈ। ਰਾਤੀਂ ਨੀਂਦ ਨਹੀਂ ਆਉਂਦੀ, ਇਮਤਿਹਾਨ ਬਾਰੇ ਹੀ ਸੋਚਦਾ ਰਹਿੰਦਾ ਹਾਂ . . . ਕੇ ਤੁਸੀਂ ਮੈਨੂੰ ਕੁਝ 'ਇੰਪਾਰਟੈਂਟ' ਦੱਸ ਸਕੋ. . . ਪੜ੍ਹਣਜੋਗ ਬਹੁਤ ਪਿਆ ਹੈ . . . ਮੈਂ ਗ਼ੈਰਜ਼ਰੂਰੀ ਚੀਜ਼ਾਂ ਨਹੀਂ ਪੜ੍ਹਨਾ ਚਾਹੁੰਦਾ ਜੋ ਇਮਤਿਹਾਨ ਲਈ ਜ਼ਰੂਰੀ ਨਾ ਹੋਣ।ਉਹ ਘੁਮਾ-ਫਿਰਾ ਕੇ ਗੱਲ ਕਰ ਰਿਹਾ ਸੀ।ਕਲਰਕ ਸਮਝ ਗਿਆ ਕਿ ਉਹਦੀ ਮਨਸ਼ਾ ਕੀ ਹੈ, ਪਰ ਉਹਨੇ ਕਿਹਾ, 'ਬਸ, ਤੂੰ ਸਾਰੇ ਹੀ ਹਿੱਸੇ ਪੜ੍ਹ ਮਾਰ ਤੇ ਤੂੰ ਪਾਸ ਹੋ ਜਾਵੇਂਗਾ। ਮਨੀ ਨੇ ਮਹਿਸੂਸ ਕੀਤਾ ਕਿ ਨੀਤੀ-ਚਤਰਾਈ ਮੇਰੇ ਵਸ ਦੀ ਗੱਲ ਨਹੀਂ। ਸੋ ਉਹਨੇ ਸਿੱਧਮਸਿੱਧਾ ਪੁੱਛਿਆ, 'ਸਰ, ਮੈਨੂੰ ਦੱਸੋ ਕਿ ਸਾਨੂੰ ਇਮਤਿਹਾਨ ਵਿਚ ਕਿਹੜੇ ਸਵਾਲ ਪੁੱਛੇ ਜਾ ਰਹੇ ਨੇ।'

ਕਲਰਕ ਨੇ ਪ੍ਰਸ਼ਨ-ਪਤਰਾਂ ਸੰਬੰਧੀ ਕੋਈ ਵੀ ਜਾਣਕਾਰੀ ਹੋਣ ਤੋਂ ਇਨਕਾਰ ਕੀਤਾ। ਮਨੀ ਨੇ ਉਹਦੀ ਚਾਪਲੂਸੀ ਕੀਤੀ ਕਿ ਜੇ ਉਹਨੂੰ ਹੀ ਸਵਾਲ ਪਤਾ ਨਹੀਂ, ਤਾਂ ਹੋਰ ਕਿਸ ਨੂੰ ਪਤਾ ਹੋ ਸਕਦੈ। ਥੋੜ੍ਹੀ ਕੁ ਸਿਆਣਪ ਭਰੀ ਚਾਪਲੂਸੀ ਕਰਨ ਤੇ ਕਲਰਕ ਉਹ ਕੁਝ ਦੱਸਣ ਲਈ ਤਿਆਰ ਹੋ ਗਿਆ ਜੋ ਮਨੀ ਨੂੰ 'ਮੁਲਵਾਨ ਸੰਕੇਤ' ਜਾਪਦੇ ਸਨ। ਭਾਵੇਂ ਕਲਰਕ ਨੂੰ ਪਹਿਲੀ ਫਾਰਮ ਦੇ ਪਾਠਕ੍ਰਮ ਬਾਰੇ ਕੁਝ ਪਤਾ ਨਹੀਂ ਸੀ, ਤਾਂ ਵੀ ਉਹਨੇ ਕੁਝ ਸਲਾਹ ਦੇਣ ਦਾ ਹੀਆ ਕੀਤਾ। 'ਤੈਨੂੰ ਭੂਗੋਲ ਵਲ ਖ਼ਾਸ ਧਿਆਨ ਦੇਣਾ ਚਾਹੀਦਾ ਹੈ। ਹੋ ਸਕਦੈ ਤੈਨੂੰ ਨਕਸ਼ਾ ਵਾਹਣ ਦਾ ਅਭਿਆਸ ਕਰਨਾ ਚਾਹੀਦਾ ਹੈ। ਗਣਿਤ ਵਿਚ ਤੂੰ ਲਗਭਗ ਪੰਜ ਸਵਾਲ ਹਰ ਰੋਜ਼ ਕਰਨ ਦਾ ਮਨ ਬਣਾ ਲੈ।ਏਦਾਂ ਤੂੰ ਗਣਿਤ ਦੇ ਸਵਾਲ ਇਉਂ ਆਸਾਨੀ ਨਾਲ ਕਰ ਲਏਂਗਾ ਜਿਵੇਂ ਕਿ ਕੇਲੇ ਖਾ ਰਿਹਾ ਹੋਵੇਂ।'

'ਤੇ ਅੰਗਰੇਜ਼ੀ ਬਾਰੇ?'

'ਉਹਦੀ ਤੂੰ ਫਿਕਰ ਨਾ ਕਰ। ਤੂੰ ਸਾਰੇ ਸਬਕ ਪੜ੍ਹੇ ਹੋਏ ਨੇ?'

'ਆਹੋ, ਸਰ,' ਮਨੀ ਨੇ ਜੰਵਾਬ ਦਿੱਤਾ ਭਾਵੇਂ ਕਿ ਉਹਨੂੰ ਆਪਣੀ ਗੱਲ ਤੇ ਭਰੋਸਾ ਨਹੀਂ ਸੀ।

'ਫੇਰ ਤਾਂ ਠੀਕ ਹੈ। ਇਕ ਵਾਰ ਤੂੰ ਸਾਰੇ 'ਇੰਪਾਰਟੈਂਟ' ਸਬਕ ਫੇਰ ਪੜ੍ਹ ਲਈਂ। ਬਸ ਏਨਾ ਹੀ ਕਾਫ਼ੀ ਹੋਵੇਗਾ।'

ਏਨੇ ਕੁ ਜਵਾਬਾਂ ਨਾਲ ਮਨੀ ਦੀ ਨਿਸ਼ਾ ਹੋ ਗਈ। ਘਰ ਆਉਂਦਿਆਂ ਉਹ ਮੁਸਕਰਾ ਰਿਹਾ ਸੀ ਤੇ ਕਹਿ ਰਿਹਾ ਸੀ ਕਿ ਬਤਾਊਆਂ ਤੇ ਜਿਹੜੇ ਚਾਰ ਆਨੇ ਮੈਂ ਖ਼ਰਚ ਕੀਤੇ ਸਨ, ਉਹ ਬੇਕਾਰ ਤਾਂ ਨਹੀਂ ਗਏ।'

## 3

ਮਨੀ ਨੂੰ ਆਪਣੇ ਆਪ ਭਾਰਾ-ਗੌਰਾ ਮਹਿਸੂਸ ਹੁੰਦਾ ਸੀ। ਮਨ ਹੀ ਮਨ ਉਹਨੂੰ ਆਪਣੇ ਹਮਜਮਾਤੀਆਂ ਤੇ ਤਰਸ ਆਉਂਦਾ ਸੀ। ਆਪਣਾ ਬੋਝ ਘਟ ਕਰਨ ਲਈ ਉਹਨਾਂ ਪਾਸ ਮੁਲਵਾਨ ਸੰਕੇਤ ਨਹੀਂ ਸਨ ਤੇ ਉਹਨਾਂ ਨੂੰ ਸਿਰ ਜੋੜ ਕੇ ਮਿਹਨਤ ਕਰਨੀ ਪੈਣੀ ਸੀ। ਉਹਨੇ ਮਹਿਸੂਸ ਕੀਤਾ ਕਿ ਮੈਨੂੰ ਆਪਣਾ ਭੇਤ ਸਵਾਮੀਨਾਥਨ ਨਾਲ ਸਾਂਝਾ ਕਰਨਾ ਚਾਹੀਦਾ ਹੈ, ਭਾਵੇਂ ਆਪਣੇ ਸੋਮੇ ਦਾ ਪਤਾ ਮੈਂ ਉਹਨੂੰ ਨਹੀਂ ਦਿਆਂਗਾ।

ਉਹ ਸਕੂਲ ਤੋਂ ਘਰ ਵਲ ਜਾ ਰਹੇ ਸਨ। ਕੁਝ ਚਿਰ ਉਹ ਵਿਨਾਯਕ ਮੁਦਾਲੀ ਤੇ

ਗਲੀ ਬਾਗ਼ ਦੇ ਚੌਕ ਤੇ ਖਲੋ ਗਏ। ਏਥੋਂ ਉਹਨਾਂ ਦੇ ਰਾਹ ਵੱਖੋ ਵੱਖਰੀਆਂ ਦਿਸ਼ਾਵਾਂ ਨਾਲ ਪਾਟਦੇ ਸਨ। ਮਨੀ ਨੇ ਕਿਹਾ, 'ਨੌਜਵਾਨਾਂ, ਤੈਨੂੰ ਪਤਾ ਏ ਇਮਤਿਹਾਨ ਵਿਚ ਕੀ ਕੁਝ ਪੁੱਛਿਆ ਜਾ ਰਿਹੈ।

'ਕਿਤਾਬਾਂ ਦੀਆਂ ਜਿਲਦਾਂ ਦੇ ਅੰਦਰ ਅੰਦਰ ਜੋ ਕੁਝ ਵੀ ਹੈ।'

ਮਨੀ ਨੇ ਇਸ ਮਜ਼ਾਕ ਨੂੰ ਗੌਲਿਆ ਨਾ। 'ਹੁਣ ਤੂੰ ਮੇਰੀ ਗੱਲ ਸੁਣ ਧਿਆਨ ਨਾਲ, ਕੱਲ੍ਹ ਮੈਂ ਰਾਤੀਂ ਸਤ ਵਜੇ ਤਕ ਪਤਾ ਈ ਕੀ ਕੀਤਾ?'

'ਮੂੰਗਫਲੀ ਖਾਂਦਾ ਰਿਹੈਂ?'

'ਮਖ਼ੌਲ ਛੱਡ, ਮੂਰਖਾ। ਮੈਂ ਦੋ ਨਕਸ਼ੇ ਭਾਰਤ ਦੇ ਬਣਾਏ, ਦੋ ਅਫ਼ਰੀਕਾ ਦੇ ਤੇ ਇਕ ਨਕਸ਼ਾ ਯੂਰਪ ਦਾ।'

'ਇਹ ਕਿਉਂ ਨਹੀਂ ਕਹਿੰਦਾ ਕਿ ਐਟਲਸ ਵਾਲੇ ਸਾਰੇ ਨਕਸ਼ੇ।'

'ਠੀਕ ਏ,' ਮਨੀ ਨੇ ਕਿਹਾ, ਭਾਵੇਂ ਉਹਨੂੰ ਇਹ ਟਿੱਪਣੀ ਪਸੰਦ ਨਹੀਂ ਸੀ, 'ਪਰ ਮੈਂ ਇਹ ਸਭ ਕੁਝ ਖ਼ਾਸ ਉਦੇਸ਼ ਲਈ ਕਰ ਰਿਹਾ ਹਾਂ . . . ਹੋ ਸਕਦੈ ਮੈਨੂੰ ਇਕ ਜਾਂ ਦੋ ਸਵਾਲ ਪਤਾ ਹੋਣ। ਪਰ ਵੇਖ ਦੂਜੇ ਮੁੰਡਿਆਂ ਨੂੰ ਇਹਦੇ ਬਾਰੇ ਕੁਝ ਨਾ ਦੱਸੀਂ, ਏਦਾਂ ਮੈਂ ਮੁਸੀਬਤ ਵਿਚ ਫਸ ਸਕਦੈਂ।' ਮਨੀ ਨੇ ਗੱਲ ਏਨੀ ਸੰਜੀਦਗੀ ਨਾਲ ਕਹੀ ਸੀ ਕਿ ਸਵਾਮੀਨਾਥਨ ਉਪਰ ਉਹਦਾ ਪ੍ਰਭਾਵ ਹੋਇਆ ਤਾਂ ਉਹਨੇ ਇਸ ਵਿਚੋਂ ਇਕ ਸਬਕ ਸਿੱਟੇ ਵਜੋਂ ਗ੍ਰਹਿਣ ਕੀਤਾ।

## 4

ਘਰ ਪਹੁੰਚ ਕੇ ਸਵਾਮੀਨਾਥਨ ਰਤਾ ਬੁਝਿਆ-ਬੁਝਿਆ ਮਹਿਸੂਸ ਕਰ ਰਿਹਾ ਸੀ। ਉਹਦੀ ਮਾਂ ਘਰ ਨਹੀਂ ਸੀ। ਦਾਦੀ ਵੀ ਬੋਲ-ਚਾਲ ਦੇ ਲੋਰ ਵਿਚ ਨਹੀਂ ਸੀ। ਉਹਨੇ ਅਜ ਦੀਆਂ ਕੁਝ ਉਤੇਜਕ ਘਟਨਾਵਾਂ ਸੁਣਾਈਆਂ। ਦਾਦੀ, ਪਤਾ ਈ ਅਜ ਸਾਡੇ ਸਕੂਲ ਵਿਚ ਕੀ ਹੋਇਆ। ਪਾਰਟ- 'ਸੀ' ਦੇ ਇਕ ਮੁੰਡੇ ਨੇ ਛੋਟਾ ਜੇਹਾ ਚਾਕੂ ਦੂਜੇ ਦੀ ਬਾਂਹ ਤੇ ਖੋਭ ਦਿੱਤਾ।

'ਉਹ ਕਿਉਂ?' ਦਾਦੀ ਨੇ ਮਸ਼ੀਨੀ ਜਿਹੇ ਅੰਦਾਜ਼ ਵਿਚ ਪੁੱਛਿਆ।

'ਉਹ ਦੁਸ਼ਮਣ ਸਨ।' ਇਹ ਵੇਖ ਕੇ ਕਿ ਮੇਰੀ ਗੱਲ ਦਾ ਦਾਦੀ ਤੇ ਵਿਸ਼ੇਸ਼ ਪ੍ਰਭਾਵ ਨਹੀਂ ਪਿਆ, ਉਹਨੇ ਅਜ ਦੀ ਇਕ ਹੋਰ ਵੱਡੀ ਘਟਨਾ ਸੁਣਾਈ। ਹੈਡਮਾਸਟਰ ਦੇ ਪੈਰ ਦਾ ਅੰਗੂਠਾ ਇਕ ਦਰਵਾਜ਼ੇ ਨਾਲ ਜਾ ਵੱਜਾ ਤੇ ਹਾਏ, ਕਿੰਨਾ ਸਾਰਾ ਲਹੂ ਵਗਿਆ। ਅਜ ਉਹ ਸਾਰਾ ਦਿਨ ਸਕੂਲ ਵਿਚ ਲੰਗੜਾ ਕੇ ਤੁਰਦਾ ਰਿਹਾ। ਉਹ ਤੀਜੀ ਫਾਰਮ ਦੀ ਕਲਾਸ ਨੂੰ ਪੜ੍ਹਾ ਨਾ ਸਕਿਆ ਤੇ ਉਹਨੂੰ ਸਕੂਲ ਛਡ ਕੇ ਜਾਣਾ ਪਿਆ। ਮੁੰਡਿਆਂ ਦੀ ਮੌਜ ਹੋ ਗਈ।

'ਸਚਮੁੱਚ?' ਦਾਦੀ ਨੇ ਪੁੱਛਿਆ।

ਸਵਾਮੀਨਾਥਨ ਨੇ ਵੇਖਿਆ ਕਿ ਦਾਦੀ ਅਜ ਬੁਝੀ-ਬੁਝੀ ਉਨੀਂਦਰੇ ਜੇਹੇ ਦੀ ਹਾਲਤ ਵਿਚ ਸੀ। ਉਹਨੂੰ ਬਹੁਤ ਖਿਝ ਚੜ੍ਹੀ।

ਉਹ ਆਪਣੇ ਛੋਟੇ ਭਰਾ ਦੇ ਪੰਘੂੜੇ ਪਾਸ ਗਿਆ। ਸ਼ੁਰੂ ਸ਼ੁਰੂ ਵਿਚ ਉਹਨੂੰ ਆਪਣੇ ਭਰਾ ਦੇ ਆਕਰਸ਼ਣ ਅਤੇ ਸੰਭਾਵਨਾਵਾਂ ਬਾਰੇ ਸੰਦੇਹ ਸੀ, ਪਰ ਦਿਨ-ਬ-ਦਿਨ ਉਹ ਵਧੇਰੇ ਦਿਲਚਸਪ ਹੁੰਦਾ ਜਾ ਰਿਹਾ ਸੀ। ਨਿੱਕਾ ਛੇਆਂ ਮਹੀਨਿਆਂ ਦਾ ਹੋ ਗਿਆ ਸੀ ਤੇ ਹੁਣ ਮਨਮੋਹਣਾ ਸੀ। ਉਹਦੇ ਖ਼ਾਸ ਗੁਣ ਸਨ, ਜਦੋਂ ਕਦੀ ਕਿਸੇ ਨੂੰ ਵੇਖਦਾ ਉਹ ਤਿੱਖੀਆਂ

ਆਵਾਜ਼ਾਂ ਕਢਦਾ, ਆਪਣੀਆਂ ਮੁੱਠੀਆਂ ਆਪਣੇ ਮੂੰਹ ਵਿਚ ਵਾੜਦਾ, ਆਪਣੀਆਂ ਗੋਲ-ਮਲੋਲ ਬਾਹਾਂ ਨੂੰ ਅਰਕਾਂ ਤਕ ਗਿੱਲਾ ਕਰ ਲੈਂਦਾ, ਹਵਾ ਵਿਚ ਜੋਰ ਨਾਲ ਲੱਤਾਂ ਚਲਾਉਂਦਾ ਤੇ ਮੁਸਕਰਾਉਂਦਾ ਤਾਂ ਆਪਣੇ ਲਾਲ ਲਾਲ ਸਖਣੇ ਬੁਟ ਅਕਸਰ ਵਿਖਾਉਂਦਾ ਰਹਿੰਦਾ। ਸਵਾਮੀਨਾਥਨ ਨੂੰ ਉਹਦਾ ਹਰ ਅੰਗ ਪਿਆਰਾ ਲਗਦਾ। ਕਈ ਕਈ ਘੰਟੇ ਉਹ ਪੰਘੂੜੇ ਦਾ ਜੰਗਲਾ ਫੜ ਕੇ ਉਹਨੂੰ ਸਿੱਧਾ ਖਲ੍ਹਿਆਰਨ ਦਾ ਤੇ ਉਸਤੋਂ ਸਵਾਮੀਨਾਥਨ ਸ਼ਬਦ ਬੁਲਵਾਉਣ ਦਾ ਜਤਨ ਕਰਦਾ ਨਿੱਕਾ ਗੁੜਗੁੜ ਕਰਦਾ ਤਾਂ ਸਵਾਮੀਨਾਥਨ ਵੀ ਚੀਕਾਂ ਮਾਰਦਾ ਤੇ ਇਉਂ ਸਾਂਗਾਂ ਲਾਉਂਦਾ ਜਿਵੇਂ ਦੂਜੇ ਨੇ ਉਹਦਾ ਹੀ ਨਾਂ ਲਿਆ ਹੈ ਪਰ ਲੈ ਨਹੀਂ ਸਕਿਆ।

ਉਹਨੇ ਪੰਘੂੜੇ ਦੇ ਅੰਦਰਵਾਰ ਝਾਤ ਮਾਰੀ ਤੇ ਨਿੱਕੇ ਨੂੰ ਸੁੱਤਾ ਵੇਖ ਕੇ ਨਿਰਾਸ ਹੋ ਗਿਆ। ਉਹਨੇ ਜ਼ੋਰ ਲਾ ਕੇ ਆਪਣਾ ਗਲਾ ਸਾਫ਼ ਕੀਤਾ, ਇਸ ਉਮੀਦ ਵਿਚ ਖੰਘਿਆ ਕਿ ਉਹ ਜਾਗ ਪਏਗਾ ਪਰ ਉਹ ਸੁੱਤਾ ਰਿਹਾ। ਉਹ ਪਲ ਪਰ ਉਡੀਕਦਾ ਰਿਹਾ ਤੇ ਫੇਰ ਪੱਬ ਹੌਲੀ ਹੌਲੀ ਧਰਦਾ ਓਥੋਂ ਚਲਾ ਗਿਆ। ਉਹਨੇ ਆਪਣੇ ਆਪ ਨੂੰ ਚੇਤਾ ਕਰਾਇਆ ਕਿ ਬੱਚੇ ਨੂੰ 'ਕਲਿਆਂ ਛਡ ਦੇਣਾ ਹੀ ਚੰਗਾ ਹੈ। ਜਦੋਂ ਕਦੀ ਉਹ ਸੌਂ ਕੇ ਜਾਗਦਾ ਤਾਂ ਪਹਿਲੇ ਅੱਧੇ ਕੁ ਘੰਟੇ ਲਈ ਹਫ਼ੜਾ-ਦਫ਼ੜਾ ਜ਼ਰੂਰ ਪਾ ਦੇਂਦਾ।

ਸ਼ਾਮਾਂ ਵੇਲੇ ਘਰ ਰਹਿਣਾ ਬਹੁਤ ਹੀ ਜ਼ਿਆਦਾ ਤੰਗ ਕਰਦਾ। ਸਰਯੂ ਨਦੀ ਦੇ ਰੇਤੀਲੇ ਕੰਢੇ ਅਤੇ ਮਨੀ ਦਾ ਸਾਥ, ਯਾਦ ਆਉਂਦੇ ਤਾਂ ਹਉਕਾ ਨਿਕਲ ਜਾਂਦਾ। ਪਰ, ਪਿਤਾ ਜੀ ਵਲੋਂ ਇਮਤਿਹਾਨ ਖ਼ਤਮ ਹੋਣ ਤੋਂ ਪਹਿਲਾਂ ਬਾਹਰ ਜਾਣ ਦੀ ਮਨਾਹੀ ਸੀ। ਉਹਦੇ ਮਨ ਵਿਚ ਕਈ ਵਾਰ ਆਇਆ ਕਿ ਪਿਤਾ ਜੀ ਨੂੰ ਦੱਸ ਦਿਆਂ ਕਿ ਮੈਂ ਉਹਨਾਂ ਬਾਰੇ ਕੀ ਮਹਿਸੂਸ ਕਰਦਾ ਹਾਂ। ਪਰ, ਕਿਵੇਂ ਨਾ ਕਿਵੇਂ ਜਦੋਂ ਇਹੋ ਜਿਹੀ ਗੱਲ ਕਰਨ ਦਾ ਵੇਲਾ ਆਉਂਦਾ ਹੈ ਤਾਂ ਬੰਦਾ ਅਸਫਲ ਹੋ ਜਾਂਦਾ ਹੈ। ਆਖ਼ਰ ਇਕ ਹਫ਼ਤੇ ਦੀ ਹੀ ਤਾਂ ਗੱਲ ਹੈ, ਇਹ ਸਭ ਕੁਝ ਤਾਂ ਬਰਦਾਸ਼ਤ ਕਰਨਾ ਹੀ ਪਏਗਾ . . . ਇਹ ਖ਼ਿਆਲ ਉਹਨੂੰ ਨਵੀਂ ਸ਼ਕਤੀ ਦੇਂਦਾ ਕਿ ਇਹ ਕਸ਼ਟ ਵਧ ਤੋਂ ਵਧ ਇਕ ਹਫ਼ਤੇ ਲਈ ਹੀ ਝੱਲਣਾ ਪੈਣਾ ਹੈ। ਆਪਣੀ ਮੇਜ਼ ਤੇ ਬੈਠ ਕੇ ਉਹਨੇ ਐਟਲਸ ਕੱਢੀ। ਉਹਨੇ ਯੂਰਪ ਦਾ ਰਾਜਨੀਤਿਕ ਨਕਸ਼ਾ ਖੋਲ੍ਹਿਆ ਤੇ ਉਹਨੂੰ ਧਿਆਨ ਨਾਲ ਵੇਖਦਾ ਰਿਹਾ। ਉਹਨੂੰ ਸਮਝ ਨਹੀਂ ਸੀ ਆਉਂਦਾ ਕਿ ਲੋਕ ਯੂਰਪ ਜਿਹੇ ਵਿੰਗੇ ਤੜਿੰਗੇ ਦੇਸ਼ ਵਿਚ ਰਹਿੰਦੇ ਕਿਵੇਂ ਹੋਣਗੇ। ਉਹਨੂੰ ਹੈਰਾਨੀ ਹੁੰਦੀ ਤੇ ਉਹ ਫੈਸਲਾ ਨਾ ਕਰ ਸਕਦਾ ਕਿ ਉਹ ਕਿਹੋ ਜਿਹੀ ਸ਼ਕਲ ਸੂਰਤ ਵਾਲੇ ਲੋਕ ਹੋਣਗੇ ਜੋ ਇਹੋ ਜਿਹੀਆਂ ਥਾਵਾਂ ਤੇ ਰਹਿੰਦੇ ਹਨ ਜਿਨ੍ਹਾਂ ਦੀ ਰੂਪਰੇਖਾ ਤੰਗ ਹੁੰਦੀ ਹੁੰਦੀ ਇਕ ਰਾਸ ਦਾ ਰੂਪ ਧਾਰ ਲੈਂਦੀ ਹੈ। ਇਸ ਧਰਤੀ ਦਾ ਮੂੰਹ-ਮੁਹਾਂਦਰਾ ਉਹਨਾਂ ਦਾ ਗਲ ਨਾ ਘੁਟ ਦੇਂਦਾ ਹੋਵੇਗਾ। ਕਿਵੇਂ ਬਚਦੇ ਹੋਣਗੇ ਉਹ? ਤੇ ਉਹਦੀ ਇਕ ਹੋਰ ਮਨਪਸੰਦ ਸਮੱਸਿਆ ਸੀ ਜੋ ਉਹਨੂੰ ਬਹੁਤ ਤੰਗ ਕਰਦੀ : ਨਕਸ਼ੇ ਬਣਾਉਣ ਵਾਲਿਆਂ ਨੂੰ ਕਿਸੇ ਮੁਲਕ ਦੀ ਸ਼ਕਲ ਦਾ ਪਤਾ ਕਿਵੇਂ ਲਗ ਜਾਂਦੈ। ਉਹ ਕਿਵੇਂ ਜਾਣ ਲੈਂਦੇ ਹਨ ਕਿ ਯੂਰਪ ਦੀ ਸ਼ਕਲ ਊਠ ਦੇ ਸਿਰ ਵਰਗੀ ਹੈ। ਸ਼ਾਇਦ ਉਹ ਉੱਚੇ ਉੱਚੇ ਮੁਨਾਰਿਆਂ ਤੇ ਚੜ੍ਹ ਜਾਂਦੇ ਹਨ ਤੇ ਓਥੋਂ ਹੇਠਾਂ ਜੋ ਕੁਝ ਵੇਖਦੇ ਹਨ ਉਸ ਦਾ ਉਤਾਰਾ ਤਿਆਰ ਕਰ ਲੈਂਦੇ ਹਨ। ਉਹਨੂੰ ਹੈਰਾਨੀ ਹੁੰਦੀ ਕੀ ਟਾਊਨ ਹਾਲ ਦੇ ਸਿਖਰ ਤੇ ਚੜ੍ਹ ਕੇ ਮੈਂ ਭਾਰਤ ਨੂੰ ਉਹੋ ਜਿਹਾ ਵੇਖ ਸਕਾਂਗਾ ਜਿਹੋ ਜਿਹਾ ਉਹ ਨਕਸ਼ੇ ਵਿਚ ਵਿਖਾਈ ਦੇਂਦਾ ਹੈ। ਉਸ ਥਾਂ ਉਹ ਕਦੀ ਨਹੀਂ ਸੀ ਗਿਆ ਤੇ ਨਾ ਹੀ ਓਥੇ ਜਾਣ ਦੀ ਰੀਝ ਹੋਈ ਸੀ ਉਹਨੂੰ। ਦਰਜ਼ੀ ਰੰਗਾ ਵਿਸ਼ਵਾਸ ਕਰਨ ਯੋਗ ਤਾਂ ਨਹੀਂ

ਸੀ, ਪਰ ਉਹਨੇ ਬਾਰ ਬਾਰ ਦੱਸਿਆ ਸੀ ਕਿ ਟਾਊਨ ਹਾਲ ਦੇ ਸਿਖਰ ਤੇ ਇਕ ਤਸੀਹੇ ਦੇਣ ਵਾਲਾ ਕਮਰਾ ਏ। ਪਠਾਨ ਲੋਕ ਬੱਚਿਆਂ ਨੂੰ ਭੁਚਲਾ ਕੇ ਉਥੇ ਲੈ ਜਾਂਦੇ ਹਨ।

ਉਹਨੇ ਆਪਣੇ ਆਪ ਨੂੰ ਇਸ ਮਨ ਹੀ ਮਨ 'ਚ ਵਾਪਰਨ ਵਾਲੀ ਸੋਚ ਤੋਂ ਹਿਲੂਣ ਕੇ ਬਾਹਰ ਕੱਢਿਆ ਤੇ ਯੂਰਪ ਦੇ ਨਕਸ਼ੇ ਦਾ ਉਤਾਰਾ ਬਣਾਉਣ ਲੱਗਾ। ਉਹਨੇ ਮੂਲ ਨਕਸ਼ੇ ਤੇ ਆਪਣੇ ਉਤਾਰੇ ਨੂੰ ਇਕ ਦੂਜੇ ਦੇ ਨਾਲੋ ਨਾਲ ਰਖਿਆ ਤੇ ਆਪਣੇ ਆਪ ਨੂੰ ਸ਼ਾਬਾਸ਼ ਦਿੱਤੀ ਕਿ ਉਸ ਪਾਸ ਨਕਸ਼ਾ ਵਾਹਣ ਦੀ ਯੋਗਤਾ ਹੈ, ਭਾਵੇਂ ਉਹਦੀ ਰੂਪਰੇਖਾ ਕਿਸੇ ਵਿਚਿਤਰ ਜਾਨਵਰ ਵਰਗੀ ਲਗਦੀ ਸੀ ਜੋ ਅੱਧਾ ਕੁ ਬੈਲ ਦੇ ਮੂੰਹ ਵਰਗਾ ਸੀ ਤੇ ਅੱਧਾ ਕੁ ਊਠ ਵਰਗਾ।

ਸਤ ਵਜੇ ਤੋਂ ਉਪਰ ਦਾ ਸਮਾਂ ਸੀ ਤੇ ਪਿਤਾ ਜੀ ਘਰ ਆ ਚੁੱਕੇ ਸਨ। ਆਪਣੇ ਪੁੱਤਰ ਨੂੰ ਕੰਮ 'ਚ ਰੁੱਝਾ ਵੇਖ ਕੇ ਉਹ ਬਹੁਤ ਖ਼ੁਸ਼ ਹੋਇਆ। ਨਕਸ਼ੇ ਨੂੰ ਵੇਖ ਕੇ ਉਹਨੇ ਕਿਹਾ, 'ਇਹ ਬਿਲਕੁਲ ਠੀਕ ਏ, ਪੁੱਤਰ।' ਸਵਾਮੀਨਾਥਨ ਨੇ ਓਸ ਛਿਣ ਮਹਿਸੂਸ ਕੀਤਾ ਕਿ ਉਹਦੀ ਘਾਲ ਥਾਏਂ ਪਈ ਹੈ। ਉਹਨੇ ਕੁਝ ਪੰਨੇ ਉਲਟਾਏ ਤੇ ਅਫ਼ਰੀਕਾ ਦਾ ਨਕਸ਼ਾ ਖੋਲ੍ਹਿਆ।

## 5

ਇਮਤਿਹਾਨ ਤੋਂ ਦੋ ਦਿਨ ਪਹਿਲਾਂ ਉਹਨੇ ਬੈਠ ਕੇ ਆਪਣੀ ਲੋੜ ਦੀਆਂ ਚੀਜ਼ਾਂ ਦੀ ਇਕ ਲਿਸਟ ਤਿਆਰ ਕੀਤੀ। ਇਕ ਕਾਗ਼ਜ਼ ਤੇ ਉਹਨੇ ਲਿਖਿਆ:

| | |
|---|---|
| ਬਗ਼ੈਰ ਰੂਲੇ ਵਾਲੇ ਸਫ਼ੈਦ ਕਾਗ਼ਜ਼ | 20 ਸ਼ੀਟਾਂ |
| ਨਿਬਾਂ | 6 |
| ਸਿਆਹੀ | 2 ਦਵਾਤਾਂ |
| ਕਲਿਪਾਂ | – |
| ਪਿੰਨਾਂ | – |

ਉਹਨੇ ਆਪਣੀ ਪੈਨਸਿਲ ਨੂੰ ਟੁਕਿਆ ਤੇ ਲਿਸਟ ਦੋਬਾਰਾ ਪੜ੍ਹੀ। ਇਸ ਲਿਸਟ ਨਾਲ ਉਹਦੀ ਤਸੱਲੀ ਨਾ ਹੋਈ। ਉਹਨੂੰ ਪਹਿਲਾ ਪਤਾ ਨਹੀਂ ਸੀ ਕਿ ਮੋਰੀਆਂ ਲੋੜਾਂ ਏਨੀਆਂ ਥੋੜ੍ਹੀਆਂ ਹਨ। ਜਦੋਂ ਉਹ ਲਿਸਟ ਬਣਾਉਣ ਬੈਠਾ ਸੀ ਤੇ ਉਹਨੂੰ ਆਸ ਸੀ ਕਿ ਦੋ ਜਾਂ ਤਿੰਨ ਵੱਡੇ ਵੱਡੇ ਕਾਗ਼ਜ਼ ਭਰ ਜਾਣਗੇ। ਪਰ ਹੁਣ ਤਾਂ ਕਾਗ਼ਜ਼ ਉਪਰ ਲਿਖੀਆਂ ਕੁਲ ਪੰਜ ਹੀ ਸਤਰਾਂ ਸਨ। ਉਹਨੇ ਲਿਸਟ ਨੂੰ ਮੁੜ ਘੋਖਿਆ। ਬਗ਼ੈਰ ਰੂਲੇ ਵਾਲੇ ਕਾਗ਼ਜ਼– 20 ਸ਼ੀਟਾਂ। ਉਹਨੇ ਆਪਣੇ ਆਪਨੂੰ ਪੁੱਛਿਆ ਕਿ ਤੂੰ ਇਸ ਗੱਲ ਤੇ ਖ਼ਾਸ ਜ਼ੋਰ ਕਿਉਂ ਦੇ ਰਿਹਾ ਹੈਂ ਕਿ ਕਾਗ਼ਜ਼ ਜ਼ਰੂਰ ਲੀਕਾਂ ਤੋਂ ਬਗ਼ੈਰ ਹੋਣ। ਇਹ ਗੱਲ ਤਾਂ ਸਭ ਨੂੰ ਹੀ ਚੰਗੀ ਤਰ੍ਹਾਂ ਪਤਾ ਸੀ ਕਿ ਭਾਵੇਂ ਉਹ ਕਿੰਨੀ ਵੀ ਕੋਸ਼ਿਸ਼ ਕਰੇ ਉਹਦੀਆਂ ਸਤਰਾਂ ਨੂੰ ਵਾਦੀ ਸੀ ਕਾਗ਼ਜ਼ ਦੇ ਸੱਜੇ ਪਾਸਿਓਂ ਵਿੰਗੀ ਹੋ ਕੇ ਉਤਾਂਹ ਵਲ ਚੜ੍ਹਨ ਦੀ। ਇਮਤਿਹਾਨ ਵਿਚ ਏਦਾਂ ਗੱਲ ਨਹੀਂ ਬਣਨੀ। ਚੰਗਾ ਇਹੋ ਹੈ ਕਿ ਲਾਈਨਦਾਰ ਕਾਗ਼ਜ਼ਾਂ ਦਾ ਸਟਾਕ ਹੀ ਆਪਣੇ ਪਾਸ ਰੱਖਾਂ। ਤੇ ਫੇਰ 'ਨਿੱਬਾਂ'। ਉਹਦੀ ਸਮਝ ਨਹੀਂ ਸੀ ਆ ਰਿਹਾ ਕਿ ਇਮਤਿਹਾਨ ਲਈ ਕਿੰਨੀਆਂ ਕੁ ਨਿੱਬਾਂ ਚਾਹੀਦੀਆਂ ਹਨ? ਇਕ? ਦੋ? ਪੰਜ? ਫੇਰ ਸਿਆਹੀ ਵਾਲੀ ਸਤਰ ਵੀ ਉਹਨੂੰ ਪਰੇਸ਼ਾਨ ਕਰਦੀ ਸੀ। ਇਹ ਕਿੰਨੀ ਕੁ ਖ਼ਰੀਦਣੀ ਪਏਗੀ। ਕਲਿਪਾਂ ਤੇ ਪਿੰਨਾਂ ਵੀ ਉਹਨੂੰ ਤੰਗ ਕਰਦੀਆਂ ਸਨ। ਉਹਨੂੰ ਇਸ ਗੱਲ ਦਾ ਰਤਾ ਮਾਸਾ ਅੰਦਾਜ਼ਾ ਵੀ ਨਹੀਂ ਸੀ ਕਿ ਉਹਨੂੰ



ਕਿੰਨੀਆਂ ਕੁ ਕਲਿਪਾਂ-ਪਿੰਨਾਂ ਦੀ ਲੋੜ ਪਏਗੀ ਤੇ ਉਹਨੂੰ ਬਿਲਕੁਲ ਹੀ ਗਿਆਨ ਨਹੀਂ ਸੀ ਕਿ ਖਰੀਦਣ ਲਗਿਆਂ ਕਿੰਨੀਆਂ ਕੁ ਇਕਾਈਆਂ ਹੋਣਗੀਆਂ। ਜੇ ਦੁਕਾਨੇ ਜਾ ਕੇ ਛੇ ਪਿੰਨਾਂ ਤੇ ਛੇ ਕਲਿਪਾਂ ਦੀ ਮੰਗ ਕੀਤੀ ਜਾਏ ਤਾਂ ਦੁਕਾਨਦਾਰ ਨਾਰਾਜ ਤਾਂ ਨਹੀ ਹੋਵੇਗਾ?

ਅਖ਼ੀਰ ਉਹਨੇ ਲਿਸਟ ਦੀ ਸੁਧਾਈ ਇਉਂ ਕੀਤੀ:

| | |
|---|---|
| ਬਗ਼ੈਰ ਰੂਲੇ ਵਾਲੇ ਸਫ਼ੈਦ ਕਾਗ਼ਜ਼ | 20 ਸ਼ੀਟਾਂ |
| ਰੂਲੇ ਵਾਲੇ ਕਾਗ਼ਜ | 10 ਸ਼ੀਟਾਂ |
| ਕਾਲੀ ਸਿਆਹੀ | 1 ਦਵਾਤ |
| ਕਲਿਪਾਂ | 12 |
| ਪਿੰਨਾਂ | 12 |

ਹਾਲੇ ਵੀ ਉਹਨੂੰ ਲਿਸਟ ਨਾਲ ਤਸੱਲੀ ਨਾ ਹੋਈ। ਬਹੁਤ ਸੋਚ-ਵਿਚਾਰ ਬਾਦ ਉਹਨੇ ਜੋੜਿਆ 'ਗੱਤੇ ਵਾਲਾ ਪੇਡ ਇਕ' ਅਤੇ ਇਕ ਰੁਪਿਆ ਫ਼ਾਲਤੂ ਖ਼ਰਚਾਂ ਲਈ।

ਪਿਤਾ ਜੀ ਆਪਣੇ ਦਫ਼ਤਰ ਵਿਚ ਰੁੱਝੇ ਹੋਏ ਸਨ। ਸਵਾਮੀਨਾਥਨ ਹੱਥ ਵਿਚ ਲਿਸਟ ਫੜੀ ਉਹਨਾਂ ਸਾਮ੍ਹਣੇ ਖਲੋਤਾ ਸੀ। ਪਿਤਾ ਜੀ ਆਪਣੇ ਕੰਮ ਵਿਚ ਏਨਾ ਲੀਨ ਸਨ ਕਿ ਉਹਨਾਂ ਨੂੰ ਪਤਾ ਹੀ ਨਾ ਲੱਗਾ ਕਿ ਸਵਾਮੀਨਾਥਨ ਏਥੇ ਆਇਆ ਹੋਇਆ ਹੈ। ਸਵਾਮੀਨਾਥਨ ਨੂੰ ਅਚਾਨਕ ਸਮਝ ਆ ਗਈ ਕਿ ਜੇ ਉਹ ਕਿਸੇ ਹੋਰ ਸਮੇਂ ਪਿਤਾ ਜੀ ਅੱਗੇ ਬੇਨਤੀ ਕਰੇ ਤਾਂ ਚੰਗਾ ਹੋਵੇਗਾ। ਉਹਨੂੰ ਪੱਕਾ ਭਰੋਸਾ ਸੀ ਕਿ ਜੇ ਖਾਣਾ ਖਾਣ ਤੋਂ ਬਾਦ ਇਹ ਗੱਲ ਛੇੜਾਂ ਤਾਂ ਪਿਤਾ ਜੀ ਵਧੇਰੇ ਧਿਆਨ ਨਾਲ ਸੁਣਨਗੇ। ਜਦੋਂ ਉਹ ਕਮਰੇ 'ਚੋਂ

ਬਾਹਰ ਨਿਕਲਣ ਲੱਗਾ ਤਾਂ ਪਿਤਾ ਜੀ ਨੇ ਉਹਨੂੰ ਬੁਲਾਇਆ, 'ਕੌਣ ਏ ਬਈ?' ਆਵਾਜ਼ ਦਾ ਸੁਰ ਦੋਸਤਾਨਾ ਨਹੀਂ ਸੀ। 'ਮੈਂ ਪੁੱਛਿਆ ਕੌਣ ਏਂ ਤੂੰ?' ਪਿਤਾ ਜੀ ਫੇਰ ਗਰਜੇ। ਸਵਾਮੀਨਾਥਨ ਸੋਚ ਹੀ ਰਿਹਾ ਸੀ ਕਿ ਚੁੱਪ ਕੀਤੀਆਂ ਏਥੋਂ ਖਿਸਕ ਜਾਵਾਂ ਜਾਂ ਜਵਾਬ ਦੇਣ ਲਈ ਠਹਿਰ ਜਾਵਾਂ ਕਿ ਪਿਤਾ ਜੀ ਆਪਣੇ ਤਿਊੜੀ ਵਾਲੇ ਚਿਹਰੇ ਸਮੇਤ ਉਹਦੇ ਪਾਸ ਪਹੁੰਚ ਚੁਕੇ ਸਨ।

ਤੂੰ ਸੈਂ?

ਹਾਂ ਜੀ।

ਓਏ ਬੁੱਧੂਆ ਤਾਂ ਜਵਾਬ ਕਿਉਂ ਨਾ ਦਿੱਤਾ, ਮੈਂ ਜੁ ਸੰਘ ਪਾੜ ਪਾੜ ਕੇ ਪੁੱਛੀ ਜਾ ਰਿਹੈ, 'ਕੌਣ ਏ ਬਾਈ? ਕੌਣ ਏਂ ਤੂੰ?' . . . ਏਸ ਘਰ ਵਿਚ ਇਕ ਸਕਿੰਟ ਲਈ ਵੀ ਚੈਨ ਨਹੀਂ ਮਿਲ ਸਕਦਾ। ਮੈਂ ਕੰਮ 'ਚ ਰੁੱਝਾ ਹੋਇਆ ਹਾਂ ਤੇ ਹਰ ਦੂਜੇ ਤੀਜੇ ਸਕਿੰਟ ਕੋਈ ਨਾ ਕੋਈ ਝਾਤੀਆਂ ਮਾਰਦੈ ਤੇ ਕੋਈ ਨਾ ਕੋਈ ਸਵਾਲ ਪੁੱਛਦੈ ਮੂਰਖਾਂ ਵਾਲਾ। ਮੈਂ ਆਪਣਾ ਕੰਮ ਜਾਰੀ ਕਿਵੇਂ ਰੱਖਾਂ? ਜਾਹ ਤੇ ਮਾਂ ਆਪਣੀ ਨੂੰ ਕਹਿ ਦੇ ਤੇ ਉਹਨੇ ਏਥੇ ਮੇਰੇ ਕਮਰੇ ਵਿਚ ਨਹੀਂ ਆਉਣਾ ਸਾਰਾ ਦਿਨ। ਮੈਨੂੰ ਨਹੀਂ ਪਰਵਾਹ ਤੇਲੀਆਂ ਤੇ ਸਬਜ਼ੀ ਵਾਲਿਆਂ ਦੀ ਜੋ ਪੈਸਾ ਮੰਗਣ ਆ ਜਾਂਦੇ ਨੇ ਰੌਲਾ ਪਾਉਂਦੇ ਨੇ। ਮਾਂ ਨੂੰ ਕਹੀਂ ਕਿ ਇਹੋ ਜਿਹਾਂ ਨੂੰ ਘਰੋਂ ਕਢ ਬਾਹਰ ਕਰੇ। . . ਲਗਦੈ ਤੇਰੀ ਮਾਂ ਸਮਝਦੀ ਏ ਕਿ . . . ਆਹ ਤੇਰੇ ਹੱਥ ਵਿਚ ਕੀ ਏ?

'ਕੁਝ ਨਹੀਂ ਪਿਤਾ ਜੀ,' ਸਵਾਮੀਨਾਥਨ ਨੇ ਜਵਾਬ ਦਿੱਤਾ ਤੇ ਕਾਗ਼ਜ਼ ਆਪਣੀ ਜੇਬ ਵਿਚ ਤੁੰਨ ਲਿਆ।

'ਇਹ ਹੈ ਕੀ?' ਪਿਤਾ ਜੀ ਚੀਖ਼ ਰਹੇ ਸਨ। ਲਿਸਟ ਉਹਨਾਂ ਖੋਹ ਲਈ। ਬੜੀ ਕਹਿਰਵਾਨ ਤਿਊੜੀ ਸੀ ਮੱਥੇ ਤੇ। ਲਿਸਟ ਨੂੰ ਪਤ੍ਹ ਕੇ ਪਿਤਾ ਜੀ ਮੁੜ ਆਪਣੀ ਕੁਰਸੀ ਤੇ ਜਾ ਬੈਠੇ।

'ਕੀ ਚੀਜ਼ ਹੈ ਇਹ?'

ਬੋਲਣ ਤੋਂ ਪਹਿਲਾਂ ਸਵਾਮੀਨਾਥਨ ਨੂੰ ਦੋ ਵਾਰ ਖੰਘਣਾ ਪਿਆ। ਇਹ ਹੈ ਮੇਰੇ ਇਮਤਿਹਾਨ ਦੀ ਲਿਸਟ।'

'ਇਮਤਿਹਾਨ ਦੀ ਲਿਸਟ?'

'ਮੇਰਾ ਇਮਤਿਹਾਨ ਪਰਸੋਂ ਸ਼ੁਰੂ ਹੋ ਰਿਹੈ, ਤੁਹਾਨੂੰ ਪਤੈ।'

'ਫੇਰ ਵੀ ਤੂੰ ਘਰ ਵਿਚ ਏਧਰ ਓਧਰ ਫਿਰਦੈ ਲੰਡਰ ਖੋਤੇ ਵਾਂਗ? ਕਿਹੋ ਜਿਹੀ ਊਲ-ਜਲੂਲ ਲਿਸਟ ਹੈ ਇਹ? ਤੇਰਾ ਖਿਆਲ ਏ, ਰੁਪਏ, ਪੈਸੇ ਅਸਮਾਨੋਂ ਡਿਗਦੇ ਨੇ?' ਸਵਾਮੀਨਾਥਨ ਇਹ ਤਾਂ ਨਹੀਂ ਸੀ ਸਮਝਦਾ, ਪਰ ਲਗਭਗ ਇਹੋ ਜਿਹੀ ਗੱਲ ਸਮਝਦਾ ਸੀ। ਪਿਤਾ ਜੀ ਨੇ ਆਪਣਾ ਦਰਾਜ ਖੋਲ੍ਹਿਆ। ਇਸ ਵਿਚ ਝਾਤ ਮਾਰੀ ਤੇ ਕਿਹਾ, 'ਜਿਸ ਵੀ ਚੀਜ਼ ਦੀ ਲੋੜ ਏ ਤੈਨੂੰ ਏਥੋਂ ਲੈ ਜਾ, ਪਰ ਮੇਰੇ ਪਾਸ ਕਲਿਪ ਨਹੀਂ। ਤੈਨੂੰ ਲੋੜ ਨਹੀਂ ਉਹਨਾਂ ਦੀ। ਤੇ ਫੇਰ ਇਹ ਪੈਡ, ਕਿਸ ਲਈ ਚਾਹੀਦੈ ਤੈਨੂੰ ਪੈਡ। ਤੁਹਾਡੇ ਕਮਰੇ ਵਿਚ ਡੈਸਕਾਂ ਨਹੀਂ? ਸਾਡੇ ਵੇਲਿਆਂ 'ਚ ਤਾਂ ਡੈਸਕਾਂ ਹੀ ਕਾਫ਼ੀ ਸਨ ਸਾਡੇ ਲਈ। ਤੇ ਹੁਣ ਤੈਨੂੰ ਪੈਨ ਚਾਹੀਦੈ, ਪੇਪਰ ਤੇ ਸਿਆਹੀ ਚਾਹੀਦੀ ਏ ਤੇ ਕਾਗ਼ਜ਼ ਹੇਠਾਂ ਰੱਖਣ ਲਈ ਪੈਡ ਵੀ ਚਾਹੀਦੈ . . .' ਉਹਨੇ ਇਕ ਵੱਡੀ ਸਾਰੀ ਲਾਲ ਪੈਨਸਿਲ ਲਈ ਤੇ ਲਿਸਟ ਵਿਚੋਂ 'ਪੈਡ' ਕਟ ਦਿੱਤਾ। ਪੈਨਸਿਲ ਫੇਰਦਿਆਂ ਲਿਸਟ ਲਗਭਗ ਵਲੂੰਧਰੀ ਗਈ ਜੋ ਉਹਨੇ ਸਵਾਮੀਨਾਥਨ ਵਲ ਵਗਾਹ ਮਾਰੀ। ਸਵਾਮੀਨਾਥਨ ਉਦਾਸ ਹੋ ਰਿਹਾ ਸੀ। ਕਿੰਨਾ ਮਜ਼ੇਦਾਰ ਸੁਫ਼ਨਾ ਸੀ ਉਹਦੇ

ਮਨ ਵਿਚ, ਮੈਂ ਅਮੀਰ ਮਾਰਟ ਜਾਵਾਂਗਾ, ਪੈਸੇ ਮੇਰੀ ਜੇਬ 'ਚ ਛਣਕਦੇ ਹੋਣਗੇ ਤੇ ਮੈਂ ਚੀਜ਼ਾਂ ਖ਼ਰੀਦਾਂਗਾ !

ਉਹ ਬਾਹਰ ਜਾਣ ਹੀ ਲੱਗਾ ਸੀ ਕਿ ਪਿਤਾ ਜੀ ਨੇ ਆਵਾਜ਼ ਮਾਰ ਕੇ ਉਹਨੂੰ ਬੁਲਾਇਆ ਤੇ ਕਿਹਾ, ਵੇਖ, ਮੁੰਡਿਆਂ ਤੂੰ ਜਾ ਕੇ ਰੱਬ ਦੇ ਵਾਸਤੇ, ਨਿੱਕੇ ਨੂੰ ਹਾਲ-ਕਮਰੇ 'ਚੋਂ ਲੈ ਜਾਹ। ਉਹਦਾ ਇਹ ਰੋਣਾ ਮੈਥੋਂ ਨਹੀਂ ਜਰਿਆ ਜਾਂਦਾ . . . ਉਹਨੂੰ ਹੋਇਆ ਕੀ ਏ? . . . ਤੇਰੀ ਮਾਂ ਬੋਲੀ ਏ ਜਾਂ ਪੱਥਰ-ਚਿਤ ਏ? ਬੱਚਾ ਭਾਵੇਂ ਰੋ ਰੋ ਕੇ ਫਾਵਾ ਹੋ ਜਾਏ, ਉਹਨੂੰ ਕੋਈ ਪਰਵਾਹ ਨਹੀਂ . . .।'

ਨੌਂ

# ਸਕੂਲ 'ਚ ਛੁੱਟੀਆਂ

## I

ਇਮਤਿਹਾਨ ਦੇ ਆਖ਼ਰੀ ਦਿਨ ਸਵਾਮੀਨਾਥਨ ਵੱਡੀਆਂ ਪਲਾਂਘਾਂ ਭਰਦਾ ਜਦੋਂ ਹਾਲ-ਕਮਰੇ 'ਚੋਂ ਬਾਹਰ ਨਿਕਲਿਆ ਤਾਂ ਉਹਦੇ ਬੁਲ੍ਹ ਸੁੱਕੇ, ਸੰਘ ਪਿਆਸ ਨਾਲ ਤ੍ਰੇੜਿਆ ਤੇ ਉਂਗਲਾਂ ਸਿਆਹੀਆਂ ਨਾਲ ਲਥਪਥ ਸਨ। ਇਕ ਪਾਸੇ ਤਾਂ ਉਹ ਥਕੇਵੇਂ ਨਾਲ ਚੂਰ ਸੀ ਤੇ ਦੂਜੇ ਪਾਸੇ ਖ਼ੁਸ਼ੀ ਨਾਲ ਮਿਉਂਦਾ ਨਹੀਂ ਸੀ।

ਵਰਾਂਡੇ 'ਚ ਖਲੋਤਾ ਉਹਨੇ ਪਿਛਾਂਹ ਮੁੜ ਕੇ ਹਾਲ ਵਿਚ ਝਾਤੀ ਮਾਰਨ ਤੇ ਥੋੜ੍ਹਾ ਜਿਹਾ ਅਸੁਖਾਵਾਂ ਮਹਿਸੂਸ ਕੀਤਾ। ਜੇ ਬਾਕੀ ਸਾਰੇ ਮੁੰਡੇ ਉਹਦੇ ਹੀ ਵਾਂਗ ਟਾਈਮ ਮੁੱਕਣ ਤੋਂ ਵੀਹ ਮਿੰਟ ਪਹਿਲਾਂ ਪਰਚੇ ਦੇ ਚੁੱਕੇ ਹੁੰਦੇ ਤਾਂ ਉਹਨੇ ਵਧੇਰੇ ਸੌਖਿਆਂ ਮਹਿਸੂਸ ਕਰਨਾ ਸੀ। ਸ਼ੰਕਰ ਨੇ ਆਪਣਾ ਖੱਬੇ ਮੋਢੇ ਦਾ ਢਾਸਣਾ ਕੰਧ ਨਾਲ ਲਾਇਆ ਹੋਇਆ ਸੀ, ਇਉਂ ਬੈਠਾ ਸੀ ਜਿਵੇਂ ਦੁਨੀਆ ਜਹਾਨ ਦੀ ਖ਼ਬਰ-ਸੁਰਤ ਨਹੀਂ। ਰਾਜਮ ਦੂਜੇ ਰੋਸ਼ਨਦਾਨ ਦੇ ਹੇਠਾਂ ਬੈਠਾ ਸੀ। ਉਹਦੇ ਅੱਗੇ ਤੇ ਪਿੱਛੇ ਤੀਜੀ ਕਲਾਸ ਦੇ ਮੁੰਡੇ ਸਨ। ਉਹ ਤਾਂ ਲਿਖਣ ਵਾਲੀ ਮਸ਼ੀਨ ਬਣਿਆ ਪਿਆ ਸੀ। ਮਨੀ ਅਜੇ ਵੀ ਛੱਤ ਦੇ ਬਾਲਿਆਂ ਵਲ ਵੇਖੀ ਜਾ ਰਿਹਾ ਸੀ। ਉਹ ਪੈਨ ਨਾਲ ਆਪਣੀ ਠੋਡੀ ਨੂੰ ਖੁਰਕ ਰਿਹਾ ਸੀ। ਮੂੰਗਫਲੀ ਨੇ ਆਪਣੀ ਪਿੱਠ ਕੁਰਸੀ ਤੇ ਲਾਈ ਹੋਈ ਸੀ ਤੇ ਆਪਣਾ ਪਰਚਾ ਦੁਹਰਾ ਰਿਹਾ ਸੀ। ਇਕ ਸੁਪਰਵਾਈਜ਼ਰ ਕੁਰਸੀ ਤੇ ਬੈਠਾ ਊਂਘ ਰਿਹਾ ਸੀ ਤੇ ਦੂਜਾ ਏਧਰੋਂ ਓਧਰ ਤੁਰ ਫਿਰ ਰਿਹਾ ਸੀ। ਉਹਦੀ ਨਜ਼ਰ ਖਲਾਅ ਵਿਚ ਗੁੰਮੀ ਹੋਈ ਸੀ। ਕਾਗ਼ਜ਼ਾਂ ਤੇ ਚਲ ਰਹੇ ਨਿਬਾਂ ਦੀ ਰਗੜ ਸੁਣਾਈ ਦੇਂਦੀ ਸੀ। ਹਾਲ ਵਿਚ ਉਹ ਖਾਮੋਸ਼ੀ ਸੀ ਜੋ ਸੋਚਣ ਵੇਲੇ ਪੈਦਾ ਹੁੰਦੀ ਹੈ। ਵਿਚ ਵਿਚ ਗਲੇ ਸਾਫ਼ ਕਰਨ ਦੀ ਆਵਾਜ਼ ਵੀ ਸੁਣਾਈ ਦੇਂਦੀ।

ਸਵਾਮੀਨਾਥਨ ਨੇ ਅਚਾਨਕ ਮਹਿਸੂਸ ਕੀਤਾ ਕਿ ਉਹਨੂੰ ਏਡੀ ਛੇਤੀ ਬਾਹਰ ਆ ਜਾਣਾ ਨਹੀਂ ਚਾਹੀਦਾ ਸੀ। ਪਰ, ਹਾਲ ਵਿਚ ਇਸ ਤੋਂ ਵਧ ਉਹ ਕਿਵੇਂ ਠਹਿਰ ਸਕਦਾ ਸੀ। ਤਾਮਿਲ ਦਾ ਪਰਚਾ ਪੰਜ ਵਜੇ ਤਕ ਚਲਣਾ ਸੀ। ਪਰ, ਉਹ ਤਾਂ ਆਖ਼ਰੀ ਸਵਾਲ ਦੀ ਆਖ਼ਰੀ ਲਾਈਨ ਸਾਢੇ ਚਾਰ ਵਜੇ ਲਿਖ ਚੁੱਕਾ ਸੀ। ਛੇ ਸਵਾਲ ਸਨ, ਪਹਿਲੇ ਸਵਾਲ ਬਾਰੇ ਉਹਦੀ ਪੂਰੀ ਤਸੱਲੀ ਸੀ, ਦੂਜੇ ਬਾਰੇ ਉਹਨੂੰ ਸ਼ਕ ਸੀ, ਤੀਜਾ ਤਸੱਲੀਬਖ਼ਸ਼ ਸੀ। ਚੌਥਾ ਤਾਂ, ਉਹ ਜਾਣਦਾ ਸੀ, ਬਿਲਕੁਲ ਗ਼ਲਤ ਸੀ (ਪਰ ਉਹਨੂੰ ਸਹੀ ਉਤਰ ਆਉਂਦਾ ਵੀ ਤਾਂ ਨਹੀਂ ਸੀ।) ਛੇਵਾਂ ਸਵਾਲ ਸਭ ਤੋਂ ਵਧੀਆ ਹੋਇਆ ਸੀ। ਇਹਨੂੰ ਕਰਨ ਵਿਚ ਇਕੋ ਮਿੰਟ ਲੱਗਾ ਸੀ। ਇਹ ਪ੍ਰਸ਼ਨ ਉਹਨੇ ਸਾਢੇ ਚਾਰ ਵਜਣ ਤੋਂ ਦੋ ਮਿੰਟ ਪਹਿਲਾਂ ਪੜ੍ਹਿਆ ਸੀ, ਇਕ ਮਿੰਟ ਬਾਦ ਲਿਖਣਾ ਸ਼ੁਰੂ ਕੀਤਾ ਸੀ ਤੇ ਪੂਰੇ ਸਾਢੇ ਚਾਰ ਤੇ ਖ਼ਤਮ ਵੀ ਕਰ ਲਿਆ ਸੀ। ਪ੍ਰਸ਼ਨ ਸੀ, ਬ੍ਰਾਹਮਣ ਤੇ ਸ਼ੇਰ ਦੀ ਕਹਾਣੀ ਤੋਂ ਕੀ ਸਿਖਿਆ ਪ੍ਰਾਪਤ ਕੀਤੀ ਜਾ ਸਕਦੀ

ਹੈ? (ਇਕ ਬ੍ਰਾਹਮਣ ਇਕ ਛੱਪੜ ਕੰਢੇ ਤੁਰਿਆ ਜਾ ਰਿਹਾ ਸੀ। ਦੂਜੇ ਕੰਢਿਓਂ ਉਹਨੂੰ ਇਕ ਸ਼ੇਰ ਨੇ 'ਵਾਜ ਮਾਰੀ ਤੇ ਉਹਨੂੰ ਸੋਨੇ ਦਾ ਕੰਗਨ ਭੇਟ ਕੀਤਾ। ਬ੍ਰਾਹਮਣ ਨੇ ਪਹਿਲਾਂ ਤਾਂ ਇਹ ਭੇਟ ਅਸਵੀਕਾਰ ਕਰ ਦਿੱਤੀ, ਪਰ ਜਦੋਂ ਸ਼ੇਰ ਨੇ ਆਪਣੀ ਮਾਸੂਮੀਅਤ ਤੇ ਸੁਹਿਰਦਤਾ ਦਾ ਯਕੀਨ ਦਿਵਾਇਆ ਤੇ ਕਿਹਾ ਕਿ ਕੰਗਨ ਜ਼ਰੂਰ ਲੈ ਜਾ, ਤਾਂ ਉਹ ਪਾਣੀ ਥਾਈਂ ਲੰਘ ਕੇ ਉਸ ਪਾਸ ਪਹੁੰਚਾ। ਉਹਨੇ ਅਜੇ ਕੰਗਣ ਵਲ ਹੱਥ ਵਧਾਇਆ ਵੀ ਨਹੀਂ ਸੀ ਕਿ ਉਹ ਸ਼ੇਰ ਦੇ ਢਿਡ ਵਿਚ ਪਹੁੰਚ ਗਿਆ।) ਸਵਾਮੀਨਾਥਨ ਨੇ ਸੋਚਿਆ ਕਿ ਸਿੱਖਿਆ ਹੋਣੀ ਹੀ ਚਾਹੀਦੀ ਹੈ। ਉਹਨੇ ਇਕ ਮਿੰਟ ਵਿਚ ਫੈਸਲਾ ਕਰ ਲਿਆ ਕਿ ਸਿੱਖਿਆ ਕੀ ਹੋ ਸਕਦੀ ਹੈ, 'ਜੇ ਕੋਈ ਸ਼ੇਰ ਸੋਨੇ ਦਾ ਕੰਗਨ ਦੇਵੇ ਤਾਂ ਸਾਨੂੰ ਕਦੇ ਨਹੀਂ ਲੈਣਾ ਚਾਹੀਦਾ, ' ਜਾਂ 'ਸੋਨੇ ਦੇ ਕੰਗਨ ਦੇ ਲਾਲਚ ਵੀ ਕਿਸੇ ਨੇ ਆਪਣੀ ਜਾਨ ਗੁਆ ਦਿੱਤੀ।' ਉਹਨੂੰ ਪਿਛਲੇਰੀ ਸਿੱਖਿਆ ਵਧੇਰੇ ਤਰਕਪੂਰਨ ਲੱਗੀ ਤੇ ਇਹੋ ਲਿਖ ਦਿੱਤੀ। ਲਿਖ ਲੈਣ ਬਾਦ ਉਹਨੇ ਹਾਲ ਦੇ ਵੱਡੇ ਕਲਾਕ ਤੇ ਨਜ਼ਰ ਮਾਰੀ। ਅਜੇ ਅੱਧਾ ਘੰਟਾ ਪਿਆ ਸੀ ! ਅੱਧਾ ਘੰਟਾ ਬੈਠਾ ਕੀ ਕਰੇ? ਸਭ ਤੋਂ ਪਹਿਲਾਂ ਉਠਣ ਵਿਚ ਝਾਕਾ ਲਗਦਾ ਸੀ। ਦੂਜੇ ਮੁੰਡੇ ਉਹਦੇ ਹੀ ਵਾਂਗ ਜਲਦੀ ਤੇ ਸਹੀ-ਸਹੀ ਉਤੱਰ ਕਿਉਂ ਨਹੀਂ ਦੇ ਸਕਦੇ?

ਉਹਨੂੰ ਸਮਾਂ ਬਤੀਤ ਕਰਨਾ ਮੁਸ਼ਕਿਲ ਲੱਗਾ। ਪ੍ਰਸ਼ਨ-ਪੱਤਰ ਦਾ ਸਮਾਂ ਤਿੰਨਾਂ ਘੰਟਿਆਂ ਦੀ ਬਜਾਏ ਢਾਈ ਘੰਟੇ ਕਿਉਂ ਨਹੀਂ ਰਖਿਆ ਗਿਆ? ਉਹ ਬਾਹਰ ਵਰਾਂਡੇ ਨੂੰ ਲਾਲਸਾ ਭਰੀਆਂ ਨਜ਼ਰਾਂ ਨਾਲ ਵੇਖ ਰਿਹਾ ਸੀ। ਕਿੰਨਾ ਹੀ ਚੰਗਾ ਹੋਵੇ ਕਿ ਉਹ ਹਿੰਮਤ ਕਰਕੇ ਉਠ ਬੈਠੇ, ਪਰਚਾ ਦੇ ਕੇ ਬਾਹਰ ਚਲਾ ਜਾਏ . . . ਫੇਰ ਕਿੰਨੇ ਹੀ ਚਿਰ ਲਈ ਕੋਈ ਇਮਤਿਹਾਨ ਨਹੀਂ ਦੇਣਾ ਪੈਣਾ . . . ਜੋ ਜੀ ਆਏ ਕਰਾਂਗਾ . . . ਸਵੇਰੇ, ਦੁਪਹਿਰੇ, ਸ਼ਾਮੀ ਸ਼ਹਿਰ 'ਚ ਘੁੰਮਿਆ ਕਰਾਂਗਾ . . . ਕਿਤਾਬਾਂ ਪਰ੍ਹਾਂ ਸੁੱਟਾਂਗਾ . . . ਦਾਦੀ ਨੂੰ ਕਹਾਂਗਾ ਤੂੰ ਐਸੀਆਂ ਕਹਾਣੀਆਂ ਸੁਣਾਈ ਜਾ, ਜੋ ਕਦੇ ਨਾ ਮੁੱਕਣ।

ਉਹਨੇ ਵੇਖਿਆ ਕਿ ਇਕ ਸੁਪਰਵਾਈਜ਼ਰ ਮੈਨੂੰ ਵੇਖ ਰਿਹਾ ਹੈ। ਉਹਨੇ ਇਉਂ ਮਕਰ ਕੀਤਾ ਕਿ ਮੈਂ ਉੱਤਰ-ਪੁਸਤਕਾ ਵਿਚ ਰੁੱਝਾ ਹੋਇਆ ਹਾਂ। ਉਹਨੇ ਸੋਚਿਆ ਝੂਠੀ-ਮੂਠੀ ਤਾਂ ਇਸ ਕੰਮ 'ਚ ਰੁਝ ਹੀ ਗਿਆ ਹਾਂ, ਕਿਉਂ ਨਾ ਥੋੜੀ ਕੁ ਦੋਹਰਾਈ ਕਰ ਲਵਾਂ। ਉਹਨੇ ਪਹਿਲੇ ਸਵਾਲ ਦੀਆਂ ਕੁਝ ਸਤਰਾਂ ਪੜ੍ਹੀਆਂ ਤੇ ਉਕਤਾ ਗਿਆ। ਉਹਨੇ ਸਫ਼ੇ ਪਲਟੇ ਤੇ ਕਿੰਨਾ ਹੀ ਚਿਰ ਆਖ਼ਰੀ ਜਵਾਬ ਤੇ ਨਜ਼ਰ ਗੱਡੀ ਰੱਖੀ। ਉਹਨੂੰ ਝੂਠੀ-ਮੂਠੀ ਦੁਹਰਾਈ ਦਾ ਮਕਰ ਕਰਨਾ ਪੈ ਰਿਹਾ ਸੀ। ਉਹ ਸ਼ੇਰ ਵਾਲੀ ਕਹਾਣੀ ਦੀ ਸਿੱਖਿਆ ਨੂੰ ਓਨੀ ਦੇਰ ਵੇਖਦਾ ਰਿਹਾ ਜਿੰਨੀ ਦੇਰ ਤਕ ਇਹਦਾ ਅਰਥ ਗੁਆਚ ਨਾ ਗਿਆ। ਉਹਨੇ ਆਪਣੇ ਪੈਨ ਤੋਂ ਵੀ ਕੰਮ ਲੈਣਾ ਸ਼ੁਰੂ ਕੀਤਾ। ਉਹਨੇ ਆਖਰੀ ਲਾਈਨ ਦੇ ਹੇਠ ਇਕ ਲਕੀਰ ਵਾਹੀ ਸੀ ਕਿ ਏਥੇ ਪਰਚਾ ਖ਼ਤਮ ਹੁੰਦਾ ਹੈ। ਇਸ ਲਕੀਰ ਨੂੰ ਉਹ ਬਿਹਤਰ ਬਣਾਉਂਦਾ ਰਿਹਾ ਜਿਸ ਨਾਲ ਲਕੀਰ ਇਕ ਜਟਿਲ ਰੇਖਾ ਚਿੱਤਰ ਬਣ ਗਈ।

ਉਹਨੇ ਕਲਾਕ ਨੂੰ ਮੁੜ ਵੇਖਿਆ, ਇਹ ਸੋਚ ਕੇ ਕਿ ਹੁਣ ਤਕ ਪੰਜ ਵਜ ਹੀ ਚੁੱਕੇ ਹੋਣਗੇ। ਪਰ, ਅਜੇ ਤਾਂ ਸਾਢੇ ਚਾਰ ਤੋਂ ਦਸ ਹੀ ਮਿੰਟ ਉਪਰ ਹੋਏ ਸਨ। ਉਹਨੇ ਵੇਖਿਆ ਦੋ ਜਾਂ ਤਿੰਨ ਮੁੰਡੇ ਆਪਣੇ ਪਰਚੇ ਦੇ ਕੇ ਬਾਹਰ ਚਲੇ ਸਨ। ਉਹਨੂੰ ਬੜੀ ਖ਼ੁਸ਼ੀ ਹੋਈ। ਉਹਨੇ ਫਟਾਫਟ ਪਰਚਾ ਬੰਦ ਕੀਤਾ, ਬਾਹਰ ਫਲੈਪ ਉਪਰ ਸੁੰਦਰ ਮੋਟੇ ਅੱਖਰਾਂ ਵਿਚ ਲਿਖਿਆ:

'ਤਾਮਿਲ ਤਾਮਿਲ

ਡਬਲਯੂ. ਐਸ. ਸਵਾਮੀਨਾਥਨ

ਫਸਟ ਫਾਰਮ 'ਏ' ਸੈਕਸ਼ਨ
ਐਲਬਰਟ ਮਿਸ਼ਨ ਸਕੂਲ
ਮਾਲਗੁੜੀ
ਦੱਖਣ ਭਾਰਤ
ਏਸ਼ੀਆ।'

## 2

ਘੰਟੀ ਵਜੀ। ਦੋ-ਦੋ, ਤਿੰਨ-ਤਿੰਨ ਮੁੰਡੇ ਹਾਲ 'ਚੋਂ ਬਾਹਰ ਆਉਣ ਲੱਗੇ। ਪਿਛਲੇ ਤਿੰਨ ਘੰਟਿਆਂ ਦੇ ਮੁਕਾਬਲੇ ਵਾਤਾਵਰਣ ਪੂਰੀ ਤਰ੍ਹਾਂ ਬਦਲਿਆ ਹੋਇਆ ਸੀ। ਉਤੇਜਨਾ 'ਚ ਆਏ ਮੁੰਡੇ ਕਿਚਿਰ-ਕਿਚਿਰ ਕਰ ਰਹੇ ਸਨ। ਬੜਾ ਰੌਲਾ ਪੈ ਰਿਹਾ ਸੀ।

'ਅਖੀਰਲੇ ਪ੍ਰਸ਼ਨ ਦਾ ਕੀ ਉੱਤਰ ਲਿਖਿਆ ਏ?' ਸਵਾਮੀਨਾਥਨ ਨੇ ਇਕ ਹਮਜਮਾਤੀ ਕੋਲੋਂ ਪੁੱਛਿਆ।

'ਕਿਹੜਾ ਪ੍ਰਸ਼ਨ? ਉਹ ਸਿੱਖਿਆ ਵਾਲਾ ਸਵਾਲ . . . ਯਾਦ ਨਹੀਂ ਤੈਨੂੰ ਟੀਚਰ ਨੇ ਕੀ ਕਿਹਾ ਸੀ . . . " "ਸੋਨੇ ਦੇ ਲਾਲਚ ਨਾਲ ਬ੍ਰਾਹਮਣ ਦੀ ਜਾਨ ਗਈ।"

'ਸੋਨਾ ਹੈ ਹੀ ਕਿੱਥੇ ਸੀ?' ਸਵਾਮੀਨਾਥਨ ਨੇ ਇਤਰਾਜ਼ ਕੀਤਾ। 'ਸੋਨੇ ਦਾ ਕੰਗਨ ਸੀ। ਕਿੱਡਾ ਕੁ ਵੱਡਾ ਉਤਰ ਲਿਖਿਆ ਤੂੰ?'

'ਇਕ ਪੇਜ,' ਹਮਜਮਾਤੀ ਨੇ ਕਿਹਾ।

ਸਵਾਮੀ ਨੂੰ ਇਹ ਉੱਤਰ ਚੰਗਾ ਨਾ ਲੱਗਾ। ਉਹਨੇ ਤਾਂ ਇੱਕੋ ਸਤਰ ਲਿਖੀ ਸੀ। 'ਕੀ ! ਤੈਨੂੰ ਏਡਾ ਬਹੁਤਾ ਨਹੀਂ ਸੀ ਲਿਖਣਾ ਚਾਹੀਦਾ।'

ਕੁਝ ਚਿਰ ਬਾਦ ਉਹਨੂੰ ਰਾਜਮ ਤੇ ਸ਼ੰਕਰ ਮਿਲੇ। 'ਸੁਣਾਓ, ਯਾਰ, ਪਰਚਾ ਕਿਹੋ ਜਿਹਾ ਲੱਗਾ?'

'ਤੈਨੂੰ ਕਿਹੋ ਜਿਹਾ ਲੱਗਾ?' ਸ਼ੰਕਰ ਨੇ ਪੁੱਛਿਆ।

'ਬੁਰਾ ਨਹੀਂ ਸੀ,' ਸਵਾਮੀਨਾਥਨ ਨੇ ਕਿਹਾ।

'ਮੈਨੂੰ ਤਾਮਿਲ ਤੋਂ ਡਰ ਆਉਂਦਾ ਸੀ,' ਰਾਜਮ ਨੇ ਕਿਹਾ, 'ਹੁਣ ਮੈਂ ਸੋਚਦੈਂ ਮੈਂ ਸਹੀ ਸਲਾਮਤ ਹਾਂ। ਮੈਨੂੰ ਪਾਸ ਹੋਣ ਜੋਗੇ ਨੰਬਰ ਮਿਲ ਜਾਣਗੇ।'

'ਨਹੀਂ, ਜ਼ਿਆਦਾ ਮਿਲਣਗੇ ਜ਼ਰੂਰ। ਏ ਕਲਾਸ,' ਸ਼ੰਕਰ ਨੇ ਕਿਹਾ।

'ਇਕ ਗੱਲ ਸੁਣੋ, ਸਵਾਮੀਨਾਥਨ ਬੋਲਿਆ, 'ਕੁਝ ਬੇਵਕੂਫਾਂ ਨੇ ਸਿਖਿਆ ਵਾਲੇ ਪ੍ਰਸ਼ਨ ਲਈ ਇਕ ਸਫ਼ਾ ਲਿਖਿਐ।

'ਮੈਂ ਤਾਂ ਪੌਣਾ ਹੀ ਸਫ਼ਾ ਲਿਖਿਐ,' ਰਾਜਮ ਨੇ ਕਿਹਾ।

'ਤੇ ਮੈਂ ਅੱਧੇ ਸਫ਼ੇ ਤੋਂ ਰਤਾ ਕੁ ਜ਼ਿਆਦਾ,' ਸ਼ੰਕਰ ਬੋਲਿਆ ਜੋ ਇਸ ਵਿਸ਼ੇ ਦਾ ਮਾਹਰ ਸਮਝਿਆ ਜਾਂਦਾ ਸੀ।

'ਮੈਂ ਵੀ ਏਡਾ ਕੁ ਲੰਮਾ ਹੀ ਲਿਖਿਐ,' ਸਵਾਮੀਨਾਥਨ ਨੇ ਆਪਣੇ ਮਨ ਤੇ ਲੇਪ ਲਾਉਣ ਲਈ ਕਿਹਾ। ਹਾਲ ਦੀ ਘੜੀ ਉਹਨੂੰ ਆਪਣਾ ਕਿਹਾ ਸੱਚ ਵੀ ਲਗਦਾ ਸੀ।

'ਯਾਰੋ, ਇਹ ਤਾਂ ਯਾਦ ਏ ਨਾ, ਕਿ ਕੱਲ੍ਹ ਤੋਂ ਸਕੂਲ ਨਹੀਂ ਲਗਣਾ?'

'ਓਹੋ, ਮੈਂ ਤਾਂ ਬਿਲਕੁਲ ਹੀ ਭੁਲ ਗਿਆ ਸੀ,' ਰਾਜਮ ਨੇ ਕਿਹਾ।

'ਇਹ ਤਾਂ ਦੱਸੋ ਹੁਣ ਕਰਨਾ ਕੀ ਏ?' ਕਿਸੇ ਮੁੰਡੇ ਨੇ ਪੁੱਛਿਆ।

'ਮੈਂ ਤਾਂ ਆਪਣੀਆਂ ਕਿਤਾਬਾਂ ਚੁੱਲ੍ਹੇ 'ਚ ਸੁਟ ਦੇਣੀਆਂ ਬਾਲਣ ਵਾਂਗ,' ਸਵਾਮੀਨਾਥਨ ਨੇ ਕਿਹਾ।

'ਮੇਰੇ ਪਿਤਾ ਜੀ ਮੇਰੇ ਲਈ ਬਹੁਤ ਸਾਰੀਆਂ ਕਿਤਾਬਾਂ ਲੈ ਕੇ ਆਏ ਨੇ। ਸਿੰਦਬਾਦ ਯਾਤਰੀ, ਅਲੀਬਾਬਾ ਤੇ ਹੋਰ। ਮੈਂ ਛੁੱਟੀਆਂ 'ਚ ਉਹ ਕਿਤਾਬਾਂ ਪੜ੍ਹਾਂਗਾ।

ਮਨੀ ਆਇਆ ਬੇਵਸ ਜਿਹਾ। ਸ਼ਿਕਾਇਤ ਕਰ ਰਿਹਾ ਸੀ ਕਿ ਸਮਾਂ ਬਿਲਕੁਲ ਘਟ ਸੀ। ਨਹੀਂ ਤਾਂ ਮੈਂ ਆਖ਼ਰੀ ਪ੍ਰਸ਼ਨ ਵੀ ਕਰ ਹੀ ਦੇਣਾ ਸੀ।

ਮੂੰਗਫਲੀ ਨੇ ਕਿਸੇ ਪਾਸਿਓਂ ਸਿਰ ਆ ਕਢਿਆ। ਉਹਦੀ ਸੱਜੀ ਗਲ ਸਿਆਹੀ ਨਾਲ ਬੁਰੀ ਤਰ੍ਹਾਂ ਲਿਬੜੀ ਹੋਈ ਸੀ। 'ਹੈਲੋ ਸ਼ੰਕਰ, ਫਸਟ ਡਿਵੀਜ਼ਨ?'

'ਨਹੀਂ, ਮੁਸ਼ਕਿਲ ਨਾਲ ਪੈਂਤੀ ਕੁ ਨੰਬਰ ਆਉਣਗੇ।'

'ਝੂਠ ਮਾਰਦੈਂ, ਲੁਚਿਆ। ਜੇ ਤੇਰੀ ਫਸਟ ਡਿਵੀਜ਼ਨ ਆਈ, ਤਾਂ ਮੈਂ ਤੇਰੀ ਬੋਦੀ ਕਟ ਸੁੱਟਣੀ ਏਂ?

ਪੰਦਰਾਂ ਮਿੰਟਾਂ ਬਾਦ ਘੰਟੀ ਫੇਰ ਵੱਜੀ। ਸਾਰਾ ਸਕੂਲ ਹਾਲ ਵਿਚ ਜਮ੍ਹਾਂ ਹੋਇਆ।



ਹਰ ਚਿਹਰੇ ਤੇ ਖ਼ੁਸ਼ੀ ਸੀ, ਅਤੇ ਗੱਲਾਂ ਵਿਚ ਚੰਗੀ ਦੋਸਤੀ ਦੀ ਝਲਕ ਸੀ। ਅਧਿਆਪਕ ਵੀ ਮੁੰਡਿਆਂ ਨਾਲ ਮੇਲ-ਮਿਲਾਪ ਤੇ ਹਾਸਾ ਮਖੌਲ ਕਰ ਰਹੇ ਸਨ। ਇਬਨੇਜ਼ਾਰ ਮਨੀ ਨੂੰ ਵੇਖ ਕੇ ਬੋਲਿਆ, 'ਹੈਲੋ, ਯੱਭਲਾ, ਤੂੰ ਆਪਣੀਆਂ ਛੁੱਟੀਆਂ ਕਿਵੇਂ ਨਸ਼ਟ ਕਰ ਰਿਹੈ?'

'ਸਰ, ਮੈਂ ਤਾਂ ਖ਼ੂਬ ਸੌਂਵਾਂਗਾ,' ਮਨੀ ਨੇ ਕਿਹਾ ਤੇ ਆਪਣੇ ਯਾਰਾਂ ਵਲ ਵੇਖ ਕੇ ਅੱਖ ਨੱਪੀ।

'ਜਦੋਂ ਸਕੂਲ ਮੁੜੇਂਗਾ ਤਾਂ ਤੇਰਾ ਸਿਰ ਕੁਝ ਸੁਧਰਿਆ ਹੋਏਗਾ?'

ਇਹ ਕਿਵੇਂ ਹੋ ਸਕਦੈ ਸਰ? ਜੇ ਤੁਸੀਂ ਸ਼ੰਕਰ ਦਾ ਸਿਰ ਵੱਢ ਕੇ ਮੈਨੂੰ ਦੇ ਦਿਓ ਤਾਂ ਗੱਲ ਹੋਰ ਏ।' ਇਹ ਸੁਣ ਕੇ ਮੁੰਡੇ ਖ਼ੂਬ ਖਿੜਖਿੜਾ ਕੇ ਹੱਸੇ। ਮਾਹੌਲ ਹੀ ਕੁਝ ਇਹੋ ਜਿਹਾ ਸੀ ਕਿ ਮੁੰਡੇ ਕਿਸੇ ਵੀ ਗੱਲ ਤੇ ਹੱਸ ਸਕਦੇ ਸਨ। ਨਿਰੋਲ ਖ਼ੁਸ਼ੀ ਵਿਚ ਆ ਕੇ ਡਰਾਇੰਗ ਮਾਸਟਰ ਮੁੰਡਿਆਂ ਦੇ ਪੈਰਾਂ ਤੇ ਡੰਡੇ ਮਾਰ ਰਿਹਾ ਸੀ। ਕਹਿੰਦੈ ਕੁਝ ਮੁੰਡਿਆਂ ਦੇ ਪੈਰਾਂ ਦੀਆਂ ਉਂਗਲਾਂ ਬੇਢਬੀਆਂ ਜਿਹੀਆਂ ਵਧ ਰਹੀਆਂ ਹਨ।

ਹੈਡਮਾਸਟਰ ਮੰਚ ਤੇ ਵਿਖਾਈ ਦਿੱਤਾ। ਸ਼ੋਰ ਦੇ ਖ਼ਤਮ ਹੋਣ ਤਕ ਉਹ ਉਡੀਕਦਾ ਰਿਹਾ। ਫੇਰ ਉਹਨੇ ਸੰਖੇਪ ਜਿਹਾ ਭਾਸ਼ਣ ਸ਼ੁਰੂ ਕੀਤਾ ਜਿਸ ਵਿਚ ਉਹਨੇ ਦੱਸਿਆ ਕਿ ਸਕੂਲ ਉੱਨੀ ਜੂਨ ਤਕ ਬੰਦ ਰਹੇਗਾ ਤੇ ਵੀਹ ਨੂੰ ਮੁੜ ਖੁੱਲ੍ਹੇਗਾ। ਉਹਨੇ ਉਮੀਦ ਜ਼ਾਹਿਰ ਕੀਤੀ ਕਿ ਲੜਕੇ ਆਪਣਾ ਸਮਾਂ ਵਿਅਰਥ ਨਹੀਂ ਗੁਆਉਣਗੇ ਸਗੋਂ ਕਹਾਣੀਆਂ ਦੀਆਂ ਕਿਤਾਬਾਂ ਪੜ੍ਹਨਗੇ ਤੇ ਅਗਲੀ ਜਮਾਤ ਦੀਆ ਪਾਠ-ਪੁਸਤਕਾਂ ਤੇ ਵੀ ਨਜ਼ਰ ਮਾਰਦੇ ਰਹਿਣਗੇ। ਅਗਲੀਆਂ ਕਲਾਸਾਂ ਵਿਚ ਬਹੁਤਿਆਂ ਨੇ ਤਾਂ ਚੜ੍ਹ ਹੀ ਜਾਣਾ ਹੈ। ਤੇ ਇਕ ਮਿੰਟ ਹੋਰ। ਹੁਣ ਪ੍ਰਾਰਥਨਾ ਹੋਵੇਗੀ। ਉਸ ਦੇ ਬਾਦ ਮੁੰਡੇ ਖਿੰਡ ਜਾਣਗੇ ਤੇ ਆਪੋ ਆਪਣੇ ਘਰੀਂ ਚਲੇ ਜਾਣਗੇ।

ਪ੍ਰਾਰਥਨਾ ਦੇ ਬਾਦ ਤਾਂ ਜਿਵੇਂ ਤੂਫ਼ਾਨ ਆ ਗਿਆ। ਬਹੁਤ ਉੱਚੀਆਂ, ਬਹੁਤ ਸ਼ਕਤੀਵਰ ਚੀਕਾਂ ਵਜੀਆਂ। ਸਾਰੀ ਭੀੜ ਇਕੋ ਵੇਲੇ ਹੜ ਵਾਂਗ ਹਾਲ 'ਚੋਂ ਬਾਹਰ ਚਲੀ ਗਈ। ਬਹੁਤ ਜ਼ੋਰ ਦੀ ਭਗਦੜ ਸੀ, ਹੁੱਲੜ ਸੀ। ਇਸ ਸਾਰੇ ਵਕਤ ਵਿਚ ਸਵਾਮੀਨਾਥਨ ਮਨੀ ਦੇ ਨੇੜੇ ਰਿਹਾ, ਕਿਉਂਕਿ ਸਕੂਲ ਵਿਚ ਆਮ ਵਿਸ਼ਵਾਸ ਸੀ ਕਿ ਆਖ਼ਰੀ ਦਿਨ ਦੁਸ਼ਮਣ ਇਕ ਦੂਜੇ ਨਾਲ ਛੁਰੇਬਾਜ਼ੀ ਕਰਦੇ ਹਨ। ਜਿਥੋਂ ਤਕ ਸਵਾਮੀਨਾਥਨ ਯਾਦ ਕਰ ਸਕਦਾ ਸੀ, ਉਹਦਾ ਕੋਈ ਦੁਸ਼ਮਣ ਨਹੀਂ ਸੀ। ਪਰ, ਕੀ ਕਿਹਾ ਜਾ ਸਕਦਾ ਸੀ। ਸਕੂਲ ਬੜੀ ਚੰਦਰੀ ਥਾਂ ਸੀ।

ਸਕੂਲ ਦੇ ਗੇਟ ਤੇ ਖਲੋਤਾ ਮਨੀ ਤੇਜ਼ੀ ਨਾਲ ਆਪਣੇ ਧੰਦੇ ਵਿਚ ਰੁੱਝਾ ਹੋਇਆ ਸੀ। ਉਹ ਹਰ ਤਰ੍ਹਾਂ ਦੇ ਮੁੰਡਿਆਂ ਦੀਆਂ ਦਵਾਤਾਂ ਤੇ ਕਲਮਾਂ ਖੋਹ ਕੇ ਤੋੜੀ ਜਾਂਦਾ। ਉਹਦੇ ਆਲੇ-ਦੁਆਲੇ ਲੜਕਿਆਂ ਦੀ ਇਕ ਭੀੜ ਸੀ, ਜੋਸ਼ ਤੇ ਖ਼ੁਸ਼ੀ ਨਾਲ ਭਰੀ ਹੋਈ। ਜਦੋਂ ਸਟੇਸ਼ਨਰੀ ਦੀ ਕੋਈ ਵੀ ਸ਼ੈ ਤੋੜੀ ਭੰਨੀ ਜਾਂਦੀ, ਮੁੰਡੇ ਮੌਜ-ਮਸਤੀ ਵਿਚ ਚੀਕਾਂ ਮਾਰਦੇ। ਇਕ ਜਾਂ ਦੋ ਛੋਟੇ ਮੁੰਡਿਆਂ ਨੇ ਮਾੜਾ-ਮੋਟਾ ਰੋਸ ਪ੍ਰਗਟਾਇਆ। ਪਰ, ਮਨੀ ਨੇ ਉਹਨਾਂ ਦੇ ਹੱਥੋਂ ਦਵਾਤਾਂ ਖੋਹ ਲਈਆਂ, ਟੋਪੀਆਂ ਪਾੜ ਦਿੱਤੀਆਂ ਤੇ ਸਿਆਹੀ ਉਹਨਾਂ ਦੇ ਕਪੜਿਆਂ ਤੇ ਡੋਲ੍ਹ ਦਿੱਤੀ। ਇਕ ਛੋਟੀ ਜਿਹੀ ਢਾਣੀ ਉਹਦੇ ਸਹਾਇਕਾਂ ਦੀ ਵੀ ਸੀ। ਉਹਨਾਂ ਵਿਚ ਸਵਾਮੀਨਾਥਨ ਮੋਹਰੀ ਸੀ। ਉਸ ਵੇਲੇ ਉਤਸ਼ਾਹ ਵਿਚ ਆ ਕੇ ਉਹਨੇ ਆਪਣੀ ਦਵਾਤ ਆਮੁਹਾਰੇ ਆਪਣੇ ਸਿਰ ਤੇ ਉਲਟ ਲਈ ਸੀ। ਸਿਆਹੀ ਦੇ ਚੋਣ ਨਾਲ ਉਹਦੀਆਂ ਅੱਖਾਂ ਦੇ ਹੇਠਾਂ ਕਾਲੇ ਦਾਇਰੇ ਬਣ ਗਏ ਸਨ ਜਿਨ੍ਹਾਂ ਨੂੰ ਵੇਖ ਕੇ ਡਰ ਆਉਂਦਾ ਸੀ।

ਪੁਲਿਸ ਦਾ ਇਕ ਸਿਪਾਹੀ ਸੜਕ ਤੋਂ ਲੰਘਿਆ। ਮਨੀ ਕੂਕਿਆ, 'ਸੰਤਰੀ ! ਸੰਤਰੀ! ਇਹਨਾਂ ਮੁੰਡਿਆਂ ਨੂੰ ਗ੍ਰਿਫ਼ਤਾਰ ਕਰ ਲੈ। ਸੈਂਕੜੇ ਗਲਿਆਂ 'ਚੋਂ ਉਠੇ ਜੇਤੂ ਸ਼ੋਰ ਨਾਲ ਆਸਮਾਨ ਗੂੰਜ਼ ਉਠਿਆ। ਕੁਝ ਹੋਰ ਦਵਾਤਾਂ ਦੇ ਪਟਾਕੇ ਧਰਤੀ ਉਪਰ ਪਏ ਤੇ ਕੁਝ ਹੋਰ ਪੈਨ ਵੀ ਤੋੜੇ ਗਏ। ਇਸ ਸ਼ੋਰ-ਸ਼ਰਾਬੇ ਵਿਚ ਮਨੀ ਕੂਕਿਆ, 'ਕੋਈ ਮੈਨੂੰ ਲਿਆ ਦੇਵੇ ਸਿੰਗਾਰਾਮ ਦੀ ਪਗੜੀ? ਮੈਂ ਉਹਨੂੰ ਰੰਗ ਦਿਆਂਗਾ।'

ਸਿੰਗਾਰਾਮ, ਸਕੂਲ ਦਾ ਚਪੜਾਸੀ ਸੀ। ਹਰ ਪਾਸੇ ਆਜ਼ਾਦੀ ਦੀ ਜੋਤ ਜਗੀ ਹੋਈ ਸੀ। ਸਿੰਗਾਰਾਮ ਹੀ ਕੱਲਾਕਾਰਾ ਬੰਦਾ ਸੀ ਜਿਸ ਉਪਰ ਇਸ ਦਾ ਕੋਈ ਪ੍ਰਭਾਵ ਨਹੀਂ ਸੀ। ਜਦੋਂ ਹੀ ਉਹਦੀ ਪਗੜੀ ਰੰਗਣ ਦੀ ਪੇਸ਼ਕਸ਼ ਉਹਦੇ ਕੰਨਾਂ ਤਕ ਪਹੁੰਚੀ, ਉਹ ਵੱਡਾ ਸਾਰਾ ਸੋਟਾ ਲੈ ਕੇ ਭੀੜ ਵਿਚ ਜਾ ਵੜਿਆ ਤੇ ਮੌਜ-ਮਸਤੀ ਕਰਨ ਵਾਲਿਆਂ ਨੂੰ ਖਿੰਡਾ-ਪੁੰਡਾ ਦਿੱਤਾ।

## ਦਸ

# ਕੋਚਵਾਨ ਦਾ ਪੁੱਤਰ

### 1

ਸਵਾਮੀਨਾਥਨ ਦੇ ਦੋ ਵਖਰੀ ਤਰ੍ਹਾਂ ਦੇ ਮੋਹ-ਪਿਆਰ ਸਨ, ਇਕ ਸੋਮੂ, ਸ਼ੰਕਰ ਤੇ ਮੂੰਗਫਲੀ ਨਾਲ। ਇਹ ਮੋਹ ਨਿਰੋਲ ਸਿਖਿਆ ਨਾਲ ਸੰਬੰਧਿਤ ਸੀ। ਜਦੋਂ ਸਕੂਲ ਦੇ ਗੇਟ ਬੰਦ ਹੋਏ ਤਾਂ ਇਹ ਰਿਸ਼ਤਾ ਆਪਣੇ ਆਪ ਬੰਦ ਹੋ ਗਿਆ। ਉਹਦਾ ਦੂਜਾ ਮੋਹ-ਪਿਆਰ ਰਾਜਮ ਤੇ ਮਨੀ ਨਾਲ ਸੀ। ਇਹ ਵਧੇਰੇ ਮਨੁੱਖੀ ਸੀ। ਹੁਣ ਸਕੂਲ ਤਾਂ ਬੰਦ ਸੀ। ਉਹ ਵਕਤ ਦੀਆਂ ਬੇੜੀਆਂ ਤੋਂ ਆਜ਼ਾਦ ਸਨ। ਹੁਣ ਉਹ ਲਗਭਗ ਹਮੇਸ਼ਾ ਇਕ ਦੂਜੇ ਦੇ ਨੇੜੇ ਸਨ। ਉਹਨਾਂ ਆਪਣੇ ਲਈ ਬੜੀਆਂ ਸਰਗਰਮ ਛੁੱਟੀਆਂ ਦਾ ਪ੍ਰੋਗਰਾਮ ਬਣਾਇਆ।

ਸਵਾਮੀਨਾਥਨ ਦੇ ਤਨ-ਮਨ ਨੂੰ ਸੁਲਗਾਉਣ ਵਾਲਾ ਇਕੋ ਇਕ ਸ਼ੌਕ ਸੀ ਕਿ ਮੈਨੂੰ ਇਕ ਪਹੀਆ ਮਿਲੇ। ਉਹ ਦਿਨ ਰਾਤ ਕਿਸੇ ਪੁਰਾਣੇ ਸਾਈਕਲ ਦੇ ਚੱਕੇ ਦੇ ਸੁਫ਼ਨੇ ਲੈਂਦਾ। ਇਸ ਵਿਚ ਉਹਨੂੰ ਬੜਾ ਆਨੰਦ ਮਿਲਦਾ। ਚੱਕਾ ਹੋਵੇ ਤਾਰਾਂ ਤੇ ਟਾਇਰ ਤੋਂ ਬਗ਼ੈਰ। ਉਹਦੇ 'ਚ ਇਕ ਸੋਟੀ ਅੜਾ ਕੇ ਦਬਾਅ ਪਾਵਾਂ ਤੇ ਉਹ ਉਡਦਾ ਨਜ਼ਰ ਆਵੇ। ਛੋਟੀਆਂ ਛੋਟੀਆਂ ਰੁਕਾਵਟਾਂ ਨੂੰ ਉਹ ਪਾਰ ਕਰ ਜਾਵੇਗਾ, ਕਿੰਨੀਆਂ ਮੁਲਾਇਮ ਗੁਲਾਈਆਂ ਉਹ ਬਣਾਵੇਗਾ। ਉਹਨੂੰ ਵੇਖ ਕੇ ਕਿੰਨਾ ਅਨੰਦ ਆਵੇਗਾ। ਜਦੋਂ ਰਿੜ੍ਹੇਗਾ, ਇਕਰਸ ਗੂੰਜ ਪੈਦਾ ਕਰੇਗਾ ਜੋ ਕੰਨਾਂ ਨੂੰ ਸੰਗੀਤ ਸੁਖ ਦਏਗਾ। ਸਵਾਮੀਨਾਥਨ ਸੋਚਦਾ ਕਿ ਇਸ ਗੂੰਜ ਨੂੰ ਸੁਣ ਕੇ ਮਾਲਗੁੜੀ 'ਚ ਹਰ ਕਿਸੇ ਨੂੰ ਮੀਲ ਭਰ ਤੋਂ ਹੀ ਪਤਾ ਲਗ ਜਾਏਗਾ ਕਿ ਮੈਂ ਚਲਿਆ ਆ ਰਿਹਾ ਹਾਂ। ਪਹੀਏ ਬਾਰੇ ਸੋਚਦਾ ਉਹ ਰਾਤ ਸਾਢੇ ਦਸ ਵਜੇ ਤਕ ਜਾਗਦਾ ਰਹਿੰਦਾ। ਆਪਣੇ ਪਿਤਾ ਦੇ ਦੋਸਤਾਂ ਤੋਂ ਲੈ ਕੇ ਆਪਣੀ ਜਾਣ-ਪਛਾਣ ਦੇ ਸਫ਼ਾਈ ਕਰਮਚਾਰੀਆਂ ਤਕ, ਜੋ ਕੋਈ ਵੀ ਉਹਨੂੰ ਮਿਲਦਾ ਉਸ ਪਾਸੋਂ ਸਾਈਕਲ ਦੇ ਇਕ ਪਹੀਏ ਦੀ ਮੰਗ ਕਰਦਾ। ਉਹ ਕਿਸੇ ਸੋਹਣੇ ਬਾਈਸਕਲ ਨੂੰ ਆਪਣੀਆਂ ਅੱਖਾਂ ਸਾਹਵੇਂ ਲਿਆ ਹੀ ਨਾ ਸਕਦਾ ਜਿੰਨੀ ਦੇਰ ਤਕ ਉਹਦੇ ਪਹੀਏ ਨੂੰ ਖਰਮਸਤੀਆਂ ਕਰਦਾ ਸੋਚ ਨਾ ਲੈਂਦਾ। ਇਕ ਰਾਤ ਉਹਨੇ ਸੁਫ਼ਨਾ ਲਿਆ ਨਾਲੱਪਾ ਦੇ ਬਗ਼ੀਚੇ ਲਾਗੇ ਸਰਯੂ ਨਦੀ ਨੂੰ ਸਾਈਕਲ 'ਉੱਪਰ' ਪਾਰ ਕਰ ਰਿਹਾ ਹਾਂ। ਜੀਉਂਦਾ-ਜਾਗਦਾ ਸੁਫ਼ਨਾ ਸੀ। ਅਸਪਾਤ ਦਾ ਪਹੀਆ ਦਰਿਆ ਦੀ ਧਾਰ ਵਿਚ ਜੋਰ ਲਾਉਂਦਾ, ਧੱਕੇ ਮਾਰਦਾ ਤੁਰਿਆ ਜਾਂਦਾ। ਦਰਿਆ ਦੇ ਰੇਤੀਲੇ ਪਾੜ ਉਪਰ ਕਿਰਚ-ਕਿਰਚ ਕਰਦਾ। ਜਦੋਂ ਦੂਜੇ ਕੰਢੇ ਪਹੁੰਚਿਆ, ਇਹ ਇਕ ਤਰ੍ਹਾਂ ਦਾ ਘੋੜਾ ਬਣ ਗਿਆ। ਇਕ ਛਾਲ ਮਾਰ ਕੇ ਵਾਪਸ ਘਰ ਲੈ ਆਇਆ, ਰਸੋਈ 'ਚ ਲੈ ਗਿਆ ਤੇ ਫੇਰ ਉਹਦੇ ਬਿਸਤਰੇ ਤਕ ਲੈ ਗਿਆ ਤੇ ਉਹਦੇ ਲਾਗੇ ਹੀ ਲੇਟ ਗਿਆ। ਮੌਜੀ-ਕਾਲਪਨਿਕ ਸੁਫ਼ਨਾ ਸੀ ਇਹ, ਪਰ

ਇਸ ਦਾ ਪਹਿਲਾ ਹਿੱਸਾ ਕਾਫ਼ੀ ਵਾਸਤਵਿਕ ਸੀ। ਜਦੋਂ ਸਵੇਰੇ ਉਠਦਾ ਤੇ ਕੋਲ ਪਹੀਆ ਨਾ ਹੁੰਦਾ ਤਾਂ ਉਹ ਲਗਭਗ ਪਾਗਲ ਹੋ ਜਾਂਦਾ।

ਅਸਲੋਂ ਨਾਉਮੀਦ ਹੋ ਕੇ ਉਹਨੇ ਆਪਣੇ ਜੀ ਦੀ ਗੱਲ ਇਕ ਕੋਚਵਾਨ ਨੂੰ ਕਹੀ। ਇਸ ਬੰਦੇ ਨਾਲ ਉਹਦੀ ਕਦੀ ਕਦਾਈਂ ਦੀ ਅਚਾਨਕ ਜੇਹੀ ਵਾਕਫ਼ੀਅਤ ਸੀ। ਕੋਚਵਾਨ ਬੜਾ ਹਮਦਰਦ ਨਿਕਲਿਆ। ਉਹ ਸਹਿਮਤ ਸੀ ਕਿ ਪਹੀਏ ਤੋਂ ਬਗ਼ੈਰ ਜਿਊਣ ਦਾ ਕੋਈ ਹੱਕ ਨਹੀਂ। ਉਹਨੇ ਕਿਹਾ ਜੇ ਤੂੰ ਮੈਨੂੰ ਪੰਜ ਰੁਪਏ ਦੇ ਸਕੇਂ ਤਾਂ ਮੈਂ ਤੈਨੂੰ ਕੁਝ ਘੰਟਿਆਂ 'ਚ ਹੀ ਇਹ ਪਹੀਆ ਲਿਆ ਕੇ ਦੇ ਸਕਾਂਗਾ। ਇਹ ਬਹੁਤ ਵੱਡੀ ਰਕਮ ਸੀ ਜਿਸਨੂੰ ਦੂਰ ਭਵਿਖ ਵਿਚ ਹੀ ਹਾਸਿਲ ਕੀਤਾ ਜਾ ਸਕਦਾ ਸੀ। ਉਦੋਂ ਤਕ ਉਹ ਆਪਣੇ ਪਿਤਾ ਜੇਡਾ ਉੱਚਾ-ਲੰਮਾ ਹੋ ਜਾਏਗਾ। ਇਹ ਗੱਲ ਉਹਨੇ ਕਹੀ ਵੀ। ਕੋਚਵਾਨ ਨੇ ਸਵਾਮੀਨਾਥਨ ਨੂੰ ਤਰੀਕਾ ਦੱਸਿਆ ਕਿ ਏਨੀ ਰਕਮ ਕਿਵੇਂ ਪ੍ਰਾਪਤ ਕੀਤੀ ਜਾ ਸਕਦੀ ਹੈ। ਇਹ ਤਰੀਕਾ ਸਵਾਮੀਨਾਥਨ ਦੇ ਮਨ ਲੱਗਾ। ਪਹਿਲਾਂ ਪਹਿਲਾਂ ਕੰਮ ਸ਼ੁਰੂ ਕਰਨ ਲਈ ਛੇ ਪਾਈਆਂ ਦੀ ਲੋੜ ਪਏਗੀ। ਥੋੜ੍ਹੇ ਹੀ ਸਮੇਂ ਵਿਚ ਉਹ ਛੇ ਆਨੇ ਹੋ ਜਾਣਗੇ ਤੇ ਉਹਦੇ ਬਾਦ ਛੇ ਰੁਪਿਆਂ 'ਚ ਬਦਲ ਜਾਣਗੇ। ਸਵਾਮੀਨਾਥਨ ਉਹਨਾਂ ਛੇਆਂ ਵਿਚੋਂ ਪੰਜ ਪਹੀਏ ਤੇ ਖ਼ਰਚ ਸਕਦਾ ਹੈ ਤੇ ਬਾਕੀ ਬਚਦਾ ਛੇਵਾਂ ਰੁਪਿਆ ਜਿਵੇਂ ਜੀ ਚਾਹੇ ਖ਼ਰਚੇ। ਸਵਾਮੀਨਾਥਨ ਨੇ ਐਲਾਨ ਕਰ ਦਿੱਤਾ ਕਿ ਉਹ ਫ਼ਾਲਤੂ ਰੁਪਿਆ ਮੈਂ ਕੋਚਵਾਨ ਨੂੰ ਦੇ ਦਿਆਂਗਾ। ਸਵਾਮੀਨਾਥਨ ਦੇ ਮਨ 'ਚ ਕੁਝ ਸ਼ਕ ਪੈਦਾ ਹੋਏ ਤਾਂ ਕੋਚਵਾਨ ਦੀ ਬੋਲਬਾਣੀ ਨੇ ਉਹਨਾਂ ਨੂੰ ਬੁਹਾਰ ਕੇ ਇਸ ਪਾਸੇ ਸੁਟ ਦਿੱਤਾ। ਇਹ ਵਧਣ-ਫੁਲਣ ਵਾਲੀ ਕਰੰਸੀ ਬਣਾਉਣ ਦਾ ਤਰੀਕਾ ਕੋਚਵਾਨ ਨੇ ਇਉਂ ਦੱਸਿਆ : ਮੇਰੇ ਘਰ ਖ਼ਾਸ ਧਾਤ ਦਾ ਬਣਿਆ ਇਕ ਭਾਂਡਾ ਹੈ। ਇਸ ਵਿਚ ਮੈਂ ਖੋਟੇ ਸਿੱਕੇ ਪਾ ਰਖਦਾ ਹਾਂ। ਨਾਲ ਹੀ ਇਕ ਭੇਦ-ਭਰੀ ਬੂਟੀ ਪਾ ਦੇਂਦਾ ਹੈ (ਉਸ ਬੂਟੀ ਦਾ ਨਾਂ ਮੈਂ ਕਦੀ ਨਾ ਦੱਸਾਂਗਾ, ਭਾਵੇਂ ਮੈਨੂੰ ਕੋਈ ਵੀ ਧਮਕੀ ਦਿਤੀ ਜਾਵੇ।) ਇਹ ਭਾਂਡਾ ਮੈਂ ਜ਼ਮੀਨ ਵਿਚ ਗਡ ਦੇਂਦਾ ਹਾਂ। ਅੱਧੀ ਰਾਤ ਵੇਲੇ ਉਠ ਕੇ ਉਸ ਥਾਂ ਉਪਰ ਬੈਠ ਜਾਂਦਾ ਹਾਂ ਤੇ ਯੋਗ ਦੀਆਂ ਕੁਝ ਕ੍ਰਿਆਵਾਂ ਕਰਦਾ ਹਾਂ ਤੇ, ਸਮਾਂ ਪਾ ਕੇ ਤਾਂਬੇ ਦੇ ਸਿੱਕੇ ਚਾਂਦੀ ਦੇ ਬਣ ਜਾਂਦੇ ਹਨ। ਸਿੱਕੇ ਤਾਂ ਮੈਂ ਸੋਨੇ ਦੇ ਵੀ ਬਣਾ ਸਕਦਾ ਹਾਂ, ਪਰ ਉਸ ਕੰਮ ਲਈ ਮੈਨੂੰ ਬੜੀਆਂ ਅਲੋਕਾਰ ਥਾਵਾਂ ਲੰਘ ਕੇ ਦੋ-ਢਾਈ ਸੌ ਮੀਲ ਦੂਰੋਂ ਇਕ ਬੂਟੀ ਲਿਆਉਣੀ ਪਏਗੀ ਤੇ ਮੈਂ ਨਹੀਂ ਸਮਝਦਾ ਕਿ ਏਨੀ ਘਾਲਣਾ ਘਾਲਣੀ ਯੋਗ ਹੈ।

ਸਵਾਮੀਨਾਥਨ ਨੇ ਪੁੱਛਿਆ ਕਿ ਮੈਂ ਤੈਨੂੰ ਫੇਰ ਕਦੋਂ ਮਿਲਾਂ, ਕਿਉਂਕਿ ਛੇ ਪਾਈਆਂ ਪ੍ਰਾਪਤ ਕਰਨ ਲਈ ਵੀ ਯੋਜਨਾ ਬਣਾਉਣੀ ਪਏਗੀ। ਇਸ ਬਾਰੇ ਵੀ ਸੋਚਣਾ ਪਏਗਾ। ਕੋਚਵਾਨ ਨੇ ਕਿਹਾ ਕਿ ਜੇ ਤੂੰ ਫ਼ੌਰਨ ਮਾਇਆ ਨਹੀਂ ਲਿਆ ਸਕਦਾ ਤਾਂ ਫੇਰ ਮੈਂ ਤੈਨੂੰ ਕੁਝ ਹਫ਼ਤੇ ਨਹੀਂ ਮਿਲ ਸਕਾਂਗਾ। ਮੇਰਾ ਮਾਲਕ ਕਿਤੇ ਬਾਹਰ ਜਾ ਰਿਹਾ ਹੈ ਤੇ ਮੈਨੂੰ ਵੀ ਉਹਦੇ ਨਾਲ ਜਾਣਾ ਪਏਗਾ। ਸਵਾਮੀਨਾਥਨ ਨੇ ਮਿੰਨਤ-ਤਰਲਾ ਕੀਤਾ ਕਿ ਮੈਨੂੰ ਛੇ ਕੁ ਘੰਟਿਆਂ ਦਾ ਸਮਾਂ ਦੇ। ਇਹ ਕਹਿ ਕੇ ਉਹ ਘਰ ਦੌੜ ਗਿਆ।

ਉਹਨੇ ਪਹਿਲਾਂ ਦਾਦੀ ਪਾਸ ਫ਼ਰਮਾਇਸ਼ ਕੀਤੀ। ਉਹ ਵਿਚਾਰੀ ਰੋ ਹੀ ਪਈ ਕਿਉਂਕਿ ਉਸ ਪਾਸ ਕੋਈ ਪੈਸਾ-ਧੇਲਾ ਨਹੀਂ ਸੀ। ਉਹਨੇ ਆਪਣਾ ਲਕੜੀ ਦਾ ਡੱਬਾ ਉਲਟਾ ਕੇ ਉਹਨੂੰ ਵਿਖਾ ਦਿੱਤਾ ਕਿ ਮੇਰਾ ਹੱਥ ਕਿੰਨਾ ਤੰਗ ਹੈ।

'ਦਾਦੀ, ਮੈਂ ਜਾਣਦਾ ਹਾਂ ਤੂੰ ਆਪਣੇ ਸਿਰ੍ਹਾਣੇ ਹੇਠ ਕਿੰਨੇ ਸਾਰੇ ਸਿੱਕੇ ਰੱਖੇ ਹੋਏ ਨੇ।'

ਸਵਾਮੀਨਾਥਨ ਨੇ ਦਾਦੀ ਨੂੰ ਹੁਕਮ ਦਿੱਤਾ ਕਿ ਤੂੰ ਬਿਸਤਰੇ ਤੋਂ ਪਰ੍ਹਾਂ ਹਟ ਜਾ ਤੇ

ਫੇਰ ਸਿਰ੍ਹਾਣਿਆਂ ਤੇ ਦਰੀਆਂ ਹੇਠ ਚੰਗੀ ਤਲਾਸ਼ੀ ਕੀਤੀ।

'ਤੈਨੂੰ ਹੁਣੇ ਹੀ ਪੈਸਿਆਂ ਦੀ ਕੀ ਲੋੜ ਏ?' ਦਾਦੀ ਨੇ ਪੁੱਛਿਆ।

'ਜੇ ਤੇਰੇ ਪਾਸ ਮੇਰੀ ਲੋੜ ਪੂਰੀ ਕਰਨ ਜੋਗੇ ਪੈਸੇ ਨੇ, ਤਾਂ ਲੋੜ ਪੂਰੀ ਕਰ। ਜੇ ਨਹੀਂ ਤਾਂ ਕਾਹਨੂੰ ਫ਼ਜ਼ੂਲ ਪੁੱਛਾਂ ਪੁੱਛਦੀ ਏਂ?'

ਦਾਦੀ ਨੇ ਰੋ ਕੇ ਮਾਂ ਨੂੰ ਕਿਹਾ : 'ਜੇ ਤੇਰੇ; ਪਾਸ ਪੈਸੇ ਹਨ, ਤਾਂ ਮੁੰਡੇ ਨੂੰ ਛੇ ਪਾਈਆਂ ਦੇ ਦੇ।' ਪਰ ਸਵਾਮੀਨਾਥਨ ਦੀ ਫ਼ਰਮਾਇਸ਼ ਪੂਰੀ ਕਰਨ ਲਈ ਕੋਈ ਤਿਆਰ ਨਾ ਹੋਇਆ। ਪਿਤਾ ਜੀ ਨੇ ਇਹ ਬੇਨਤੀ ਅਪ੍ਰਵਾਨ ਕਰਨ ਲਈ ਅੱਧਾ ਸਕਿੰਟ ਵੀ ਨਾ ਲਾਇਆ। ਸਵਾਮੀਨਾਥਨ ਨੂੰ ਸਮਝ ਨਾ ਆਈ ਕਿ ਪਿਤਾ ਜੀ ਆਪਣੇ ਮੁਅੱਕਲਾਂ ਪਾਸੋਂ ਜੋ ਪੈਸੇ ਲੈਂਦੇ ਹਨ, ਉਹਨਾਂ ਸਾਰਿਆਂ ਦਾ ਕੀ ਕਰਦੇ ਹਨ।

ਹੁਣ ਉਹਨੇ ਆਖਰੀ ਸਿਰਤੋੜ ਕੋਸ਼ਿਸ਼ ਕੀਤੀ। ਉਹ ਹੱਥਾਂ ਤੇ ਗੋਡਿਆਂ ਭਾਰ ਹੋ ਗਿਆ ਤੇ ਗਲ੍ਹ ਠੰਡੇ ਸੀਮੰਟ ਦੇ ਫ਼ਰਸ਼ ਤੇ ਟਿਕਾ ਦਿੱਤੀ ਤੇ ਪਿਤਾ ਜੀ ਦੀ ਕਪੜਿਆਂ ਵਾਲੀ ਭਾਰੀ ਅਲਮਾਰੀ ਹੇਠ ਨਿਗਾਹ ਮਾਰੀ। ਉਹਦਾ ਅਟਕਲ-ਪੱਚੂ ਅੰਦਾਜ਼ਾ ਸੀ ਕਿ ਏਥੇ ਕੁਝ ਡਿੱਗੇ-ਢੱਠੇ ਸਿੱਕੇ ਜ਼ਰੂਰ ਮਿਲ ਸਕਦੇ ਹਨ। ਉਹਨੇ ਅਲਮਾਰੀ ਦੇ ਹੇਠ ਆਪਣਾ ਹਥ ਵਾੜ ਕੇ ਏਧਰ ਓਧਰ ਫੇਰਿਆ। ਉਹਨੂੰ ਸਿਰਫ਼ ਇਕ ਅਨਵਰਤਿਆ ਲਿਫ਼ਾਫ਼ਾ ਮਿਲਿਆ ਜੋ ਮਿੱਟੀ ਤੇ ਜਾਲੇ ਨਾਲ ਬਦਰੰਗਾ ਹੋ ਚੁਕਾ ਸੀ। ਇਕ ਤਿਲਚੱਟਾ ਵੀ ਮਿਲਿਆ ਤੇ ਮਹੀਨ-ਮੁਲਾਇਮ ਮਿੱਟੀ ਦੀਆਂ ਦੋ ਚਾਰ ਚੂੰਢੀਆਂ ਵੀ।

ਕਦੀ ਕਦੀ ਉਹਦਾ ਮਨ ਕਹਿੰਦਾ ਕਿ ਮੈਂ ਜਾਦੂ ਕਰ ਸਕਦਾ ਹਾਂ। ਸਿਰਫ਼ ਸੱਚੇ ਦਿਲੋਂ ਇਸ ਕੰਮ ਵਿਚ ਜੁਟ ਜਾਣ ਦੀ ਲੋੜ ਹੈ। ਉਹਨੂੰ ਇਬਨੇਜ਼ਾਰ ਦੇ ਸ਼ਬਦ ਯਾਦ ਆਏ ਕਿ ਜੇ ਰੱਬ ਅੱਗੇ ਅਰਦਾਸ ਕਰੀਏ ਤਾਂ ਉਹ ਝਟਪਟ ਮੰਨ ਲੈਂਦਾ ਹੈ।

ਉਹਨੇ ਗੱਤੇ ਦਾ ਇਕ ਡੱਬਾ ਕਿਤੋਂ ਲੱਭਿਆ। ਇਸ ਵਿਚ ਦੋ ਕੁ ਗੀਟੇ ਪਾਏ ਤੇ ਉਹਨੂੰ ਬਾਰੀਕ ਰੇਤ ਤੇ ਪੱਤਿਆਂ ਨਾਲ ਢੱਕ ਦਿੱਤਾ। ਉਹ ਡੱਬੇ ਨੂੰ ਪੂਜਾ ਵਾਲੇ ਕਮਰੇ 'ਚ ਲੈ ਗਿਆ ਤੇ ਇਕ ਨੁਕਰੇ ਰਖ ਦਿੱਤਾ। ਇਹ ਛੋਟਾ ਜਿਹਾ ਕਮਰਾ ਸੀ ਜਿਸ ਦੀ ਕੰਧ ਉਪਰ ਦੇਵਤਿਆਂ ਦੀਆਂ ਫਰੇਮਸ਼ੁਦਾ ਤਸਵੀਰਾਂ ਲਟਕ ਰਹੀਆਂ ਸਨ। ਕਹਿੰ ਤੇ ਪਿੱਤਲ ਦੀਆਂ ਕੁਝ ਮੂਰਤੀਆਂ ਲਕੜੀ ਦੇ ਖੁਣੇ ਛੋਟੇ ਜਿਹੇ ਮੰਚ ਉਪਰ ਟਿਕੀਆਂ ਹੋਈਆਂ ਸਨ। ਇਹ ਮੂਰਤੀਆਂ ਸਵਾਮੀਨਾਥਨ ਨੂੰ ਘੂਰਦੀਆ ਰਹੀਆਂ। ਫੁੱਲਾਂ, ਕਾਫੂਰ ਤੇ ਧੂਪ ਦੀ ਨਿਰੰਤਰ ਖੁਸ਼ਬੂ ਨਾਲ ਹਵਾ ਭਰੀ ਸੀ।

ਸਵਾਮੀਨਾਥਨ ਬੜੀ ਪਵਿੱਤਰ ਭਾਵਨਾ ਨਾਲ ਦੇਵਤਿਆਂ ਸਾਹਮਣੇ ਖੜਾ ਹੋ ਗਿਆ ਤੇ ਉਹਨਾਂ ਨੂੰ ਡੱਬੇ ਵਿਚਲੀਆਂ ਵਸਤਾਂ ਦੀ ਸੂਚਨਾ ਦੇ ਦਿੱਤੀ ਤੇ ਦੱਸ ਦਿੱਤਾ ਕਿ ਮੈਨੂੰ ਆਸ ਹੈ ਤੁਸੀਂ ਦੋ ਗੀਟਿਆਂ ਨੂੰ ਤਿੰਨ-ਤਿੰਨ ਪਾਈਆਂ ਵਾਲੇ ਸਿੱਕੇ ਬਣਾ ਦਿਓਗੇ। ਇਹ ਵੀ ਦੱਸਿਆ ਕਿ ਮੈਨੂੰ ਪੈਸਿਆਂ ਦੀ ਏਨੀ ਜਲਦੀ ਕਿਉਂ ਲੋੜ ਹੈ। ਉਹਨੇ ਵਾਅਦਾ ਕੀਤਾ ਕਿ ਜੇ ਦੇਵਤਿਆਂ ਨੂੰ ਮੇਰੀ ਸਹਾਇਤਾ ਕੀਤੀ ਤਾਂ ਮੈਂ ਅੰਗੂਠਾ ਟੁਕਣਾ ਬੰਦ ਕਰ ਦਿਆਂਗਾ। ਉਹਨੇ ਅੱਖਾਂ ਬੰਦ ਕਰ ਲਈਆਂ ਤੇ ਹਲਕੀ ਹਲਕੀ ਬੁੜਬੁੜ ਕੀਤੀ, 'ਸ੍ਰੀ ਰਾਮ ਜੀ! ਤੁਸੀਂ ਰਾਵਣ ਨੂੰ ਮਾਰ ਮੁਕਾਇਆ ਸੀ, ਭਾਵੇਂ ਉਹਦੇ ਦਸ ਸਿਰ ਸਨ, ਕੀ ਤੁਸੀਂ ਮੈਨੂੰ ਛੇ ਪਾਈਆਂ ਵੀ ਨਹੀਂ ਦੇ ਸਕਦੇ?... ਜੇ ਮੈਂ ਤੁਹਾਨੂੰ ਛੇ ਪਾਈਆਂ ਦੇ ਦਿਤੀਆਂ, ਤਾਂ ਫੇਰ ਪਹੀਆ ਕਦੋਂ ਦਿਓਗੇ? ਮੈਨੂੰ ਦੱਸ ਦਿਓ ਉਹ ਬੂਟੀ ਕਿਹੜੀ ਹੈ?..... ਮਨੀ, ਤੂੰ ਚਾਹੇਂ ਤਾਂ ਮੈਂ ਤੈਨੂੰ ਪਹੀਆ ਹਾਸਿਲ ਕਰਨ ਦੀ ਵਿਧੀ ਦੱਸ ਸਕਦਾ ਹਾਂ, ਰਾਮ ਜੀ! ਤੁਸੀਂ ਮੈਨੂੰ ਛੇ ਪਾਈਆਂ ਦੇ ਦਿਓ

ਤੇ ਮੈਂ ਸਾਲ ਭਰ ਆਪਣਾ ਅੰਗੂਠਾ ਨਹੀਂ ਟੁੱਕਾਂਗਾ.....'

ਉਹ ਘਰ ਦੇ ਪਿਛਵਾੜੇ ਬੇਮਤਲਬ ਘੁੰਮ ਰਿਹਾ ਸੀ। ਉਹਨੇ ਆਪਣੇ ਆਪਨੂੰ ਸਮਝਾ ਲਿਆ ਸੀ ਕਿ ਉਹ ਕੁਝ ਹੀ ਮਿੰਟਾਂ ਬਾਦ ਜਦ ਪੂਜਾ-ਘਰ ਵਿਚ ਜਾਵੇਗਾ ਤਾਂ ਕੰਕਰ ਸਿੱਕਿਆਂ ਵਿਚ ਬਦਲੇ ਮਿਲਣਗੇ। ਉਹਨੇ ਵਧ ਤੋਂ ਵਧ ਅੱਧੇ ਘੰਟੇ ਦਾ ਸਮਾਂ ਨਿਸ਼ਚਿਤ ਕੀਤਾ।

ਦਸ ਮਿੰਟਾਂ ਬਾਦ ਉਹ ਪੂਜਾ-ਘਰ ਵਿਚ ਦਾਖਲ ਹੋਇਆ, ਦੇਵਤਿਆਂ ਸਾਮ੍ਹਣੇ ਝੁਕ ਕੇ ਪ੍ਰਣਾਮ ਕੀਤਾ, ਉਠਿਆ, ਆਪਣਾ ਡੱਬਾ ਕਾਹਲੀ ਨਾਲ ਚੁਕ ਲਿਆ ਤੇ ਦੌੜ ਕੇ ਪਿਛਵਾੜੇ ਇਕਲਵਾਈ ਥਾਵੇਂ ਪਹੁੰਚ ਗਿਆ। ਦਿਲ ਧਕ ਧਕ ਕਰ ਰਿਹਾ ਸੀ ਜਦੋਂ ਉਹਨੇ ਡੱਬੇ ਨੂੰ ਖੋਲ੍ਹਿਆ। ਧਰਤੀ ਉਪਰ ਮੂੰਧਾ ਕਰ ਦਿੱਤਾ ਤੇ ਰੇਤ ਤੇ ਪੱਤਿਆਂ ਨੂੰ ਫਰੋਲਣ ਲੱਗਾ। ਉਹਨੇ ਦੋ ਗੀਟੇ ਚੁਕ ਲਵੇ। ਜਦੋਂ ਉਹਨੇ ਗੱਤੇ ਤੇ ਡੱਬੇ ਖਿੱਲਰੇ ਹੋਏ ਪੱਤੇ, ਰੇਤ ਅਤੇ ਅਣਬਦਲੇ ਗੀਟੇ ਵੇਖੇ ਤਾਂ ਉਹ ਗੁੱਸੇ ਨਾਲ ਭਰ ਗਿਆ। ਦੇਵਤਿਆਂ ਨੇ ਉਹਦੀ ਅਰਦਾਸ ਨੂੰ ਗੌਲਿਆ ਤਕ ਨਹੀਂ ਸੀ। ਉਹ ਕ੍ਰੋਧ ਨਾਲ ਕੰਬਣ ਲਗਾ। ਜੀ ਚਾਹੁੰਦਾ ਸੀ ਕਿ ਦੇਵਤਿਆਂ ਨੂੰ ਗਾਲ੍ਹਾਂ ਕੱਢੇ, ਪਰ ਡਰ ਗਿਆ। ਸਗੋਂ, ਉਹਨੇ ਸਾਰਾ ਗੁੱਸਾ ਗੱਤੇ ਦੇ ਡੱਬੇ ਉਪਰ ਕੱਢਿਆ। ਉਹਨੂੰ ਏਧਰੋਂ ਓਧਰ ਠੁੱਡੇ ਮਾਰਨ ਲੱਗਾ। ਪੱਤਿਆਂ ਤੇ ਰੇਤ ਨੂੰ ਵੀ ਉਹਨੇ ਪੈਰਾਂ ਹੇਠ ਮਧੋਲਿਆ। ਉਹ ਰੁਕ ਗਿਆ। ਉਹਦੇ ਮਨ ਸੰਦੇਹ ਉਪਜਿਆ, ਪਤਾ ਨਹੀਂ ਦੇਵਤਿਆਂ ਨੂੰ ਇਹ ਵੀ ਪ੍ਰਵਾਨ ਹੈ ਕਿ ਨਹੀਂ। ਪੈਸਿਆਂ ਤੋਂ ਬਗ਼ੈਰ ਵੀ ਸਰ ਸਕਦਾ ਸੀ, ਪਰ ਦੇਵਤਿਆਂ ਨੂੰ ਨਾਰਾਜ਼ ਕਰਨਾ ਖਤਰਨਾਕ ਹੋ ਸਕਦਾ ਸੀ। ਉਹ ਉਹਨੂੰ ਇਮਤਿਹਾਨ ਵਿਚ ਫੇਲ ਵੀ ਕਰ ਸਕਦੇ ਸਨ। ਮਾਤਾ-ਪਿਤਾ, ਦਾਦੀ ਅਤੇ ਛੋਟੇ ਭਰਾ ਨੂੰ ਮਾਰ ਸਕਦੇ ਹਨ। ਉਹਨੇ ਡੱਬਾ ਫੇਰ ਚੁਕ ਲਿਆ, ਉਸ ਵਿਚ ਰੇਤ, ਪੱਤੇ ਤੇ ਗੀਟੇ ਫੇਰ ਪਾ ਦਿੱਤੇ ਜਿਨ੍ਹਾਂ ਨੂੰ ਉਹਨੇ ਇਕ ਮਿੰਟ ਪਹਿਲਾਂ ਕੀ ਮਿਧਿਆ, ਮਰੋੜਿਆ ਸੀ ਜਾਂ ਠੁੱਡੇ ਮਾਰੇ ਸਨ। ਉਹਨੇ ਕੇਲਿਆਂ ਦੇ ਰੁੱਖ ਮੁੱਢ ਇਕ ਛੋਟਾ ਜਿਹਾ ਟੋਆ ਪੁੱਟਿਆ ਤੇ ਬਕਸੇ ਨੂੰ ਸ਼ਰਧਾ ਨਾਲ ਦਬਾ ਦਿੱਤਾ।

2

ਦਸ ਮਿੰਟਾਂ ਬਾਦ ਉਹ ਅਬੂ ਗਲੀ ਵਿਚ ਮਨੀ ਦੇ ਘਰ ਸਾਮ੍ਹਣੇ ਖੜਾ ਸੀ। ਉਹਨੇ ਦੋ ਜਾਂ ਤਿੰਨ ਵਾਰ ਸੀਟੀਆਂ ਮਾਰੀਆਂ। ਮਨੀ ਬਾਹਰ ਨਾ ਨਿਕਲਿਆ। ਸਵਾਮੀਨਾਥਨ ਪੌੜੀਆਂ ਚੜ੍ਹ ਗਿਆ ਤੇ ਬੂਹਾ ਖੜਖੜਾਇਆ। ਅੰਦਰੋਂ ਕੁੰਡੀ ਖੁਲ੍ਹਣ ਦੀ ਆਵਾਜ਼ ਆਈ। ਉਹ ਜੱਕੋਤੱਕੇ ਵਿਚ ਖਲੋਤਾ ਰਿਹਾ। ਉਹਨੂੰ ਡਰ ਸੀ ਕਿ ਜੇ ਮਨੀ ਤੋਂ ਛੁਟ ਕਿਸੇ ਹੋਰ ਨੇ ਬੂਹਾ ਖੋਲ੍ਹਿਆ ਤਾਂ ਆਪਣੇ ਆਉਣ ਦੀ ਵਜ੍ਹਾ ਨਾ ਦੱਸ ਸਕਾਂਗਾ। ਦਰਵਾਜ਼ਾ ਖੁੱਲ੍ਹਾ ਤਾਂ ਉਹਦਾ ਦਿਲ ਬੈਠ ਗਿਆ। ਝਾੜੀਦਾਰ ਭਰਵੱਟਿਆਂ ਵਾਲਾ ਇਕ ਵੱਡਾ ਸਾਰਾ ਭਾਈ ਉਹਦੇ ਸਾਮ੍ਹਣੇ ਖਲੋਤਾ ਸੀ। 'ਕੌਣ ਏਂ ਤੂੰ?' ਉਹਨੇ ਪੁੱਛਿਆ।

'ਤੁਸੀਂ ਕੌਣ ਹੋ ? ਮਨੀ ਕਿੱਥੇ ਹੈ?' ਉਹ ਕਹਿਣਾ ਤਾਂ ਇਹ ਚਾਹ ਰਿਹਾ ਸੀ ਕਿ ਮੈਂ ਮਨੀ ਨੂੰ ਮਿਲਣ ਆਇਆ ਹਾਂ, ਪਰ ਇਸ ਦੂਜੇ ਆਦਮੀ ਨੂੰ ਵੇਖ ਕੇ ਉਹ ਹੈਰਾਨ ਜਿਹਾ ਹੋ ਗਿਆ ਸੀ। ਉਹ ਜਾਨਣਾ ਚਾਹੁੰਦਾ ਸੀ ਕਿ ਉਹ ਕੌਣ ਹੈ, ਕਿਸਨੂੰ ਸਾਮ੍ਹਣੇ ਵੇਖਣ ਦੀ ਖੁਸ਼ੀ ਉਹ ਪ੍ਰਾਪਤ ਕਰ ਰਿਹਾ ਸੀ। ਪਰ ਕੁਝ ਬੌਂਦਲ ਜਿਹਾ ਗਿਆ ਸੀ ਤੇ ਆਪਣੀ ਭਾਵਨਾ ਬਿਹਤਰ ਰੂਪ ਵਿਚ ਪੇਸ਼ ਨਾ ਕਰ ਸਕਿਆ।

'ਮੈਨੂੰ ਹੀ ਮੇਰੇ ਘਰ 'ਚ ਪੁਛਦੈਂ ਕਿ ਮੈਂ ਕੌਣ ਹਾਂ?' ਸੰਘਣੇ ਭਰਵੱਟਿਆਂ ਵਾਲਾ ਆਦਮੀ ਰੁੱਖੀ ਜਿਹੀ ਆਵਾਜ਼ ਵਿਚ ਬੋਲਿਆ। ਸਵਾਮੀਨਾਥਨ ਪਿਛਾਂਹ ਮੁੜਿਆ ਤੇ ਪੌੜੀਆ ਤੋਂ

ਹੇਠਾਂ ਛਾਲ ਮਾਰ ਦਿੱਤੀ। ਉਹ ਦੌੜ ਜਾਣਾ ਚਾਹੁੰਦਾ ਸੀ। ਪਰ, ਸੰਘਣੇ ਭਰਵੱਟਿਆਂ ਵਾਲੇ ਆਦਮੀ ਨੇ ਹੁਕਮੀਆਂ ਅੰਦਾਜ਼ ਵਿਚ ਕਿਹਾ, 'ਐਧਰ ਆ, ਬੱਲੀ।' ਇਸ ਹੁਕਮ ਦੀ ਅਦੂਲੀ ਕਰਨੀ ਸੰਭਵ ਨਹੀਂ ਸੀ। ਸਵਾਮੀਨਾਥਨ ਹੌਲੀ ਹੌਲੀ ਕੁਝ ਕਦਮ ਅਗ੍ਹਾਂ ਵਧਿਆ, ਉਹਦੀਆਂ ਅੱਖਾਂ ਡਰ ਨਾਲ ਫਟਦੀਆਂ ਜਾ ਰਹੀਆਂ ਸਨ। ਸੰਘਣੇ ਭਰਵੱਟਿਆਂ ਵਾਲੇ ਆਦਮੀ ਨੇ ਕਿਹਾ ਦੌੜਦਾ ਕਿਉਂ ਏ ? ਜੇ ਮਨੀ ਨੂੰ ਮਿਲਣ ਆਇਐਂ ਤਾਂ ਮਿਲਦਾ ਕਿਉਂ ਨਹੀਂ?' ਬਿਲਕੁਲ ਤਾਰਕਿਕ ਗੱਲ ਸੀ।

'ਕੋਈ ਗੱਲ ਨਹੀਂ?' ਸਵਾਮੀਨਾਥਨ ਨੇ ਪ੍ਰਸੰਗ ਦਾ ਧਿਆਨ ਨਾ ਕਰਦਿਆਂ ਕਿਹਾ।

'ਉਹ ਅੰਦਰ ਏ, ਬੱਚਿਆ, ਜਾਹ ਮਿਲ ਲੈ ਉਹਨੂੰ।'

ਸਵਾਮੀਨਾਥਨ ਸੰਗਦਾ ਸੰਗਦਾ ਅੰਦਰ ਵੜਿਆ। ਮਨੀ ਦਰਵਾਜ਼ੇ ਉਹਲੇ ਖਲੋਤਾ ਸੀ। ਆਪਣੇ ਘਰ ਵਿਚ ਉਹ ਅਸਲੋਂ ਅਸੀਲ ਤੇ ਪ੍ਰਭਾਵਹੀਨ ਬਣਿਆ ਹੋਇਆ ਸੀ। ਉਹ ਤੇ ਸਵਾਮੀਨਾਥਨ ਇਕ ਦੂਜੇ ਨੂੰ ਘੂਰਦੇ ਬੈਠੇ ਰਹੇ। ਦੋਹਾਂ 'ਚੋਂ ਕਿਸੇ ਇਕ ਨੇ ਇਕ ਲਫ਼ਜ਼ ਵੀ ਮੂੰਹੋਂ ਨਾ ਕੱਢਿਆ। ਸੰਘਣੇ ਭਰਵੱਟਿਆਂ ਵਾਲਾ ਆਦਮੀ ਉਹਨਾਂ ਵਲ ਪਿੱਠ ਕਰਕੇ ਖਲੋਤਾ ਸੀ। ਉਹ ਗਲੀ ਵਿਚ ਝਾਤੀਆਂ ਮਾਰ ਰਿਹਾ ਸੀ। ਸਵਾਮੀਨਾਥਨ ਨੇ ਸੰਗਾਊਂ ਜੇਹੀ ਉਂਗਲੀ ਨਾਲ ਉਸ ਵਲ ਇਸ਼ਾਰਾ ਕੀਤਾ ਤੇ ਫੇਰ ਸਿਰ ਨੇ ਇਉਂ ਝਟਕਿਆ ਜਿਵੇਂ ਪੁੱਛ ਰਿਹਾ ਹੋਵੇ, 'ਇਹ ਕੌਣ ਏ?' ਮਨੀ ਨੇ ਫੁਸਫੁਸੀ ਆਵਾਜ਼ ਵਿਚ ਕਿਹਾ, 'ਚਾਚਾ! ਚਾਚੇ ਨੇ ਅਚਾਨਕ ਮੂੰਹ ਮੋੜਿਆ ਤੇ ਕਿਹਾ. 'ਇਕ ਦੂਜੇ ਨੂੰ ਘੂਰ ਘੂਰ ਕਿਉਂ ਵੇਖੀ ਜਾ ਰਹੇ ਹੋ। ਮੂੰਹੋਂ ਕੁਝ ਫੁੱਟੋ, ਮੁੰਡਿਓ।' ਇਸ ਸਲਾਹ ਦੇ ਬਾਦ ਚਾਚਾ ਗਲੀ 'ਚ ਦੋ ਕੁਤਿਆਂ ਨੂੰ ਭਜਾਉਣ ਚਲਾ ਗਿਆ। ਕੁੱਤੇ ਘਰ ਦੇ ਸਾਮ੍ਹਣੇ ਇਕ ਦੂਜੇ ਨਾਲ ਬੁਰੀ ਤਰ੍ਹਾਂ ਲੜਦੇ ਲੋਟਣੀਆਂ ਲੈ ਰਹੇ ਸਨ। ਹੁਣ ਉਹ ਗੱਲ ਸੁਣ ਸਕਣ ਤੋਂ ਪਰ੍ਹਾਂ ਸੀ। ਸਵਾਮੀਨਾਥਨ ਨੇ ਕਿਹਾ : 'ਤੇਰਾ ਚਾਚਾ ? ਮੈਨੂੰ ਨਹੀਂ ਸੀ ਪਤਾ। ਮਨੀ, ਮੈਂ ਕਿਹਾ, ਤੂੰ ਬਾਹਰ ਨਹੀਂ ਆ ਸਕਦਾ ਹੁਣੇ?......ਨਹੀਂ?..... ਮੈਂ ਬਹੁਤ ਜ਼ਰੂਰੀ ਕੰਮ ਆਇਐਂ। ਮੈਨੂੰ ਛੇ ਪਾਈਆਂ—ਦੇ ਦੇ —ਫਟਾਫਟ ਦੇਣੀਆਂ ਮੈਂ—ਕੋਚਵਾਨ ਹਫਤਿਆਂ ਲਈ ਬਾਹਰ ਜਾ ਰਿਹੈ—ਇਹ ਮੌਕਾ ਫੇਰ ਨਹੀਂ ਮਿਲਣਾ--ਤੈਨੂੰ ਪਤਾ ਨਹੀਂ ਪਹੀਏ ਬਗ਼ੈਰ ਮੇਰਾ ਸਰਦਾ ਨਹੀਂ.....' ਬੋਲਦਾ ਬੋਲਦਾ ਉਹ ਰੁਕ ਗਿਆ। ਮਨੀ ਦਾ ਚਾਚਾ ਕੁੱਤਿਆਂ ਦੁਆਲੇ ਚੱਕਰ ਕਟ ਰਿਹਾ ਸੀ। ਉਹਨੂੰ ਗਾਲ੍ਹਾਂ ਕਢਦਾ ਤੇ ਏਧਰ ਓਧਰ ਪਾਗਲਾਂ ਵਾਂਗ ਇੱਟਾਂ-ਵੱਟੇ ਲਭਦਾ। ਸਵਾਮੀਨਾਥਨ ਨੇ ਆਪਣੀ ਗੱਲ ਜਾਰੀ ਰੱਖੀ। ਮੇਰੀ ਜ਼ਿੰਦਗੀ ਇਸ ਤੇ ਨਿਰਭਰ ਏ। ਜੇ ਤੂੰ ਨਾ ਦਿਤੀਆਂ, ਤਾਂ ਮੇਰਾ ਕੁਝ ਨਹੀਂ ਬਚਣਾ, ਫੌਰਨ, ਪੈਸੇ ਲਿਆ।'

'ਮੇਰੇ ਪਾਸ ਕੋਈ ਪੈਸਾ ਨਹੀਂ, ਕੋਈ ਵੀ ਮੈਨੂੰ ਪੈਸੇ ਨਹੀਂ ਦੇਂਦਾ.' ਮਨੀ ਨੇ ਜਵਾਬ ਦਿੱਤਾ।

ਮਨੀ ਗੁਆਚ ਜਿਹਾ ਗਿਆ। 'ਤੇਰਾ ਚਾਚਾ ਪੈਸੇ ਰਖਦੈ ਕਿੱਥੇ? ਉਹਦੇ ਬਕਸੇ 'ਚ ਵੇਖ...'

'ਮੈਨੂੰ ਨਹੀਂ ਪਤਾ।'

'ਉਏ ਮਨੀ, ਐਧਰ ਆ,' ਚਾਚੇ ਨੇ ਗਲੀ ਵਿੱਚੋਂ 'ਵਾਜ ਮਾਰੀ। 'ਇਹਨਾਂ ਭੂਤਾਂ ਨੂੰ ਕਢ ਏਥੋਂ। ਮੈਨੂੰ ਇੱਟ-ਵੱਟਾ ਦੇ ਲੱਭ ਕੇ।'

3

ਦੋ ਹਫ਼ਤੇ ਬਾਦ ਸਵਾਮੀਨਾਥਨ ਨੇ ਕਿਹਾ, 'ਰਾਜਮ ਮੈਨੂੰ ਇਕ ਪੁਲਿਸਮੈਨ ਦੇ ਸਕਦੈਂ?'

'ਪੁਲਿਸਮੈਨ ! ਕਿਉਂ?'



'ਏਸ ਸ਼ਹਿਰ ਵਿਚ ਇਹ ਬਦਮਾਸ਼ ਏ ਜਿਸਨੇ ਮੈਨੂੰ ਲੁਟ ਲਿਐ।' ਉਹਨੇ ਕੋਚਵਾਨ ਨਾਲ ਆਪਦੇ ਲੈਣ-ਦੇਣ ਦੀ ਸਾਰੀ ਕਹਾਣੀ ਸੁਣਾ ਦਿੱਤੀ। ਆਪਣੀ ਦੁਖ-ਕਥਾ ਜਾਰੀ ਰਖਦਿਆਂ ਸਵਾਮੀਨਾਥਨ ਨੇ ਕਿਹਾ, ਹੁਣ ਉਹ ਮੈਨੂੰ ਜਦੋਂ ਵੀ ਮਿਲਦੈ, ਪਛਾਣਦਾ ਤਕ ਨਹੀਂ। ਜੇ ਮੈਂ ਉਹਦੇ ਘਰ ਜਾਵਾਂ ਤੇ ਕਹਿੰਦੇ ਨੇ ਕਿ ਘਰ ਨਹੀ, ਭਾਵੇਂ ਅੰਦਰ ਉਹ ਕਿਸੇ ਨੂੰ ਗਾਲ੍ਹਾਂ ਕਢਦਾ ਸੁਣਾਈ ਦੇਂਦੈ। ਜੇ ਮੈਂ ਓਥੋਂ ਨਾ ਹਟਾਂ ਤਾਂ ਸੁਨੇਹਾ ਭੇਜਦੈ ਕਿ ਮੈਂ ਕੁੱਤੇ ਦੀ ਜੰਜ਼ੀਰ ਖੋਲ੍ਹ ਕੇ ਤੇਰੇ ਮਗਰ ਲਾ ਦਿਆਂਗਾ ਤੇ ਜਾਨੋਂ ਮਾਰ ਦਿਆਂਗਾ।'

'ਉਹਦੇ ਪਾਸ ਕੁੱਤਾ ਹੈ?' ਰਾਜਮ ਨੇ ਪੁੱਛਿਆ।

'ਮੈਂ ਤਾਂ ਕੋਈ ਵੇਖਿਆ ਨਹੀਂ।'

'ਤਾਂ ਫੇਰ ਧੁਸ ਮਾਰ ਉਹਦੇ ਅੰਦਰ ਕਿਉਂ ਨਹੀਂ ਜਾ ਵੜਦਾ। ਠੁੱਡੇ ਮਾਰ ਉਹਨੂੰ।'

'ਇਹ ਗੱਲ ਕਹਿਣੀ ਸੁਖਾਲੀ ਏ। ਮੈਂ ਉਹਨੂੰ ਮਿਲਣ ਜਾਂਦਾ ਹਾਂ ਤਾਂ ਕੰਬਣੀ ਆ

ਜਾਂਦੀ ਏ। ਪਤਾ ਨਹੀਂ ਇਹਨਾਂ ਕੋਚਵਾਨਾਂ ਦੇ ਘਰਾਂ ਵਿਚ ਕੀ ਕੁਝ ਏ . . . ਉਹ ਮੇਰੇ ਪਿੱਛੇ ਆਪਣਾ ਘੋੜਾ ਛਡ ਦਏ ਭਾਵੇਂ।'

'ਛੱਡਣ ਦੇ, ਘੋੜਾ ਤੈਨੂੰ ਖਾ ਨਹੀਂ ਚਲਿਆ,' ਮਨੀ ਨੇ ਕਿਹਾ।

'ਸਚਮੁਚ? ਸੁਣ ਕੇ ਮੈਨੂੰ ਖੁਸ਼ੀ ਹੋਈ। ਤੂੰ ਇਕ ਦਿਨ ਮੇਰੇ ਨਾਲ ਚੱਲੀਂ, ਮੈਂ ਤੈਨੂੰ ਦਰਜ਼ੀ ਰੰਗਾ ਮਿਲਾਵਾਂਗਾ। ਤੂੰ ਸੁਣੀਂ ਉਹ ਘੋੜਿਆਂ ਬਾਰੇ ਕੀ ਕੁਝ ਕਹਿੰਦੈ। ਘੋੜੇ ਤਾਂ ਕਦੀ ਕਦੀ ਸ਼ੇਰਾਂ ਤੋਂ ਵੀ ਵਧ ਖ਼ਤਰਨਾਕ ਹੁੰਦੇ ਨੇ,' ਸਵਾਮੀਨਾਥਨ ਨੇ ਸੰਜੀਦਗੀ ਨਾਲ ਕਿਹਾ।

'ਤੂੰ ਇਕ ਵਾਰੀ ਸਾਰਾ ਦਿਨ ਉਡੀਕਦਾ ਰਹੁ ਤੇ ਫਾਟਕ ਤੇ ਹੀ ਉਹਨੂੰ ਫੜ ਲਈਂ,' ਰਾਜਮ ਨੇ ਸੁਝਾਅ ਦਿੱਤਾ।

'ਮੈਂ ਇਹ ਕੋਸ਼ਿਸ਼ ਵੀ ਕੀਤੀ ਏ। ਉਹ ਜਦੋਂ ਵੀ ਬਾਹਰ ਨਿਕਲਦੈ, ਆਪਣੀ ਗੱਡੀ ਤੇ ਬੈਠਾ ਹੁੰਦੈ। ਮੈਨੂੰ ਵੇਖਣਸਾਰ ਉਹ ਆਪਣਾ ਲੰਮਾ ਸਾਰਾ ਛਾਂਟਾ ਕਢ ਲੈਂਦੈ। ਮੈਂ ਛਾਂਟੇ ਦੀ ਪਹੁੰਚ ਤੋਂ ਪਰ੍ਹਾਂ ਹੋ ਕੇ ਉਹਨੂੰ 'ਵਾਜਾਂ ਮਾਰਦੈਂ। ਪਰ ਇਹਦਾ ਕੀ ਫਾਇਦਾ? ਘੋੜਾ ਤਾਂ ਬਸ ਉਡਦਾ ਚਲਾ ਜਾਂਦੈ ! ਤੂੰ ਵੇਖ, ਉਹਨੇ ਧੋਖੇ ਨਾਲ ਮੈਥੋਂ ਦੋ ਆਨੇ ਮੁਫ਼ ਲਏ ਨੇ !'

'ਪਰ ਗੱਲ ਤਾਂ ਛੇ ਪਾਈਆਂ ਦੀ ਸੀ। ਸੀ ਨਾ?'

'ਪਰ ਉਹਨੇ ਦੋ ਵਾਰੀ ਹੋਰ ਵੀ ਤਾਂ ਲਈਆਂ, ਹਰ ਵਾਰੀ ਛੇ ਪਾਈਆਂ . . . '

'ਫੇਰ ਤਾਂ ਡੇਢ੍ਹ ਆਨਾ ਹੋਇਆ,' ਰਾਜਮ ਨੇ ਕਿਹਾ।

'ਨਹੀਂ, ਰਾਜਮ, ਦੋ ਆਨੇ।'

ਮੇਰੇ ਪਿਆਰੇ ਦੋਸਤ, ਬਾਰਾਂ ਪਾਈਆਂ ਦਾ ਇਕ ਆਨਾ ਹੁੰਦੈ, ਤੇ ਤੂੰ ਉਹਨੂੰ ਤਿੰਨ ਵਾਰ ਛੇ-ਛੇ ਪਾਈਆ ਦਿੱਤੀਆਂ। ਹੋਈਆਂ ਨਾ ਕੁਲ ਅਠਾਰਾਂ ਪਾਈਆਂ, ਭਾਵ ਡੇਢ੍ਹ ਆਨਾ।

'ਇਹ ਹਿਸਾਬ-ਕਿਤਾਬ ਬੇਮਤਲਬ ਏ। ਕਿਹਨੂੰ ਪਰਵਾਹ ਏ ਕਿੰਨੀਆਂ ਪਾਈਆਂ ਦਾ ਆਨਾ ਹੁੰਦੈ?' ਸਵਾਮੀਨਾਥਨ ਨੇ ਕਿਹਾ।

'ਪਰ ਪੈਸੇ-ਧੇਲੇ ਦੇ ਮਾਮਲੇ ਵਿਚ ਬੰਦੇ ਨੂੰ ਸਹੀ ਸਹੀ ਹੋਣਾ ਚਾਹੀਦੈ . . . ਚਲ, ਤੂੰ ਆਪਣੀ ਗੱਲ ਸੁਣਾਈ ਜਾ, ਸਵਾਮੀ।'

ਓਸ ਕੋਚਵਾਨ ਨੇ ਪਹਿਲਾਂ ਮੈਥੋਂ ਛੇ ਪਾਈਆਂ ਲਈਆਂ। ਉਹਨੇ ਵਾਅਦਾ ਕੀਤਾ ਕਿ ਦੋ ਦਿਨਾਂ 'ਚ ਛੇ ਚਾਂਦੀ ਦੇ ਰੁਪਏ ਦੇ ਦਿਆਂਗਾ। ਚਾਰ ਦਿਨ ਉਹ ਮੈਨੂੰ ਝਕਾਨੀ ਦੇਂਦਾ ਰਿਹਾ ਤੇ ਛੇ ਪਾਈਆਂ ਹੋਰ ਮੰਗੀਆਂ। ਕਹਿੰਦੈ ਬਾਰਾਂ ਪਾਈਆਂ ਦੀਆਂ ਜੜੀਆਂ-ਬੂਟੀਆਂ ਖ਼ਰੀਦੀਆਂ। ਉਹਨੇ ਫੇਰ ਆਲੇ-ਟੋਲੇ ਕੀਤੇ ਤੇ ਛੇ ਪਾਈਆਂ ਹੋਰ ਲੈ ਲਈਆਂ। ਕਹਿੰਦੇ ਇਹਦੇ ਬਿਨਾਂ ਤਾਂ ਸਾਰਾ ਕੰਮ ਹੀ ਚੋਪਟ ਹੋ ਜਾਣੈ। ਇਸ ਦੇ ਬਾਦ ਮੈਂ ਜਦੋਂ ਵੀ ਉਹਦੇ ਕੋਲ ਗਿਆ ਉਹ ਕੋਈ ਨਾ ਕੋਈ ਬਹਾਨਾ ਬਣਾ ਕੇ ਮੈਨੂੰ ਟਾਲ ਦੇਂਦਾ ਰਿਹਾ। ਆਮ ਤੌਰ ਤੇ ਸ਼ਿਕਾਇਤ ਕਰਦਾ ਕਿ ਮੌਸਮ ਹੀ ਇਹੋ ਜਿਹਾ ਏ, ਕੰਮ ਮੱਠੀ ਤੋਰੇ ਚਲ ਰਿਹੈ, ਦੋ ਦਿਨ ਹੋਏ ਕਹਿੰਦੈ ਮੈਂ ਤਾਂ ਤੈਨੂੰ ਜਾਣਦਾ ਹੀ ਨਹੀਂ, ਪੈਸਿਆਂ ਬਾਰੇ ਵੀ ਕੁਝ ਪਤਾ ਨਹੀਂ ਮੈਨੂੰ। ਤੇ ਹੁਣ ਪਤੈ ਉਹ ਗੱਲਾਂ ਕਿਹੋ ਜਿਹੀਆਂ ਕਰਦੈ . . . ਪੈਸੇ ਦੀ ਮੈਨੂੰ ਪਰਵਾਹ ਨਹੀਂ। ਪਰ, ਉਹਦੇ ਮੁੰਡੇ ਨੂੰ ਮੈਂ ਨਫ਼ਰਤ ਕਰਦੈਂ . . . ਕਾਲਾ ਧੂਤ, ਬਦਮਾਸ਼। ਮੈਨੂੰ ਵੇਖਦੈ ਤਾਂ ਕਈ ਤਰ੍ਹਾਂ ਦੀਆਂ ਸਾਂਗਾ ਲਾਉਂਦੈ। ਧਮਕੀ ਦੇਂਦੈ ਕਿ ਗੰਦੀ ਨਾਲੀ ਦੀ ਇਕ ਬਾਲਟੀ ਤੇਰੇ ਤੇ ਉਲਟਾ ਦੇਣੀ ਏਂ। ਇਕ ਦਿਨ ਉਹਨੇ ਛੋਟਾ ਜਿਹਾ ਚਾਕੂ ਖੋਲ੍ਹ ਲਿਆ। ਮੈਂ ਉਹਨੂੰ ਕੁਟਣਾ ਏਂ, ਬਸ ਉਹਦਾ ਪਿਉ ਆਪੇ ਮੋੜੇਗਾ ਮੇਰੇ ਦੋ ਆਨੇ।'

# 4

ਅਗਲੇ ਦਿਨ ਸਵਾਮੀਨਾਥਨ ਤੇ ਮਨੀ ਕੋਚਵਾਨ ਦੇ ਘਰ ਵਲ ਤੁਰ ਪਏ। ਸਵਾਮੀਨਾਥਨ ਨੂੰ ਹੁਣ ਅਫਸੋਸ ਹੋਣ ਲਗ ਪਿਆ ਸੀ ਕਿ ਮੈਂ ਇਸ ਵਿਸ਼ੇ ਤੇ ਆਪਣੇ ਦੋਸਤਾਂ ਨਾਲ ਕਿਉਂ ਗੱਲ ਕਰ ਬੈਠਾ। ਸਾਰੀ ਗੱਲ ਉਹਦੇ ਹੱਥੋਂ ਨਿਕਲੀ ਜਾ ਰਹੀ ਸੀ। ਰਾਜਮ ਤੇ ਮਨੀ ਨੇ ਇਸ ਮਾਮਲੇ ਵਿਚ ਕਿਹੋ ਜਿਹੀ ਦਿਲਚਸਪੀ ਲਈ ਸੀ, ਉਸ ਨੂੰ ਵੇਖੀਏ ਤਾਂ ਅੰਦਾਜ਼ਾ ਨਹੀਂ ਸੀ ਲਾਇਆ ਜਾ ਸਕਦਾ ਕਿ ਇਹ ਗੱਲ ਸਾਰਿਆਂ ਨੂੰ ਕਿੱਧਰ ਦੀ ਕਿੱਧਰ ਲੈ ਜਾਵੇਗੀ।

ਰਾਜਮ ਨੇ ਕੋਚਵਾਨ ਦੇ ਮੁੰਡੇ ਨੂੰ ਜਾਲ ਵਿਚ ਫਸਾ ਕੇ ਅਗ਼ਵਾ ਕਰਨ ਦੀ ਇਕ ਯੋਜਨਾ ਬਣਾਈ ਸੀ। ਇਸ ਯੋਜਨਾ ਨੂੰ ਅਮਲ ਵਿਚ ਲਿਆਉਣਾ ਸੀ ਮਨੀ ਨੇ। ਉਹਨੇ ਕੋਚਵਾਨ ਦੇ ਮੁੰਡੇ ਨਾਲ ਯਾਰੀ ਪਾਉਣੀ ਸੀ। ਮੁਢਲੇ ਪੜਾਉ ਤੇ ਸਵਾਮੀਨਾਥਨ ਦਾ ਇਸ ਵਿਚ ਕੋਈ ਹਿੱਸਾ ਨਹੀਂ ਸੀ ਹੋਣਾ। ਉਹਨੇ ਮਨੀ ਨੂੰ ਕੋਚਵਾਨ ਦਾ ਘਰ ਵਿਖਾ ਦੇਣਾ ਸੀ ਤੇ ਏਥੇ ਹੀ ਉਹਦਾ ਕੰਮ ਮੁਕ ਜਾਣਾ ਸੀ।

ਕੋਚਵਾਨ ਸਵਾਮੀਨਾਥਨ ਦੇ ਘਰ ਤੋਂ ਖੱਬੇ ਪਾਸੇ, ਕੀਲਾਚੇਰੀ ਵਿਚ, ਮੀਲ ਕੁ ਭਰ ਦੇ ਫ਼ਾਸਲੇ ਤੇ ਰਹਿੰਦਾ ਸੀ। ਏਥੇ ਦਰਜਨ ਭਰ ਕੱਖ-ਕਾਨਿਆਂ ਦੀਆਂ ਕੁਲ੍ਹੀਆਂ ਜਾਂ ਮਟਮੈਲੇ, ਹਨੇਰੇ ਢਾਰੇ ਸਨ, ਸਾਰੇ ਧੂੰਏ ਨਾਲ ਧੁਆਂਖੇ ਹੋਏ, ਬੋਅ ਮਾਰਦੇ ਤੇ ਇਕ ਦੂਜੇ ਨਾਲ ਬੇਢੰਗੇ ਜਿਹੇ ਜੁੜੇ ਹੋਏ।

ਉਸ ਥਾਓਂ ਉਹ ਹੁਣ ਕੁਝ ਗ਼ਜ਼ਾਂ ਦੀ ਵਿਥ ਤੇ ਸਨ। ਸਵਾਮੀਨਾਥਨ ਨੇ ਆਖ਼ਰੀ ਵਾਰ ਸਿਰਤੋੜ ਜਤਨ ਕੀਤਾ ਕਿ ਬਦਲੇ ਦੇ ਏਸ ਚੱਕਰ ਨੂੰ ਏਥੇ ਹੀ ਰੋਕ ਦਿੱਤਾ ਜਾਏ।

'ਮਨੀ, ਮੈਨੂੰ ਲਗਦੈ ਕਿ ਕੋਚਵਾਨ ਦੇ ਮੁੰਡੇ ਨੇ ਪੈਸੇ ਮੋੜ ਦਿੱਤੇ ਨੇ।'

'ਕੀ ਕਿਹੈ !'

'ਮੈਨੂੰ ਲਗਦੈ . . . '

'ਤੈਨੂੰ ਲਗਦੈ, ਸਚਮੁਚ? ਮੈਨੂੰ ਵਿਖਾ ਸਕਦੈ ਪੈਸੇ?'

ਸਵਾਮੀਨਾਥਨ ਮਿੰਨਤਾਂ ਕਰਨ ਲਗ ਪਿਆ, 'ਛੱਡ ਪਰ੍ਹਾਂ ਉਹਨੂੰ ਮਨੀ। ਤੂੰ ਨਹੀਂ ਜਾਣਦੈ ਉਸ ਮੁੰਡੇ ਨਾਲ ਛੇੜਾ ਛੇੜ ਕੇ ਅਸੀਂ ਕਿਹੜੀ ਕਿਹੜੀ ਬਿਪਤਾ ਵਿਚ ਫਸ ਜਾਵਾਂਗੇ...'

'ਚੁਪ ਕਰ ਜਾ ਨਹੀਂ ਤਾਂ ਮੈਂ ਤੇਰੀ ਧੌਣ ਮਰੋੜ ਦੇਣੀ ਏਂ।'

'ਓਏ ਮਨੀ . . . ਪੁਲਿਸ . . . ਜਾਂ ਉਹ ਮੁੰਡਾ ਆਪ ਹੀ . . . ਉਹ ਬੜਾ ਖ਼ਤਰਨਾਕ ਏ, ਕੁਝ ਵੀ ਕਰ ਸਕਦੈ।' ਉਹਦੇ ਦਿਲ ਤੇ ਉਸ ਮੁੰਡੇ ਦਾ ਭੈਅ ਛਾਇਆ ਹੋਇਆ ਸੀ। ਕਦੀ ਕਦੀ ਰਾਤ ਉਹਦੇ ਸਾਮ੍ਹਣੇ ਇਹ ਚਿਹਰਾ ਆ ਖਲੋਂਦਾ, ਕਾਲਾ ਧੂਤ, ਗੰਦਾ, ਜ਼ਾਲਮ। ਉਹਨੂੰ ਵੇਖ ਕੇ ਉਹਨੂੰ ਕੰਬਣੀ ਛਿੜ ਪੈਂਦੀ। ਇਹ ਕੋਚਵਾਨ ਦੇ ਮੁੰਡੇ ਦਾ ਚਿਹਰਾ ਸੀ।

'ਔਸ ਤੀਜੇ ਘਰ 'ਚ ਰਹਿੰਦੈ ਉਹ,' ਸਵਾਮੀਨਾਥਨ ਨੇ ਇਸ਼ਾਰਾ ਕੀਤਾ।

ਆਖ਼ਰੀ ਛਿਣ, ਮਨੀ ਨੇ ਆਪਣੀ ਯੋਜਨਾ ਬਦਲ ਲਈ ਤੇ ਜ਼ਿਦ ਕੀਤੀ ਕਿ ਸਵਾਮੀਨਾਥਨ ਕੋਚਵਾਨ ਦੇ ਘਰ ਤਕ ਉਹਦੇ ਪਿੱਛੇ ਪਿੱਛੇ ਆਏ। ਸਵਾਮੀਨਾਥਨ ਰੋਸ ਵਜੋਂ ਸੜਕ ਦੇ ਵਿਚਕਾਰ ਬੈਠ ਗਿਆ। ਪਰ, ਮਨੀ ਆਪਣੀ ਗੱਲ ਤੇ ਅੜਿਆ ਰਿਹਾ। ਉਹ ਸਵਾਮੀਨਾਥਨ ਨੂੰ ਧੂੰਦਾ ਹੋਇਆ ਕੋਚਵਾਨ ਦੇ ਘਰ ਤਕ ਲੈ ਆਇਆ ਤੇ ਫੇਰ ਉਸ ਨੂੰ ਉੱਚੀ ਉੱਚੀ ਡਾਂਟਣ ਪਿਆ।

'ਮਨੀ, ਓਏ ਮਨੀ, ਗੱਲ ਕੀ ਏ?'

'ਓਏ ਖੋਤੇ ਦੇ ਖੁਰਾ,' ਮਨੀ ਸਵਾਮੀਨਾਥਨ ਤੇ ਗਰਜ ਰਿਹਾ ਸੀ, ਉਹਨੂੰ ਮਾਰਨ ਵਾਸਤੇ

ਉਹਨੇ ਬਾਂਹ ਵੀ ਉਲਾਰੀ।

ਸਵਾਮੀਨਾਥਨ ਦਾ ਰੋਣ ਨਿਕਲ ਗਿਆ। ਮਨੀ ਨੇ ਉਹਦਾ ਗਲ ਘੁੱਟਣ ਦੀ ਕੋਸ਼ਿਸ਼ ਕੀਤੀ। ਉਹਨਾਂ ਦੇ ਆਲੇ-ਦੁਆਲੇ ਰਲਗੱਡ ਜਿਹੀ ਭੀੜ ਜਮਾਂ ਹੋ ਗਈ। ਬੱਚੇ ਸਨ ਵੱਡੇ ਵੱਡੇ ਢਿੱਡਾਂ ਵਾਲੇ, ਕਾਲ-ਕਲੂਟੀਆਂ ਔਰਤਾਂ ਸਨ ਤੇ ਉਹਨਾਂ ਦੇ ਮਰਦ। ਘਟੀਆ ਕਿਸਮ ਦੇ ਚੂਚੇ, ਏਧਰ ਓਧਰ ਦੌੜਦੇ ਕਿਚਰ-ਮਿਚਰ ਕਰ ਰਹੇ ਸਨ। ਦੋ ਜਾਂ ਤਿੰਨ ਡੱਬੂ ਕੁੱਤੇ ਇਕ ਰੁੱਖ ਹੇਠ ਸੁੱਤੇ ਹੋਏ ਘੁਰਾੜੇ ਮਾਰ ਰਹੇ ਸਨ। ਮੁਰਗੀਖਾਨੇ ਦੀ ਤੇ ਮੈਲਖਾਧੇ ਲੀੜਿਆਂ ਦੀ ਬੋਅ ਚੁਫੇਰੇ ਫੈਲੀ ਹੋਈ ਸੀ।

ਔਹ ਜਿਹੜੇ ਘਰ ਨੂੰ ਕੋਚਵਾਨ ਦਾ ਕਹਿ ਕੇ ਸਵਾਮੀਨਾਥਨ ਨੇ ਇਸ਼ਾਰਾ ਕੀਤਾ ਸੀ ਉਸ ਵਿਚੋਂ ਤਿੰਨ ਕੁ ਫੁਟ ਦਾ ਇਕ ਮੁੰਡਾ ਨਿਕਲਿਆ। ਤਨ ਦੁਆਲੇ ਚੱਜ ਦੇ ਲੀੜੇ ਨਹੀਂ ਸਨ, ਨ੍ਹਾਤਾ-ਧੋਤਾ ਵੀ ਨਹੀਂ ਸੀ। ਭੀੜ ਥਾਣੀ ਆਪਣਾ ਰਾਹ ਬਣਾ ਕੇ ਉਹਨੇ ਆਪਣੇ ਖਲੋਣ ਲਈ ਵਾਹਵਾਹ ਥਾਂ ਬਣਾ ਲਈ। ਉਹ ਅੰਗੂਠਾ ਚੁੰਘ ਰਿਹਾ ਸੀ ਤੇ ਲੜਾਈ ਨੂੰ ਭਰਪੂਰ ਅਨੰਦ ਨਾਲ ਵੇਖ ਰਿਹਾ ਸੀ। ਮਨੀ ਗੁੱਸੇ ਵਿਚ ਆ ਕੇ ਭੀੜ ਨੂੰ ਮੁਖਾਤਿਬ ਹੋਇਆ, 'ਅਹਿ ਛੋਕਰਾ, ਪਤਾ ਨਹੀਂ ਕੌਣ ਏ ਇਹ, ਅਚਾਨਕ ਮੈਥੋਂ ਦੋ ਆਨੇ ਮੰਗਦਾ ਏ। ਮੈਂ ਇਹਨੂੰ ਪਹਿਲਾਂ ਕਦੀ ਮਿਲਿਆ ਵੀ ਨਹੀਂ। ਕਹਿੰਦੈ ਮੈਂ ਇਹਦੇ ਪੈਸੇ ਦੇਣੇ ਨੇ।' ਇਸੇ ਵੇਗ ਵਿਚ ਮਨੀ ਪੰਦਰਾਂ ਮਿੰਟ ਬੋਲਦਾ ਰਿਹਾ। ਅਖੀਰ, ਕੋਚਵਾਨ ਦੇ ਮੁੰਡੇ ਨੇ ਆਪਣੇ ਮੂੰਹ ਵਿਚੋਂ ਅੰਗੂਠਾ



ਕੱਢਿਆ ਤੇ ਕਹਿਣ ਲੱਗਾ, 'ਇਹਨੂੰ ਜੇਲ੍ਹ ਭੇਜਣਾ ਚਾਹੀਦੈ।' ਇਹ ਸੁਣ ਕੇ ਮਨੀ ਨੇ ਉਸ ਮੁੰਡੇ ਵਲ ਮੁਸਕਰਾ ਕੇ ਵੇਖਿਆ ਜਿਵੇਂ ਕਿ ਉਸਦੀ ਗੱਲ ਦਾ ਸਮਰਥਨ ਕਰ ਰਿਹਾ ਹੋਵੇ। 'ਤੂੰ ਮੇਰੀ ਮਦਦ ਕਰੇਂਗਾ, ਇਸ ਮੁੰਡੇ ਨੂੰ ਥਾਣੇ ਲੈ ਜਾਈਏ?'

'ਨਹੀਂ,' ਕੋਚਵਾਨ ਦੇ ਮੁੰਡੇ ਨੇ ਕਿਹਾ। ਥਾਣੇ ਦੇ ਨਾਂ ਤੋਂ ਉਹ ਆਪ ਡਰਦਾ ਸੀ।

ਮਨੀ ਨੇ ਪੁੱਛਿਆ, "ਤੈਨੂੰ ਕਿਵੇਂ ਪਤੈ ਕਿ ਇਹਨੂੰ ਥਾਣੇ ਲਿਜਾਣਾ ਚਾਹੀਦੈ?"

'ਮੈਂ ਇਹਨੂੰ ਜਾਣਦੈਂ,'

'ਇਹਨੇ ਤੈਨੂੰ ਵੀ ਏਸੇ ਤਰ੍ਹਾਂ ਸਤਾਇਐ ਕਦੇ?'

'ਨਹੀਂ,' ਉਸ ਮੁੰਡੇ ਦਾ ਜਵਾਬ ਸੀ।

'ਉਹ ਦੋ ਆਨੇ ਕਿਥੇ ਨੇ ਜਿਹੜੇ ਤੇਰੇ ਪਿਉ ਨੇ ਮੈਥੋਂ ਲਏ ਸਨ?' ਸਵਾਮੀਨਾਥਨ ਨੇ ਪੁੱਛਿਆ, ਸਵਾਮੀਨਾਥਨ ਨੇ ਹੰਝੂਆਂ ਨਾਲ ਭਰਿਆ ਆਪਣਾ ਚਿਹਰਾ ਉਸ ਮੁੰਡੇ ਵਲ ਭੁਆਇਆ। ਲੋਕਾਂ ਨੇ ਸੁਲ੍ਹਾ ਸਫਾਈ ਦੀ ਅਧ ਪਚੱਧੇ ਮਨ ਨਾਲ ਕੋਸ਼ਿਸ਼ ਵੀ ਕੀਤੀ ਸੀ ਤੇ ਹੁਣ ਭੀੜ ਖਿੰਡਰ ਚੁਕੀ ਸੀ। ਮਨੀ ਨੇ ਅਚਾਨਕ ਉਸ ਮੁੰਡੇ ਨੂੰ ਪੁੱਛਿਆ, 'ਤੂੰ ਇਹ ਲਾਟੂ ਲੈਣੇ?' ਉਹਨੇ ਆਪਣੇ ਹੱਥ 'ਚ ਲਾਲ ਰੰਗ ਦਾ ਲਿਸ਼ਕਾਂ ਮਾਰਦਾ ਲਾਟੂ ਫੜਿਆ ਹੋਇਆ ਸੀ। ਮੁੰਡੇ ਨੇ ਆਪਣਾ ਹਥ ਲਾਟੂ ਲਈ ਵਧਾਇਆ।

ਮਨੀ ਨੇ ਕਿਹਾ, 'ਇਹ ਲਾਟੂ ਤਾਂ ਮੈਂ ਤੈਨੂੰ ਨਹੀਂ ਦੇ ਸਕਦਾ। ਪਰ, ਜੇ ਤੂੰ ਮੇਰੇ ਨਾਲ ਚੱਲੇਂ ਤਾਂ ਮੈਂ ਇਸ ਤੋਂ ਵੀ ਵੱਡਾ ਲਾਟੂ ਦੇ ਸਕਦੈਂ। ਆ, ਤੂੰ ਮੈਂ ਯਾਰ ਬਣ ਜਾਈਏ।'

ਮੁੰਡੇ ਨੂੰ ਕੋਈ ਇਤਰਾਜ਼ ਨਹੀਂ ਸੀ। 'ਤੂੰ ਮੈਨੂੰ ਆਪਣਾ ਲਾਟੂ ਵਿਖਾਏਂਗਾ?' ਉਹਨੇ ਪੁੱਛਿਆ। ਮਨੀ ਨੇ ਉਹਨੂੰ ਲਾਟੂ ਦੇ ਦਿੱਤਾ। ਮੁੰਡੇ ਨੇ ਉਹਨੂੰ ਆਪਣੀ ਤਲੀ ਤੇ ਦੋ ਤਿੰਨ ਵਾਰ ਚਲਾਇਆ ਤੇ ਫੇਰ ਇਕਦਮ ਉਸ ਥਾਓਂ ਗ਼ਾਇਬ ਹੋ ਗਿਆ। ਮਨੀ ਨੂੰ ਇਹ ਗੱਲ ਸਮਝਣ 'ਚ ਥੋੜ੍ਹੀ ਦੇਰ ਲੱਗੀ। ਪਰ, ਜਿੰਨੀ ਦੇਰ ਤਕ ਉਹਨੂੰ ਪਤਾ ਲੱਗਾ ਕਿ ਹੋ ਕੀ ਗਿਆ ਹੈ, ਮੁੰਡਾ ਦੂਰ ਇਕ ਢਾਰੇ ਵਿਚ ਦਾਖ਼ਲ ਹੋ ਚੁੱਕਾ ਸੀ। ਮਨੀ ਉਹਦੇ ਪਿੱਛੇ ਦੌੜਿਆ।

ਜਦੋਂ ਮਨੀ ਓਥੇ ਪਹੁੰਚਾ, ਢਾਰੇ ਦਾ ਬੂਹਾ ਬੰਦ ਹੋ ਚੁੱਕਾ ਸੀ। ਮਨੀ ਨੇ ਕਿੰਨੀ ਵਾਰ ਬੂਹਾ ਖੜਕਾਇਆ। ਇਕ ਅਵੈੜਾ ਜਿਹਾ ਬੰਦਾ ਬਾਹਰ ਨਿਕਲਿਆ ਤੇ ਦਰਵਾਜ਼ਾ ਖੜਕਾਇਆ। ਦੋ ਜਾਂ ਤਿੰਨ ਬੰਦੇ, ਧੌਂਸ ਜਮਾਉਣ ਵਾਲੇ, ਓਥੇ ਪਹੁੰਚੇ ਤਾਂ ਧਮਕੀ ਦੇਣ ਲੱਗੇ। ਜੇ ਸਾਡੇ ਹੀ ਇਲਾਕੇ ਵਿਚ ਸਾਨੂੰ ਤੰਗ ਕਰਨ ਦੀ ਕੋਸ਼ਿਸ਼ ਕੀਤੀ ਤਾਂ ਜਿਉਂਦੇ ਜੀ ਗੱਡ ਦਿਆਂਗੇ। ਸਵਾਮੀਨਾਥਨ ਮਨੀ ਅੱਗੇ ਮਿੰਨਤ-ਤਰਲੇ ਕਰ ਰਿਹਾ ਸੀ ਕਿ ਏਥੋਂ ਤੁਰ ਚਲੀਏ। ਪਰ, ਉਹਨੂੰ ਓਥੋਂ ਹਿਲਾਉਣ ਲਈ ਬਹੁਤ ਕੁਝ ਹੋਰ ਵੀ ਕਰਨਾ ਪਿਆ। ਉਹ ਬੂਹਾ ਖੜਕਾਉਂਦਾ ਰਿਹਾ।

ਗੁਆਂਢੀਆਂ ਨੇ ਕੁਝ ਗਜ਼ਾਂ ਦੀ ਵਿਥ ਤੇ ਥਾਵਾਂ ਮਲ ਲਈਆਂ। ਹੱਥਾਂ ਵਿਚ ਪੱਥਰ ਫੜ ਲਏ ਤੇ ਰੁੱਖ ਹੇਠ ਸੁੱਤੇ ਕੁੱਤਿਆਂ ਨੂੰ ਜਗਾ ਲਿਆ।

ਜਦੋਂ ਕੁੱਤੇ ਉਹਨਾਂ ਵਲ ਛਾਲਾਂ ਮਾਰਦੇ ਆਏ ਤਾਂ ਹੀ ਮਨੀ ਨੇ ਸਵਾਮੀਨਾਥਨ ਨੂੰ ਕਿਹਾ, 'ਦੌੜ' ਤੇ ਪਹਿਲਾਂ ਮਿਸਾਲ ਆਪ ਹੀ ਕਾਇਮ ਕੀਤੀ।

ਸਵਾਮੀਨਾਥਨ ਨੂੰ ਪਿੱਠ ਤੇ ਦੋ ਕੁ ਪੱਥਰ ਵੱਜੇ। ਇਕ ਜਾਂ ਦੋ ਵੱਟੇ ਮਨੀ ਨੂੰ ਵੀ ਵੱਜੇ। ਇਕ ਨੋਕਦਾਰ ਪੱਥਰ ਨੇ ਮਨੀ ਦੀ ਸੱਜੀ ਅੱਡੀ ਨੂੰ ਛਿਲ ਦਿੱਤਾ। ਉਹ ਇਸ ਤਰ੍ਹਾਂ ਨੱਸੇ ਕਿ ਸਾਹਮਣੇ ਵਾਲੀ ਸੜਕ ਤੋਂ ਬਿਨਾਂ ਨਾ ਉਨ੍ਹਾਂ ਨੂੰ ਕੁਝ ਦਿਖਾਈ ਦਿੱਤਾ ਤੇ ਨਾ ਸੁਣਾਈ।

ਗਿਆਰਾਂ

# ਪਿਤਾ ਦੀ ਹਜ਼ੂਰੀ ਵਿਚ

## I

ਗਰਮੀਆਂ ਦੀ ਰੁੱਤੇ ਦੱਖਣ ਭਾਰਤ ਵਿਚ ਸਭ ਤੋਂ ਘ੍ਰਿਣਾਜੋਗ ਥਾਂ ਮਾਲਗੁੜੀ ਸੀ। ਕਈ ਵਾਰ ਛਾਂਵੇਂ ਵੀ ਤਾਪਮਾਨ 110 ਡਿਗਰੀ ਦੇ ਉਪਰ ਹੋ ਜਾਂਦਾ ਸੀ। ਬਾਰਾਂ ਤੇ ਤਿੰਨ ਦੇ ਵਿਚਕਾਰ ਗਰਮੀਆਂ ਦੇ ਕਿਸੇ ਵੀ ਦਿਨ ਏਥੋਂ ਦੀਆਂ ਚਿਟਿਆਈਆਂ, ਧੂੜਾਂ-ਲੁਤੀਆਂ ਸੜਕਾਂ ਤੇ ਸੁੰਨਮਸਾਨ ਵਰਤੀ ਹੁੰਦੀ। ਖੋਤਿਆਂ ਤੇ ਕੁੱਤਿਆਂ ਵਰਗੇ ਆਵਾਰਾ ਜਾਨਵਰ ਵੀ ਗਲੀਆਂ ਦੇ ਕਿਨਾਰਿਆ ਵਲ ਚਲੇ ਜਾਣਾ ਪਸੰਦ ਕਰਦੇ। ਜ਼ਾਲਮ ਸੂਰਜ ਪੱਛਮ ਵਲ ਉਲੱਰ ਜਾਂਦਾ ਤੇ ਮਕਾਨਾਂ ਦੇ ਮਾੜੇ-ਮੋਟੇ ਵਧਾਵਾਂ ਦੀ ਵਿਰਵੀ ਜੇਹੀ ਛਾਂ ਲੰਮੀ ਲਾਗੇ ਹੁੰਦੀ, ਮਸਾਂ ਬਿੱਲੀ ਦੇ ਲਾਂਘੇ ਜੋਗੀ।

ਪਰ, ਇਸ ਗਰਮੀ ਦਾ ਇਕ ਖਾਸ ਗੋਲ ਸੀ। ਇਹ ਉਹਨਾਂ ਨੂੰ ਹੀ ਸਤਾਉਂਦੀ ਸੀ ਜੋ ਇਸ ਵਲ ਧਿਆਨ ਦੇਂਦੇ ਸਨ। ਜੇ ਕੋਈ ਸਵਾਮੀਨਾਥਨ, ਮਨੀ ਤੇ ਰਾਜਮ ਨੂੰ ਇਹ ਸਿੱਧ ਕਰਨ ਦਾ ਜਤਨ ਕਰਦਾ ਕਿ ਮਾਲਗੁੜੀ ਦੀ ਧੁੱਪ ਬਰਦਾਸ਼ਤ ਕਰਨੀ ਮੁਸ਼ਕਲ ਹੈ ਤਾਂ ਉਹਨਾਂ ਨੇ ਬਹੁਤ ਹੈਰਾਨ ਹੋਣਾ ਸੀ। ਦੁਪਹਿਰ ਤੇ ਲੌਢਾ ਵੇਲਾ ਉਹਨਾਂ ਨੂੰ ਦਿਨ ਦਾ ਸਭ ਤੋਂ ਆਕਰਸ਼ਕ ਵੇਲਾ ਲਗਦਾ। ਇਹ ਉਹ ਧੁੱਪ ਸੀ ਜਿਸ ਤੋਂ ਤੰਗ ਆ ਕੇ ਮਿਲ ਦੇ ਮੈਨੇਜਰ ਮਿਸਟਰ ਹੈਂਟਲ ਕੋਡਾਈਕਨਾਲ ਚਲਾ ਜਾਂਦਾ। ਕਾਰਜਕਾਰੀ ਇੰਜੀਨੀਅਰ ਮਿਸਟਰ ਕ੍ਰਿਸ਼ਨਨ ਸ਼ਿਕਾਇਤ ਕਰਦਾ ਕਿ ਉਹਦਾ ਪੇਸ਼ਾ ਬਹੁਤ ਕਰੜੇ ਪੇਸ਼ਿਆਂ ਵਿਚੋਂ ਇਕ ਸੀ। ਉਹ ਧੁੱਪ ਸਵਾਮੀਨਾਥਨ ਦੇ ਘੁੰਘਰਾਲੇ ਸਿਰ ਉਪਰ ਪੈਂਦੀ, ਮਨੀ ਦੀਆਂ ਜਲੂਟੀਆਂ ਤੇ ਪੈਂਦੀ ਤੇ ਰਾਜਮ ਦੇ ਨਿੱਕੇ ਨਿੱਕੇ ਤਾਰਾਂ ਜਿਹੇ ਵਾਲਾਂ ਤੇ ਪੈਂਦੀ ਤੇ ਇਹਨਾਂ ਨੂੰ ਕੁਝ ਮਹਿਸੂਸ ਤਕ ਨਾ ਹੁੰਦਾ। ਇਹ ਉਹੋ ਧੁੱਪ ਹੈ ਜਿਸਨੇ ਧਰਤੀ ਨੂੰ ਏਨਾ ਤਪਾ ਰਖਿਆ ਸੀ। ਇਕ ਵਾਰ ਯੂਰਪੀਨਾਂ ਵਿਚੋਂ ਸਭ ਤੋਂ ਜ਼ਿਆਦਾ ਭਾਰਤੀ ਬਣ ਚੁੱਕਾ ਮਿਸਟਰ ਰੇਟੀ ਦੀ ਵੀ ਚੀਕ ਨਿਕਲ ਗਈ ਕਿਉਂਕਿ ਉਹ ਭੁਲ-ਭੁਲੇਖੇ ਦੋ ਕਦਮ ਨੰਗੇ ਪੈਰੀਂ ਤੁਰਿਆ। ਏਸ ਮਿਸਟਰ ਰੇਟੀ ਦੀ ਸ਼ਹਿਰ ਤੋਂ ਬਾਹਰ ਉਜਾੜ ਜਿਹੇ ਬੰਗਲੇ ਵਿਚ ਇਕ ਚੌਲਾਂ ਦੀ ਮਿਲ ਸੀ। (ਮਿਸਟਰ ਰੇਟੀ ਇਸ ਥਾਂ ਦਾ ਅਤਿ ਭੇਦ ਭਰਿਆ ਆਦਮੀ ਸੀ। ਕੋਈ ਨਹੀਂ ਕਹਿ ਸਕਦਾ ਸੀ ਕਿ ਉਹ ਕੌਣ ਸੀ ਤੇ ਕਿਥੋਂ ਆਇਆ ਸੀ। ਉਹ ਆਪਣੇ ਮੁੰਡੇ ਤੇ ਆਪਣੇ ਗਾਹਕਾਂ ਨੂੰ ਠੇਠ ਤਾਮਿਲ ਵਿਚ ਗਾਹਲਾਂ ਕੱਢਦਾ ਤੇ ਹਮੇਸ਼ਾ ਕਮੀਜ਼ ਨਿੱਕਰ ਤੇ ਚੱਪਲਾਂ ਪਹਿਨ ਕੇ ਹੀ ਤੁਰਿਆ ਫਿਰਦਾ।) ਇਹ ਧੁੱਪ ਐਸੀ ਕਿ ਤਿੰਨੇ ਯਾਰ ਕਿਸੇ ਛੱਤ ਹੇਠ ਟਿਕ ਬੈਠਣ ਨੂੰ ਪਸੰਦ ਨਾ ਕਰਦੇ।

ਉਹ ਨਗਰ ਪਾਲਿਕਾ ਦੀ ਹੱਦ ਤੋਂ ਅੱਧਾ ਕੁ ਮੀਲ ਜਰਨੈਲੀ ਸੜਕ ਤੇ ਇਕ ਪੁਲੀ ਉਪਰ ਬੈਠੇ ਸਨ। ਪੁਲੀ ਹੇਠ ਰੇਤ ਦਾ ਛੋਟਾ ਜਿਹਾ ਪਾੜ ਸੀ ਤੇ ਪਾਣੀ ਦੀ ਨਿੱਕੀ ਜਿਹੀ ਧਾਰ

ਉਸ ਵਿਚ ਵਗੀ ਜਾ ਰਹੀ ਸੀ ਤੇ ਦੂਰ ਜਾ ਕੇ ਸਰਯੂ ਨਦੀ ਵਿਚ ਮਿਲ ਜਾਂਦੀ ਸੀ। ਜਿੱਥੇ ਉਹ ਬੈਠੇ ਸਨ, ਓਥੇ ਕੋਈ ਰੁੱਖ ਨਹੀਂ ਸੀ ਤੇ ਧੁੱਪ ਸਿੱਧੀ ਉਹਨਾਂ ਦੇ ਸਿਰ ਤੇ ਪੈ ਰਹੀ ਸੀ। ਸੜਕ ਦੇ ਦੋਵੇਂ ਪਾਸੇ ਝੋਨੇ ਦੇ ਖੇਤ ਸਨ। ਪਰ, ਇਸ ਵੇਲੇ ਓਥੇ ਤਿੱਖੀ ਧੁੱਪ ਨਾਲ ਜਲੇ ਹੋਏ ਵੱਢ ਸਨ। ਦੂਰ ਤਕ ਫੈਲੇ ਵੱਡੇ ਵੱਡੇ ਵੱਢਾਂ ਵਿਚ ਕਿਤੇ ਕਿਤੇ ਹੀ ਅੰਬ ਜਾਂ ਨਾਰੀਅਲ ਦੇ ਰੁੱਖਾਂ ਦੇ ਝੁੰਡ ਸਨ। ਜਰਨੈਲੀ ਸੜਕ ਬਿਲਕੁਲ ਸੁੰਨੀ ਸੀ। ਕਦੀ ਕਦੀ ਕੋਈ ਪੇਂਡੂ ਗੱਡ ਢਿਚਕੂੰ ਤੋਰੇ ਤੁਰੀ ਜਾਂਦੀ ਲੰਘਦੀ।

'ਮੇਰਾ ਜੀ ਕਹਿੰਦੇ ਕਿ ਤੁਸੀਂ ਉਹੋ ਕੁਝ ਕਰਨਾ ਸੀ ਜੋ ਮੈਂ ਤੁਹਾਨੂੰ ਕਿਹਾ ਸੀ। ਹੋਰ ਕੁਝ ਨਹੀਂ ਸੀ ਕਰਨਾ ਚਾਹੀਦਾ,' ਰਾਜਮ ਨੇ ਮਨੀ ਨੂੰ ਕਿਹਾ।

ਸਵਾਮੀਨਾਥਨ ਨੇ ਸ਼ਿਕਾਇਤ ਕੀਤੀ, 'ਬੇਸ਼ਕ, ਰਾਜਮ। ਮੈਂ ਇਹਨੂੰ ਕੋਚਵਾਨ ਦਾ ਮੁੰਡਾ ਵਿਖਾ ਦਿੱਤਾ, ਜਿਵੇਂ ਕਿ ਅਸਾਂ ਮਤਾ ਪਕਾਇਆ ਸੀ। ਪਰ, ਇਹਨਾਂ ਤਾਂ ਯਕਾਯਕ ਮੈਨੂੰ ਮਾਰ ਸੁੱਟਣ ਦੀ ਕੋਸ਼ਿਸ਼ ਕੀਤੀ . . . ' ਉਹਨੇ ਮਨੀ ਨੂੰ ਤਿੱਖੀ ਕ੍ਰੋਧ ਭਰੀ ਨਜ਼ਰ ਨਾਲ ਵੇਖਿਆ।

ਮਨੀ 'ਕੱਲਾ ਰਹਿ ਗਿਆ। ਯਾਰੋ, ਮੈਂ ਮੰਨਦੈ ਕਿ ਮੈਂ ਬੇਵਕੂਫ਼ ਹਾਂ। ਮੈਨੂੰ ਸੋਚਿਆ ਕਿ ਮੈਂ ਉਸ ਯੋਜਨਾ ਮੁਤਾਬਿਕ ਕੰਮ ਕਰ ਸਕਦਾ ਹਾਂ ਜੋ ਖੜੇ ਪੈਰ ਮੇਰੇ ਦਿਮਾਗ਼ ਵਿਚ ਆਈ। ਜੇ ਮੈਂ ਲਾਟੂ ਨੂੰ ਪੱਕੀ ਤਰ੍ਹਾਂ ਆਪਣੇ ਹੱਥ ਵਿਚ ਫੜੀ ਰਖਦਾ ਤਾਂ ਮੈਂ ਉਹਨੂੰ ਆਪਣੇ ਜਾਲ ਵਿਚ ਫਸਾ ਲੈਣਾ ਸੀ ਤੇ ਹੁਣ ਤਕ ਉਹਨੇ ਕਿਸੇ 'ਕੱਲਮਕੱਲੇ ਸ਼ੈਡ ਵਿਚ ਚੀਕਾਂ ਮਾਰਦੇ ਹੋਣਾ ਸੀ।' ਉਹਦੀ ਆਵਾਜ਼ ਵਿਚ ਅਫ਼ਸੋਸ ਵਾਲੀ ਸੁਰ ਸੀ।

ਸਵਾਮੀਨਾਥਨ ਨੇ ਆਪਣੀ ਗਿੱਚੀ ਪਲੋਸਦੇ ਹੋਏ ਕਿਹਾ, 'ਹਾਲੀ ਤਕ ਏਥੇ ਪੀੜ ਹੋ ਰਹੀ ਏ।' ਕੀਲਾਚੇਰੀ ਦੀ ਉਹ ਘਟਨਾ ਬਾਦ ਮਨੀ ਨੇ ਸਵਾਮੀਨਾਥਨ ਨੂੰ ਸਮਝਾਉਣ ਲਈ ਤਿੰਨ ਘੰਟੇ ਲਗਾਤਾਰ ਦਲੀਲਾਂ ਦਿੱਤੀਆਂ ਕਿ ਤੇਰੇ ਉਪਰ ਹਮਲਾ ਤਾਂ ਝੂਠਮੂਠ ਸੀ।

'ਤੈਨੂੰ ਸਵਾਮੀ ਉਪਰ ਏਨਾ ਬੇਰਹਿਮ ਨਹੀਂ ਹੋਣਾ ਚਾਹੀਦਾ ਸੀ,' ਰਾਜਮ ਨੇ ਕਿਹਾ।

ਮਨੀ ਨੇ ਦੋਵੇਂ ਹੱਥ ਜੋੜ ਕੇ ਕਿਹਾ, ਦੋਸਤੋ, ਜੇ ਤੁਸੀਂ ਕਹੋ ਤਾਂ ਮੈਂ ਸਜ਼ਾ ਵਜੋਂ ਦਸ ਮਿੰਟ ਸਿਰ ਭਾਰ ਖਲੋ ਜਾਂਦਾ ਹਾਂ। ਮੈਂ ਤਾਂ ਸਵਾਮੀ ਦੀ ਮਾੜੀ ਮੋਟੀ ਝਾੜ-ਪੂੰਝ ਹੀ ਕਰ ਰਿਹਾ ਸਾਂ, ਵਿਖਾਵਾ ਕਰ ਰਿਹਾ ਸੀ ਕਿ ਮੈਂ ਇਹਦਾ ਦੁਸ਼ਮਣ ਹਾਂ।

ਟੱਲੀਆਂ ਦੀ ਆਵਾਜ਼ ਸੁਣਾਈ ਦਿੱਤੀ। ਇਕ ਗੱਡ ਸੀ ਚਟਾਈ ਨਾਲ ਢੱਕੀ ਹੋਈ। ਇਕ ਚਿੱਟਾ ਬੈਲ ਉਹਦੇ ਅੱਗੇ ਜੁਪਿਆ ਹੋਇਆ ਸੀ। ਗੱਡ ਉਹਨਾਂ ਵਲ ਹੀ ਤੁਰੀ ਜਾਂਦੀ ਸੀ। ਜਦੋਂ ਗੱਡ ਉਹਨਾਂ ਤੋਂ ਮਸਾਂ ਇਕ ਗਜ਼ ਦੂਰ ਸੀ, ਉਹ ਤਿੰਨੇ ਉਠ ਖਲੋਤੇ, ਅਗਾਂਹ ਵਧੇ ਤੇ ਕਤਾਰ ਬੰਨ੍ਹ ਕੇ ਖਲੋ ਗਏ। 'ਜਾਨਵਰ ਨੂੰ ਰੋਕ ਲੈ, ਸੁਣਿਐ?'

ਗਾਡੀ ਪਿੰਡ ਦਾ ਛੋਟਾ ਜਿਹਾ ਮੁੰਡਾ ਸੀ।

'ਗੱਡ ਖਲ੍ਹਿਆਰ ਉਏ, ਉਲੂਆ,' ਰਾਜਮ ਕੂਕਿਆ।

'ਜੇ ਗੱਡ ਖਲ੍ਹਿਆਰੀ ਨਾਂ, ਤਾਂ ਅਸੀਂ ਤੈਨੂੰ ਗ੍ਰਿਫਤਾਰ ਕਰ ਲਾਂਗੇ ਤੇ ਗੱਡ ਜ਼ਬਤ ਕਰ ਲਾਂਗੇ,' ਇਹ ਸਵਾਮੀਨਾਥਨ ਸੀ।

ਗਾਡੀ ਨੇ ਕਿਹਾ, ਮੁੰਡਿਓ, ਮੈਨੂੰ ਕਿਉ ਖਲ੍ਹਿਆਰਦੇ ਓ?'

'ਬਕ ਨਾ,' ਮਨੀ ਦਾ ਹੁਕਮ ਸੀ। ਸੰਜੀਦਾ ਜਿਹੇ ਚਿਹਰੇ ਨਾਲ ਉਹ ਗੱਡ ਦੇ ਚੁਫੇਰੇ ਗਿਆ, ਇਹਦੇ ਪਹੀਆਂ ਦੀ ਵੇਖ-ਪਰਖ ਕੀਤੀ। ਫੇਰ ਨਿਉ ਕੇ ਗੱਡ ਦਾ ਥੱਲਾ ਵੇਖਿਆ, 'ਓਏ ਗੱਡ ਵਾਲਿਆ, ਹੇਠਾਂ ਉੱਤਰ ਆ।'

'ਮੁੰਡਿਓ, ਮੈਂ ਜ਼ਰੂਰੀ ਜਾਣਾ ਏ,' ਗੱਡ ਵਾਲੇ ਨੇ ਮਿੰਨਤ ਕੀਤੀ।

'ਓਏ, ਤੂੰ ਮੁੰਡਿਓ ਕਿਹਨੂੰ ਕਿਹਾ?' ਰਾਜਮ ਬੜੇ ਰੋਬ-ਦਾਬ 'ਚ ਬੋਲਿਆ। ਤੈਨੂੰ ਪਤਾ ਨਹੀਂ ਅਸੀਂ ਕੌਣ ਆਂ?'

'ਅਸੀਂ ਸਰਕਾਰ ਦੀ ਪੁਲਿਸ ਆਂ, ਤੇਰੇ ਵਰਗੇ ਮੱਕਾਰਾਂ ਨੂੰ ਫੜਨਾ ਸਾਡਾ ਕੰਮ ਏ।'

'ਜੇ ਇਕ ਲਫ਼ਜ਼ ਵੀ ਬੋਲਿਆ ਤਾਂ ਗੋਲੀ ਮਾਰ ਦਿਆਂਗਾ,' ਰਾਜਮ ਨੇ ਗੱਡ ਹਿੱਕਣ ਵਾਲੇ ਨੂੰ ਕਿਹਾ। ਗਾਡੀ ਨੂੰ ਵਿਸ਼ਵਾਸ ਤਾਂ ਨਾ ਹੋਇਆ, ਪਰ ਉਹਨੇ ਮਹਿਸੂਸ ਕੀਤਾ ਕਿ ਉਹ ਜੋ ਕੁਝ ਕਹਿੰਦੇ ਨੇ, ਉਸ ਵਿਚ ਕੋਈ ਨਾ ਕੋਈ ਗੱਲ ਹੋ ਤਾਂ ਸਕਦੀ ਏ ਜ਼ਰੂਰ।'

ਮਨੀ ਨੇ ਗੱਡ ਦੇ ਪਹੀਏ ਤੇ ਡੰਡਾ ਮਾਰਿਆ ਤੇ ਕਿਹਾ, 'ਇਹ ਪੁਲੀ ਕਮਜ਼ੋਰ ਹੈ, ਅਸੀਂ ਇਹ ਲੰਘਣ ਨਹੀਂ ਦੇ ਸਕਦੇ, ਪਾਸ ਵਿਖਾ।'

ਗਾਡੀ ਬੁੜਬੁੜਾਇਆ, 'ਜਨਾਬ, ਹਜ਼ੂਰ, ਮੈਨੂੰ ਜਾਣ ਦਿਓ, ਮੈਂ ਓਥੇ ਜ਼ਰੂਰ ਪਹੁੰਚਣੈ।'

'ਬਕ ਨਹੀਂ,' ਰਾਜਮ ਨੇ ਹੁਕਮ ਦਿੱਤਾ।

ਸਵਾਮੀਨਾਥਨ ਨੇ ਡੰਗਰ ਨੂੰ ਵੇਖਿਆ-ਚਾਖਿਆ ਤੇ ਕਿਹਾ, 'ਏਧਰ ਆ।'

ਗਾਡੀ ਹੇਠਾਂ ਨਹੀਂ ਸੀ ਉਤਰਨਾ ਚਾਹੁੰਦਾ। ਮਨੀ ਨੇ ਉਹਨੂੰ ਧੂ ਕੇ ਹੇਠਾਂ ਲਾਹ ਲਿਆ ਤੇ ਧੱਕਾ ਦੇ ਕੇ ਸਵਾਮੀਨਾਥਨ ਵਲ ਕਰ ਦਿੱਤਾ।

ਸਵਾਮੀਨਾਥਨ ਨੇ ਉਹਨੂੰ ਕੈਰੀ ਅੱਖੇ ਵੇਖਿਆ ਤੇ ਜਾਨਵਰ ਦੀਆਂ ਵੱਖੀਆਂ ਵਲ ਇਸ਼ਾਰਾ ਕਰਦਿਆਂ ਕਿਹਾ, 'ਓਏ ਯਭਲਾ, ਤੂੰ ਜਾਨਵਰ ਨੂੰ ਨੁਹਾਇਆ ਨਹੀਂ?'

ਪੇਂਡੂ ਨੇ ਮਸਕੀਨ ਹੋ ਕੇ ਕਿਹਾ, ਮੈਂ ਜਾਨਵਰ ਨੂੰ ਨੁਹਾਇਆ, ਜਨਾਬ।'

'ਪਰ ਆਹ ਕਿਉਂ ਏ?' ਸਵਾਮੀਨਾਥਨ ਨੇ ਇਕ ਬਦਾਮੀ ਰੰਗ ਦੇ ਨਿਸ਼ਾਨ ਵਲ ਇਸ਼ਾਰਾ ਕਰਦਿਆਂ ਕਿਹਾ।

'ਇਹ ਤਾਂ ਜੀ, ਜੰਮਦਿਆਂ ਹੀ ਏਦਾਂ ਸੀ, ਜਨਾਬ।'

'ਜੰਮਦਿਆਂ ਹੀ? ਮੈਨੂੰ ਸਬਕ ਪੜ੍ਹਾਉਂਦੈਂ?' ਸਵਾਮੀਨਾਥਨ ਕੂਕਿਆ ਤੇ ਉਹਨੇ ਗਾਡੀ ਮੁੰਡੇ ਨੂੰ ਠੁੱਡਾ ਮਾਰਨ ਵਾਸਤੇ ਲੱਤ ਚੁਕੀ।

ਉਹ ਨਰਮ ਪੈਣ ਦਾ ਕੋਈ ਵੀ ਸੰਕੇਤ ਨਹੀਂ ਦੇ ਰਹੇ ਸਨ।

'ਏਸ ਮੂਰਖ ਨੂੰ ਪਾਸ ਦਿਓ ਤੇ ਮੁਕਾਓ ਇਹਦਾ ਰੋੜਕਾ,' ਰਾਜਮ ਨੇ ਮਿਹਰਬਾਨੀ ਕਰਦਿਆਂ ਕਿਹਾ। ਸਵਾਮੀਨਾਥਨ ਨੇ ਪੈਨਸਿਲ ਦਾ ਅਧ-ਪਚੱਧਾ ਟੁਕੜਾ ਲਿਆ ਤੇ ਇਕ ਥਿੰਧੀ ਜਿਹੀ ਜੇਬੀ ਨੋਟ-ਬੁਕ ਕੱਢੀ ਜਿਸਨੂੰ ਉਹ ਸਿਧਾਂਤ ਰੂਪ ਵਿਚ ਹਮੇਸ਼ਾ ਆਪਣੇ ਪਾਸ ਰਖਦਾ ਸੀ। ਉਹਦੀ ਆਦਤ ਸੀ ਕਿ ਉਹ ਹਰ ਤਰ੍ਹਾਂ ਦੀਆਂ ਚੀਜ਼ਾਂ ਨੋਟ ਕਰੀ ਜਾਂਦਾ ਸੀ, ਕਿੰਨੇ ਸਾਈਕਲ ਲੰਘੇ, ਕਿੰਨੇ ਆਦਮੀ ਨੰਗੇ ਪੈਰ ਸਨ, ਕਿੰਨਿਆਂ ਨੇ ਚੱਪਲਾਂ ਜਾਂ ਬੂਟ ਪਾਏ ਹੋਏ ਸਨ। ਤੇ ਇਹੋ ਜਿਹੀਆਂ ਹੋਰ ਕਈ ਗੱਲਾਂ।

ਉਹਨੇ ਕਾਗਜ਼ ਤੇ ਪੈਨਸਿਲ ਤਿਆਰ ਕੀਤੀ। ਮਨੀ ਨੇ ਬੈਲ ਦਾ ਰੱਸਾ ਫੜ ਕੇ ਉਹਨੂੰ ਪਿਛਾਂਹ ਧਕਿਆ ਤੇ ਦੂਜੇ ਪਾਸੇ ਵਲ ਮੋੜ ਦਿੱਤਾ। ਗਾਡੀ ਨੇ ਰੋਸ ਪ੍ਰਗਟਾਇਆ। ਪਰ, ਮਨੀ ਨੇ ਕਿਹਾ, ਚਿੰਤਾ ਨਾ ਕਰ। ਇਹਨੂੰ ਏਥੇ ਹੀ ਖਲੋਣਾ ਪਏਗਾ। ਇਹ ਹਦ ਹੈ।

'ਜਨਾਬ, ਮੈਂ ਤਾਂ ਏਸੇ ਰਾਹ ਜਾਣਾ ਏ।'

'ਤੂੰ ਏਧਰ ਮੋੜ ਸਕਦੈਂ ਤੇ ਜਾ ਸਕਦੈਂ।'

'ਤੇਰਾ ਨਾਂ ਕੀ ਏ?' ਰਾਜਮ ਨੇ ਪੁੱਛਿਆ।

'ਕੁਰੱਪਨ,' ਮੁੰਡੇ ਨੇ ਜਵਾਬ ਦਿੱਤਾ।

ਸਵਾਮੀਨਾਥਨ ਨੇ ਲਿਖ ਲਿਆ।

'ਉਮਰ?'

'ਪਤਾ ਨਹੀਂ, ਜਨਾਬ।'

'ਤੈਨੂੰ ਪਤਾ ਨਹੀਂ? ਸਵਾਮੀ, ਲਿਖ ਲੈ, ਇਕ ਸੌ,' ਰਾਜਮ ਬੋਲਿਆ।

'ਨਹੀਂ ਜਨਾਬ, ਨਹੀਂ ਜਨਾਬ, ਮੈਂ ਸੌ ਵਰ੍ਹਿਆਂ ਦਾ ਨਹੀਂ।

ਤੂੰ ਆਪਣੇ ਕੰਮ ਨਾਲ ਵਾਸਤਾ ਰਖ ਤੇ ਚੁਪ ਕਰੀ ਰਹੁ। ਤੂੰ ਸੌ ਸਾਲਾਂ ਦਾ ਹੈ। ਜੇ ਤੂੰ ਨਾਂਹ-ਨੁੱਕਰ ਕੀਤਾ ਤਾਂ ਜਾਨੋਂ ਮਾਰ ਦਿਆਂਗਾ। ਤੇਰੇ ਬੈਲ ਦਾ ਕੀ ਨਾਂ ਏ?'

'ਮੈਨੂੰ ਨਹੀਂ ਪਤਾ, ਜਨਾਬ?'

'ਸਵਾਮੀ, ਫੇਰ ਲਿਖ ਲੈ "ਕੁਰੱਪਨ" . . . '

'ਜਨਾਬ, ਇਹ ਮੇਰਾ ਨਾਂ ਏ, ਬੈਲ ਦਾ ਨਹੀਂ।'

'ਉਹਨਾਂ ਉਹਦੀ ਗੱਲ ਨੂੰ ਗੌਲਿਆ ਹੀ ਨਾ ਤੇ ਸਵਾਮੀਨਾਥਨ ਨੇ ਬੈਲ ਦੇ ਕਾਲਮ ਅੱਗੇ ਲਿਖ ਲਿਆ "ਕੁਰੱਪਨ"

'ਕਿੱਥੇ ਜਾ ਰਿਹੈ?'

'ਸੇਤੂਰ'

ਸਵਾਮੀਨਾਥਨ ਨੇ ਲਿਖਿਆ।

'ਕਿੰਨੀ ਦੇਰ ਠਹਿਰੇਂਗਾ ਓਥੇ?'

'ਉਹ ਮੇਰਾ ਪਿੰਡ ਏ, ਜਨਾਬ'

'ਜੇ ਇਹ ਗੱਲ ਏ ਤਾਂ ਤੈਨੂੰ ਏਥੇ ਕੌਣ ਲਿਆਇਐ?'

'ਸਾਡੇ ਨੰਬਰਦਾਰ ਨੇ ਦਸ ਬੋਰੇ ਨਾਰੀਅਲ ਦੇ ਸਟੇਸ਼ਨ ਸ਼ੈਡ ਤੇ ਭੇਜੇ।'

ਸਵਾਮੀਨਾਥਨ ਨੇ ਨੋਟ-ਬੁਕ ਵਿਚ ਹਰ ਲਫ਼ਜ਼ ਲਿਖਿਆ। ਫੇਰ ਤਿੰਨਾਂ ਜਣਿਆਂ ਨੇ ਪੰਨੇ ਤੇ ਦਸਤਖ਼ਤ ਕੀਤੇ। ਕਾਪੀ ਵਿਚੋਂ ਉਹਨੂੰ ਪਾੜਿਆ ਤੇ ਗਾਡੀ ਨੂੰ ਦਿੱਤਾ ਤੇ ਉਹਨੂੰ ਜਾਣ ਦੀ ਆਗਿਆ ਦਿੱਤੀ।

## 2

ਸਵਾਮੀਨਾਥਨ ਦਾ ਜੀ ਖੱਟਾ ਹੋ ਗਿਆ ਜਦੋਂ ਮਈ ਮਹੀਨੇ ਦੇ ਦੂਜੇ ਹਫ਼ਤੇ ਪਿਤਾ ਜੀ ਦੀ ਕਚਹਿਰੀ ਬੰਦ ਹੋ ਗਈ ਤੇ ਉਹਨਾਂ ਬਾਦ ਦੁਪਹਿਰ ਦਾ ਸਮਾ ਘਰ ਵਿਚ ਹੀ ਬਿਤਾਉਣਾ ਸ਼ੁਰੂ ਕਰ ਦਿੱਤਾ। ਸਵਾਮੀਨਾਥਨ ਨੂੰ ਡਰ ਸੀ ਕਿ ਬਾਦ ਦੁਪਹਿਰ ਰਾਜਮ ਤੇ ਮਨੀ ਦੇ ਨਾਲ ਫੇਰੇ ਤੋਰੇ ਵਿਚ ਵਿਘਨ ਪਏਗਾ। ਤੇ, ਵਿਘਨ ਪਿਆ ਵੀ। ਛੁੱਟੀਆਂ ਦੇ ਤੀਜੇ ਹੀ ਦਿਨ ਜਦੋਂ ਉਹ ਘਰੋਂ ਬਾਹਰ ਨਿਕਲਣ ਹੀ ਵਾਲਾ ਸੀ ਕਿ ਪਿਤਾ ਜੀ ਨੇ ਸਵਾਮੀ ਨੂੰ ਆਦੇਸ਼ ਦਿੱਤਾ, 'ਸਵਾਮੀ ਏਧਰ ਆ।'

ਪਿਤਾ ਜੀ ਛੋਟੇ ਵਿਹੜੇ ਵਿਚ ਖਲੋਤੇ ਸਨ। ਉਹਨਾ ਧੋਤੀ ਤੇ ਬਨੈਣ ਪਹਿਨੀ ਹੋਈ ਸੀ। ਇਸ ਘਰੋਗੀ ਜਿਹੇ ਲਿਬਾਸ ਵਿਚ ਪਿਤਾ ਜੀ ਨੂੰ ਵੇਖ ਕੇ ਸਵਾਮੀਨਾਥਨ ਨੂੰ ਬੜੀ ਘਿਣ ਆਉਂਦੀ ਸੀ। ਇਸ ਲਿਬਾਸ ਦਾ ਮਤਲਬ ਸੀ ਕਿ ਉਹ ਛੇਤੀ ਹੀ ਘਰੋਂ ਬਾਹਰ ਨਹੀਂ ਜਾਣਗੇ।

'ਕਿੱਥੇ ਜਾ ਰਿਹੈਂ ਤੂੰ?'

'ਕਿਤੇ ਨਹੀਂ।'

'ਕੱਲ੍ਹ ਕਿੱਥੇ ਸੀ ਤੂੰ ਏਸ ਵੇਲੇ?'

'ਏਥੇ ਹੀ ਸਾਂ।'

ਤੂੰ ਝੂਠ ਬੋਲਦੈਂ। ਕੱਲ੍ਹ ਤੂੰ ਏਥੇ ਨਹੀਂ ਸੈਂ। ਤੇ ਅਜ ਐਸ ਵੇਲੇ ਤੂੰ ਬਾਹਰ ਨਹੀਂ ਜਾ ਰਿਹਾ।

ਏਸੇ ਵੇਲੇ ਮਾਂ, ਪਤਾ ਨਹੀਂ ਕਿਥੋਂ, ਆਣ ਹਾਜ਼ਰ ਹੋਈ, 'ਇਹ ਠੀਕ ਏ। ਧੁੱਪੇ ਲੋਫਰਾਂ ਵਾਂਗ ਤੁਰਿਆ ਫਿਰਦੈ, ਕੋਈ ਹਦ ਹੋਣੀ ਚਾਹੀਦੀ ਏ ਇਹਦੀ। ਜੇ ਏਦਾਂ ਹੀ ਕਰਦਾ ਰਿਹਾ ਤਾਂ ਲੂ ਨਾਲ ਮਰੇਗਾ।

ਜੇ ਮਾਂ ਹੱਲਾਸ਼ੇਰੀ ਨਾ ਦੇਂਦੀ ਤਾਂ ਵੀ ਪਿਤਾ ਜੀ ਨੇ ਏਦਾਂ ਹੀ ਕਰਨਾ ਸੀ। ਹੁਣ ਤਾਂ ਮਾਂ ਦੇ ਲਫ਼ਜ਼ਾਂ ਨੇ ਉਹਨੂੰ ਕੁਝ ਕਰਨ ਲਈ ਆਰ ਲਾ ਦਿੱਤੀ। ਸਵਾਮੀਨਾਥਨ ਨੂੰ ਕਿਹਾ ਗਿਆ ਕਿ ਪਿਤਾ ਜੀ ਦੇ ਡਰੈਸਿੰਗ ਰੂਮ ਵਿਚ ਉਹ ਆਪਣੇ 'ਕਮਰੇ' 'ਚ ਪਿਤਾ ਜੀ ਦੇ ਪਿੱਛੇ ਪਿੱਛੇ ਆਏ।

'ਕਿੰਨੇ ਦਿਨ ਹੋ ਗਏ ਤੈਨੂੰ ਕਿਤਾਬਾਂ ਨੂੰ ਹੱਥ ਲਾਇਐਂ?' ਪਿਤਾ ਜੀ ਨੇ ਪੁੱਛਿਆ ਤੇ ਸਵਾਮੀਨਾਥਨ ਦੀਆਂ ਕਿਤਾਬਾਂ ਤੇ ਜੰਮੀ ਮਿੱਟੀ ਦੀ ਮਹੀਨ ਪਰਤ ਨੂੰ ਫੂਕ ਨਾਲ ਉਡਾਇਆ। ਮੇਜ ਦੀ ਨੁਕਰ ਅਤੇ ਕਿਤਾਬਾਂ ਦੇ ਢੇਰ ਦੇ ਵਿਚਕਾਰ ਇਕ ਜਾਲੇ ਨੂੰ ਵੀ ਸਾਫ਼ ਕੀਤਾ ਜੋ ਇਕ ਮਿਹਨਤੀ ਮਕੜੀ ਤਣੀ ਜਾ ਰਹੀ ਸੀ।

ਸਵਾਮੀਨਾਥਨ ਨੇ ਮਹਿਸੂਸ ਕੀਤਾ ਕਿ ਪਿਤਾ ਜੀ ਸਖ਼ਤ ਵਾਅਦਾ ਖ਼ਿਲਾਫ਼ੀ ਕਰ ਰਹੇ ਹਨ।

'ਕੀ ਮੈਂ ਓਦੋਂ ਵੀ ਕਿਤਾਬਾਂ ਪੜ੍ਹਾਂ ਜਦੋਂ ਮੈਂ ਸਕੂਲ ਨਾ ਜਾਣਾ ਹੋਵੇ?'

'ਤੇਰਾ ਕੀ ਖਿਆਲ ਏ ਤੂੰ ਬੀ. ਏ. ਪਾਸ ਕਰ ਗਿਐਂ?' ਪਿਤਾ ਜੀ ਨੇ ਪੁੱਛਿਆ।

'ਪਿਤਾ ਜੀ, ਮੇਰਾ ਮਤਲਬ ਏ ਜਦੋਂ ਸਕੂਲ ਬੰਦ ਹੋਵੇ, ਇਮਤਿਹਾਨ ਵੀ ਨਾ ਹੋਣ, ਕੀ ਮੈਨੂੰ ਤਾਂ ਵੀ ਪੜ੍ਹਨਾ ਚਾਹੀਦੈ?'

'ਇਹ ਵੀ ਕੋਈ ਸਵਾਲ ਏ ! ਤੈਨੂੰ ਜ਼ਰੂਰ ਪੜ੍ਹਨਾ ਚਾਹੀਦੈ।'

'ਪਰ ਪਿਤਾ ਜੀ, ਤੁਸਾਂ ਇਮਤਿਹਾਨਾਂ ਤੋਂ ਪਹਿਲਾਂ ਕਿਹਾ ਸੀ ਕਿ ਇਮਤਿਹਾਨ ਮੁਕ ਜਾਣ ਤਾਂ ਮੈਨੂੰ ਪੜ੍ਹਾਈ ਦੀ ਲੋੜ ਨਹੀਂ। ਰਾਜਮ ਵੀ ਨਹੀਂ ਪੜ੍ਹਦਾ।' ਜਦੋਂ ਉਹਨੇ ਆਖ਼ਰੀ ਵਾਕ ਬੋਲਿਆ ਤਾਂ ਇਹਨੂੰ ਸਚ ਸਮਝਣ ਦਾ ਜਤਨ ਕੀਤਾ ਉਂਞ, ਉਹਨੂੰ ਚੰਗੀ ਤਰ੍ਹਾਂ ਯਾਦ ਸੀ ਕਿ ਰਾਜਮ ਆਪਣੇ ਟਿਊਟਰ ਦੀ ਸਖ਼ਤ ਸ਼ਿਕਾਇਤ ਕਰ ਰਿਹਾ ਸੀ ਜੋ ਹਫ਼ਤੇ ਵਿਚ ਤਿੰਨ ਦਿਨ ਉਹਨੂੰ ਦੋ-ਦੋ ਘੰਟਿਆਂ ਲਈ ਤੰਗ ਕਰਦਾ ਰਹਿੰਦਾ। ਜ਼ਾਹਰ ਸੀ ਕਿ ਪਿਤਾ ਜੀ ਸਵਾਮੀਨਾਥਨ ਦੇ ਬੋਲਾਂ ਨੂੰ ਸੁਣਨਾ ਨਹੀਂ ਚਾਹੁੰਦੇ ਸਨ। ਉਹ ਸਵਾਮੀਨਾਥਨ ਦੇ ਸਿਰ ਤੇ ਖਲੋ ਗਏ ਤੇ ਉਸ ਪਾਸੋਂ ਕਿਤਾਬਾਂ ਦੀ ਝਾੜ-ਪੂੰਝ ਕਰਾਉਣ ਲੱਗੇ, ਮੇਜ਼ ਸਾਫ਼ ਕਰਾਉਣ ਲੱਗੇ। ਸਵਾਮੀਨਾਥਨ ਜੋਰ ਨਾਲ ਫੂਕਾਂ ਮਾਰ ਕੇ ਕਿਤਾਬਾਂ ਦੀਆਂ ਜ਼ਿਲਦਾਂ ਤੋਂ ਘੱਟਾ ਉਡਾਉਣ ਲਗਾ। ਉਹਨੇ ਮਕੜੀ ਨੂੰ ਧਿਆਨ ਨਾਲ ਫੜਿਆ ਤੇ ਉਹਨੂੰ ਬਾਹਰ ਸੁੱਟਣ ਲਈ ਖਿੜਕੀ ਤਕ ਲੈ ਗਿਆ। ਉਹਨੇ ਖਿੜਕੀ ਤੋਂ ਬਾਹਰ ਵੀ ਉਹਨੂੰ ਫੜੀ ਰਖਿਆ ਤੇ ਕੁਝ ਚਿਰ ਵੇਖਦਾ ਰਿਹਾ। ਮਕੜੀ ਜਾਲੇ ਦੀ ਇਕ ਤੰਦ ਨਾਲ ਝੂਲ ਰਹੀ ਸੀ ਤੇ ਹਜ਼ਾਰਾਂ ਸੂਖ਼ਮ ਰੰਗਾਂ ਦੀ ਭਾਹ ਮਾਰ ਰਹੀ ਸੀ।

'ਜਲਦੀ ਕਰ ! ਇਕ ਮਕੜੀ ਨੂੰ ਬਾਹਰ ਸੁੱਟਣ ਲਈ ਤੈਨੂੰ ਪੂਰਾ ਦਿਨ ਚਾਹੀਦੈ?' ਪਿਤਾ ਜੀ ਨੇ ਪੁੱਛਿਆ। ਅਚਾਨਕ ਸਵਾਮੀਨਾਥਨ ਨੇ ਮਹਿਸੂਸ ਕੀਤਾ ਕਿ ਮਕੜੀ ਨੂੰ ਆਪਣਾ ਪਾਲਤੂ ਬਣਾ ਕੇ ਰਖ ਲੈਣਾ ਚਾਹੀਦਾ ਹੈ, ਇਹਨੂੰ ਬਾਹਰ ਸੁਟਣਾ ਤਾਂ ਅਪਰਾਧ ਹੈ, ਚੀਜ਼ ਨੂੰ ਵਿਅਰਥ

ਗੁਆਉਣਾ ਹੈ। ਉਹਨੇ ਚੋਰੀ-ਚੋਰੀ ਉਹਨੂੰ ਆਪਣੀ ਜੇਬ 'ਚ ਰਖ ਲਿਆ ਤੇ ਖਾਲੀ ਹਥ ਖਿੜਕੀ ਦੇ ਬਾਹਰ ਝਾੜਣ ਦੇ ਬਾਦ, ਆਪਣੇ ਮੇਜ਼ ਤੇ ਆ ਕੇ ਫੇਰ ਆਪਣੇ ਜ਼ੁੰਮੇ ਲੱਗੇ ਕੰਮ 'ਚ ਰੁਝ ਗਿਆ।

'ਵੇਖ ਤੂੰ ਅੰਗ੍ਰੇਜ਼ੀ ਦੀ ਪਾਠ-ਪੁਸਤਕ ਕਿਸ ਤਰ੍ਹਾਂ ਰੱਖੀ ਹੋਈ ਹੈ ! ਤੈਨੂੰ ਸ਼ਰਮ ਨਹੀਂ ਆਉਂਦੀ ਆਪਣੇ ਆਪ ਤੇ?' ਸਵਾਮੀਨਾਥਨ ਨੇ ਲਾਲ ਜਿਲਦ ਵਾਲੀ ਥਿੰਦੀ ਜਿਹੀ ਚੋਥੀ ਰੀਡਰ ਨੂੰ ਖੋਲ੍ਹਿਆ। ਫੇਰ ਜਿਲਦਾਂ ਨੂੰ ਠਾਹ ਕਰਕੇ ਮਾਰਿਆ ਤਾਂ ਜੁ ਮਿੱਟੀ ਝੜ ਜਾਵੇ। ਤੇ ਫੇਰ ਥਿੰਦੀਆਂ ਜਿਲਦਾਂ ਨੂੰ ਆਪਣੀ ਹਥੇਲੀ ਨਾਲ ਜ਼ੋਰ ਜ਼ੋਰ ਦੀ ਰਗੜਿਆ ਵੀ।

ਬੇਟਾ, ਕਪੜੇ ਦਾ ਟੁਕੜਾ ਲੈ ਲੈ। ਚੀਜ਼ਾਂ ਸਾਫ਼ ਕਰਨ ਦਾ ਇਹ ਕੋਈ ਤਰੀਕਾ ਨਹੀਂ। ਸਵਾਮੀ, ਜਾ ਕੇ ਕਪੜੇ ਦਾ ਕੋਈ ਟੁਕੜਾ ਲੈ ਲੈ', ਪਿਤਾ ਜੀ ਨੇ ਅੱਧਾ ਕੁ ਪਿਆਰ ਨਾਲ ਤੇ ਅੱਧਾ ਕੁ ਬੇਸਬਰੀ ਨਾਲ ਕਿਹਾ।

ਸਵਾਮੀਨਾਥਨ ਨੇ ਏਧਰ ਓਧਰ ਨਜ਼ਰ ਮਾਰੀ ਤੇ ਫੇਰ ਸ਼ਿਕਾਇਤ ਕੀਤੀ, 'ਪਿਤਾ ਜੀ, ਮੈਨੂੰ ਤਾਂ ਨਹੀਂ ਲੱਭਦਾ ਕੋਈ ਕਪੜੇ ਦਾ ਟੁਕੜਾ।'

'ਦੋੜ ਕੇ ਜਾ ਤੇ ਲੱਭ।'

ਇਹ ਸੁਝਾਅ ਉਹਨੂੰ ਬੜਾ ਚੰਗਾ ਲੱਗਾ। ਉਹ ਫੁਰਤੀ ਨਾਲ ਬਾਹਰ ਚਲਾ ਗਿਆ। ਸਭ ਤੋਂ ਪਹਿਲਾਂ ਉਹ ਦਾਦੀ ਕੋਲ ਗਿਆ।

'ਦਾਦੀ, ਮੈਨੂੰ ਕਪੜੇ ਦਾ ਇਕ ਟੁਕੜਾ ਦੇ, ਫਟਾਫਟ।'

'ਮੈਂ ਕਿਥੋਂ ਲਿਆਵਾਂ, ਕਪੜੇ ਦਾ ਟੁਕੜਾ?'

'ਮੈਂ ਕਿੱਥੇ ਜਾਵਾਂ? ਉਹਨੇ ਖਿਝ ਕੇ ਕਿਹਾ ਤੇ ਫੇਰ ਬੇਮੌਕਾ ਹੀ ਜੋੜ ਦਿਤਾ, 'ਜੇ ਸਾਨੂੰ ਛੁੱਟੀਆਂ 'ਚ ਵੀ ਪੜ੍ਹਨਾ ਪੈਂਦਾ ਹੈ, ਤਾਂ ਮੇਰੀ ਸਮਝ ਨਹੀਂ ਆਉਂਦਾ ਕਿ ਛੁੱਟੀਆਂ ਕੀਤੀਆਂ ਕਿਉਂ ਜਾਂਦੀਆਂ ਨੇ?'

'ਗੱਲ ਕੀ ਏ?'

ਇਹ ਵੇਲਾ ਕੁਝ ਹਮਦਰਦੀ ਪ੍ਰਾਪਤ ਕਰਨ ਦਾ ਸੀ। ਉਹਦਾ ਲਗਭਗ ਰੋਣ ਨਿਕਲ ਗਿਆ। ਉਹਨੇ ਕਿਹਾ, 'ਪਤਾ ਨਹੀਂ ਰਾਜਮ ਤੇ ਮਨੀ ਕੀ ਸੋਚਦੇ ਹੋਣਗੇ। ਓਥੇ ਉਹ ਮੈਨੂੰ ਉਡੀਕਦੇ ਹੋਣਗੇ ਤੇ ਏਥੇ ਮੈਂ ਪਿਆ ਖਭਦਾ ਹਾਂ। ਦਾਦੀ, ਜੇ ਪਿਤਾ ਜੀ ਪਾਸ ਕਰਨ ਗੋਚਰਾ ਕੋਈ ਕੰਮ ਨਹੀਂ ਤਾਂ ਉਹ ਜਾ ਕੇ ਸੌਂਦੇ ਕਿਉਂ ਨਹੀਂ?'

ਵੱਡੇ ਕਮਰੇ ਚੋਂ ਪਿਤਾ ਜੀ ਦੀ ਹੂਕਰ ਸੁਣਾਈ ਦਿੱਤੀ, 'ਕਪੜਾ ਮਿਲਿਆ ਤੈਨੂੰ?'

ਸਵਾਮੀ ਨੇ ਮੋੜਾ ਦਿੱਤਾ, ਦਾਦੀ ਪਾਸ ਹੈ ਨਹੀਂ, ਮਾਂ ਨੂੰ ਪੁਛਦਾਂ।' ਮਾਂ ਪਿਛਲੇ ਗਲਿਆਰੇ ਵਿਚ ਇਕ ਚਟਾਈ ਤੇ ਬੈਠੀ ਸੀ, ਗੋਦੀ ਵਿਚ ਨਿੱਕਾ ਸੁੱਤਾ ਪਿਆ ਸੀ। ਸਵਾਮੀਨਾਥਨ ਨੇ ਉਹਨੂੰ ਘੂਰ ਕੇ ਵੇਖਿਆ। ਅਜੇ ਕੁਝ ਮਿੰਟ ਪਹਿਲਾਂ ਉਹਨੇ ਪਤੀ ਨੂੰ ਜੋ ਸਲਾਹ ਦਿੱਤੀ ਸੀ, ਉਹ ਉਹਦੇ ਦਿਲ ਵਿਚ ਅਜੇ ਰੜਕ ਰਹੀ ਸੀ। ਉਹਨੇ ਨਿੰਮੀ ਜਿਹੀ ਸੁਰ ਵਿਚ ਕਿਹਾ, 'ਮਾਂ, ਤੂੰ ਕਿੰਨੀ ਚੰਗੀ ਏਂ, ਤੂੰ ਸਾਡੇ ਜਿਹੇ ਨਿਮਾਣੇ ਬੰਦਿਆਂ ਨੂੰ 'ਕੱਲਾ ਹੀ ਕਿਉਂ ਨਹੀਂ ਪਿਆ ਰਹਿਣ ਦੇਂਦੀ?'

'ਕੀ?' ਉਹਨੇ ਪੁੱਛਿਆ। ਸਵਾਮੀਨਾਥਨ ਦੇ ਬੋਲਾਂ ਵਿਚ ਜੋ ਵਿਅੰਗ ਸੀ, ਉਸ ਪ੍ਰਤੀ ਉਹ ਸੁਚੇਤ ਨਹੀਂ ਸੀ। ਉਹ ਇਹ ਵੀ ਭੁਲ ਚੁਕੀ ਸੀ ਕਿ ਕੁਝ ਮਿੰਟ ਪਹਿਲਾਂ ਉਹਨੇ ਆਪਣੇ ਪਤੀ ਨੂੰ ਕੀ ਸਲਾਹ ਦਿੱਤੀ ਸੀ।

'ਤੈਨੂੰ ਪਿਤਾ ਜੀ ਪਾਸ ਜਾ ਕੇ ਮੇਰੀ ਚੁਗਲੀ ਕਰਨ ਦੀ ਕੀ ਲੋੜ ਸੀ। ਪਤਾ ਨਹੀਂ ਮੈਂ ਤੇਰਾ ਕੀ ਵਿਗਾੜਿਆ ਏ?' ਜੇ ਪਿਤਾ ਜੀ ਡਸਟਰ ਦੀ ਉਡੀਕ ਨਾ ਕਰ ਰਹੇ ਹੁੰਦੇ ਤਾਂ ਉਹਨੇ

ਇਸ ਗੱਲਬਾਤ ਹੋਰ ਵੀ ਵਧਾ ਕੇ ਖ਼ੁਸ਼ ਹੋਣਾ ਸੀ।

'ਮਾਂ, ਕੀ ਤੂੰ ਮੈਨੂੰ ਕਪੜੇ ਦਾ ਇਕ ਟੁਕੜਾ ਦੇ ਸਕਦੀ ਏਂ?' ਉਹਨੇ ਆਪਣੇ ਮਤਲਬ ਦੀ ਗੱਲ ਕੀਤੀ।

'ਕਿਹੜਾ ਕਪੜਾ?'

'ਕਿਹੜਾ ਕਪੜਾ ! ਮੈਨੂੰ ਕੀ ਪਤਾ? ਲਗਦੈ ਕਿ ਮੈਨੂੰ ਉਹ-ਉਹ ਕਿਤਾਬਾਂ ਆਪਣੀਆਂ ਝਾੜਣੀਆਂ ਪੂੰਝਣੀਆਂ ਨੇ। ਛੁੱਟੀਆਂ ਬਿਤਾਉਣ ਦਾ ਇਹ ਚੰਗਾ ਤਰੀਕਾ ਏ !'

'ਐਸ ਵੇਲੇ ਮੈਂ ਨਹੀਂ ਦੇ ਸਕਦੀ ਤੈਨੂੰ ਕੋਈ ਕਪੜਾ।'

ਹੂੰ, ਤੂੰ ਨਹੀਂ ਦੇ ਸਕਦੀ, ਨਹੀਂ ਦੇ ਸਕਦੀ ਤੂੰ?' ਉਹਨੇ ਏਧਰ ਓਧਰ ਨਿਗਾਹ ਮਾਰੀ ਨਿੱਕੇ ਦੇ ਹੇਠਾਂ ਇਕ ਕਪੜਾ ਵਿਛਿਆ ਹੋਇਆ ਸੀ। ਇਕ ਝਲਕਾਰੇ ਵਿਚ, ਉਹ ਨਿਵਿਆ, ਨਿੱਕੇ ਦਾ ਪਾਸਾ ਪਲਟਾਇਆ, ਉਹਦੇ ਹੇਠੋਂ ਕਪੜਾ ਕੱਢਿਆ ਤੇ ਔਹ ਜਾ, ਔਹ ਜਾ ਹੋ ਗਿਆ। ਆਪਣੀਆਂ ਸਾਰੀਆਂ ਮੁਸੀਬਤਾਂ ਦਾ ਜ਼ੁੰਮੇਵਾਰ ਉਹ ਮਾਂ ਨੂੰ ਸਮਝਦਾ ਸੀ। ਸੋ ਬੱਚੇ ਦੀ ਨੀਂਦਰ ਭੰਗ ਕਰਨ ਤੇ ਉਹਦੇ ਹੇਠੋਂ ਕਪੜਾ ਖਿੱਚਣ ਵਿਚ ਉਹਨੂੰ ਬਹੁਤ ਰਾਹਤ ਮਹਿਸੂਸ ਹੋਈ।

ਉਹਨੇ ਮੇਜ਼ ਨੂੰ ਇਕ ਪਾਸੇ ਉਲਾਰਿਆ ਤੇ ਸਾਰੀਆਂ ਚੀਜ਼ਾਂ ਫਰਸ਼ ਉਪਰ ਦੇ ਮਾਰੀਆਂ। ਇਹ ਕੰਮ ਉਹਨੇ ਬੜੇ ਵੇਗ ਵਿਚ ਕੀਤਾ ਸੀ ਤੇ ਏਦਾਂ ਕਰਦਿਆਂ ਉਹਨੂੰ ਬਹੁਤ ਸੰਤੁਸ਼ਟੀ ਹੋਈ ਸੀ। ਹੁਣ ਉਹ ਇਕ ਇਕ ਕਰਕੇ ਕਿਤਾਬਾਂ ਚੁੱਕਣ ਲੱਗਾ ਤੇ ਉਹਨਾਂ ਨੂੰ ਮੇਜ ਉਪਰ ਚਿਣਨ ਲਗ ਪਿਆ। ਪਿਤਾ ਜੀ ਦੀ ਨਜ਼ਰ ਉਹਦੇ ਉਪਰ ਸੀ। 'ਇਹ ਵੀ ਕੋਈ ਢੰਗ ਏ ਚੀਜ਼ਾ ਚਿਣਨ ਦਾ। ਤੂੰ ਹਲਕੀਆਂ ਚੀਜ਼ਾਂ ਹੇਠਾਂ ਰਖ ਦਿੱਤੀਆਂ ਨੇ ਤੇ ਵੱਡੀਆਂ ਉਪਰ। ਉਹਨਾਂ ਕਾਪੀਆਂ ਨੂੰ ਓਥੋਂ ਕੱਢ ਲੈ। ਐਟਲਸ ਨੂੰ ਹੇਠਾਂ ਰਖ।' ਮਾਂ ਬੱਚੇ ਨੂੰ ਗੋਦ ਵਿਚ ਚੁੱਕੀ ਆਈ ਤੇ ਪਿਤਾ ਜੀ ਨੂੰ ਸ਼ਿਕਾਇਤ ਕਰਨ ਲੱਗੀ। 'ਰਤਾ ਏਸ ਮੁੰਡੇ ਨੂੰ ਤਾਂ ਵੇਖੋ। ਇਹ ਨਿੱਕੇ ਦੀ ਵਿਛਾਉਣੀ ਦਾ ਕਪੜਾ ਕੱਢ ਲਿਆਇਐ। ਏਸ ਘਰ ਕੋਈ ਨਹੀਂ ਜੋ ਇਹਨੂੰ ਲਗਾਮ ਪਾਵੇ। ਪਤਾ ਨਹੀਂ ਸਕੂਲ ਹਾਲੇ ਕਿੰਨਾ ਕੁ ਚਿਰ ਬੰਦ ਰਹੇਗਾ।' ਸਵਾਮੀਨਾਥਨ ਨੇ ਬੜੀ ਇਕਾਗਰਤਾ ਨਾਲ ਆਪਣੇ ਕੰਮ ਨੂੰ ਜਾਰੀ ਰੱਖਿਆ। ਪਿਤਾ ਜੀ ਵੀ ਖ਼ੁਸ਼ ਸਨ। ਉਹਨਾਂ ਮਾਂ ਦੀ ਸਿਕਾਇਤ ਨੂੰ ਗੌਲਿਆ ਨਾ, ਉਹਨਾਂ ਸੁੱਤੇ ਹੋਏ ਬਾਲ ਦੀ ਗਲ੍ਹ ਤੇ ਹਲਕੀ ਜੇਹੀ ਚੂੰਢੀ ਵੱਢੀ, ਬਸ। ਇਸ ਨਾਲ ਮਾਂ ਨੂੰ ਹੋਰ ਵੀ ਚਿਪ ਚੜ੍ਹੀ ਤੇ ਉਹ ਕਮਰਾ ਛੱਡ ਕੇ ਚਲੀ ਗਈ।

ਅੱਧਾ ਕੁ ਘੰਟੇ ਬਾਦ ਸਵਾਮੀਨਾਥਨ ਪਿਤਾ ਜੀ ਦੇ ਕਮਰੇ ਵਿਚ ਇਕ ਕੁਰਸੀ ਤੇ ਬੈਠਾ ਸੀ। ਉਹਦੇ ਹੱਥਾਂ ਵਿਚ ਸਲੇਟੀ-ਪੈਂਨਸਿਲ ਤਿਆਰ-ਬਰ-ਤਿਆਰ ਸੀ। ਪਿਤਾ ਜੀ ਨੇ ਗਣਿਤ ਦੀ ਕਿਤਾਬ ਖੋਲ੍ਹ ਕੇ ਹਥ ਵਿਚ ਫੜੀ ਹੋਈ ਸੀ ਤੇ ਲਿਖਵਾ ਰਹੇ ਸਨ: ਰਾਮ ਕੋਲ ਦਸ ਅੰਬ ਹਨ ਜਿਨ੍ਹਾਂ ਨਾਲ ਉਹ ਪੰਦਰਾਂ ਆਨੇ ਕਮਾਉਣਾ ਚਾਹੁੰਦਾ ਹੈ। ਕ੍ਰਿਸ਼ਨ ਨੂੰ ਸਿਰਫ਼ ਚਾਰ ਅੰਬ ਚਾਹੀਦੇ ਹਨ। ਕ੍ਰਿਸ਼ਨ ਨੂੰ ਕਿੰਨੇ ਪੈਸੇ ਦੇਣੇ ਪੈਣਗੇ?

ਸਵਾਮੀਨਾਥਨ ਸਵਾਲ ਨੂੰ ਬਾਰ ਬਾਰ ਘੂਰ ਕੇ ਵੇਖ ਰਿਹਾ ਸੀ। ਉਹ ਜਿੰਨੀ ਵਾਰ ਸਵਾਲ ਨੂੰ ਪੜ੍ਹਦਾ, ਉਹਨੂੰ ਇਸ ਵਿਚੋਂ ਨਵਾਂ ਅਰਥ ਪ੍ਰਾਪਤ ਹੁੰਦਾ। ਉਹਨੂੰ ਲਗਦਾ ਕਿ ਅਤਿ ਡਰਾਉਣੇ ਭੰਬਲਭੂਸੇ ਵਿਚ ਆ ਵੜਿਆ ਹਾਂ . . .

ਅੰਬਾਂ ਦਾ ਖਿਆਲ ਆਉਂਦਿਆਂ ਹੀ ਉਹਦੇ ਮੂੰਹ 'ਚ ਪਾਣੀ ਆ ਗਿਆ। ਉਹ ਹੈਰਾਨ ਸੀ ਕਿ ਰਾਮ ਨੇ ਦਸਾਂ ਅੰਬਾਂ ਦੀ ਕੀਮਤ ਪੰਦਰਾਂ ਆਨੇ ਕਿਵੇਂ ਮੁਕਰਰ ਕੀਤੀ। ਕਿਹੋ ਜਿਹਾ ਆਦਮੀ ਏ ਰਾਮ? ਸ਼ਾਇਦ ਉਹ ਸ਼ੰਕਰ ਵਰਗਾ ਸੀ। ਉਹ ਆਪਣੇ ਮਨੋਂ ਇਹ ਖਿਆਲ ਕਢ ਸਕਣ ਤੋਂ ਅਸਮਰਥ ਸੀ ਕਿ ਉਹ ਜ਼ਰੂਰ ਸ਼ੰਕਰ ਵਰਗਾ ਹੋਵੇਗਾ ਜਿਹਨੇ ਪੱਕਾ ਇਰਾਦਾ ਕਰ

ਲਿਆ ਕਿ ਪੰਦਰਾਂ ਆਨੇ ਲੈ ਕੇ ਹੀ ਰਹਿਣਾ ਏ। ਜੇ ਰਾਮ ਸ਼ੰਕਰ ਵਰਗਾ ਏ ਤਾਂ ਕ੍ਰਿਸ਼ਨ ਜ਼ਰੂਰ ਮੂੰਗਫਲੀ ਵਰਗਾ ਹੋਵੇਗਾ। ਹੁਣ ਸਵਾਮੀਨਾਥਨ ਦੇ ਦਿਲ 'ਚ ਕ੍ਰਿਸ਼ਨ ਲਈ ਬੇਹਿਸਾਬ ਹਮਦਰਦੀ ਜਾਗ ਪਈ।

ਪਿਤਾ ਜੀ ਅਖ਼ਬਾਰ ਪੜ੍ਹ ਰਹੇ ਸਨ। ਅਖ਼ਬਾਰ ਦੇ ਉਪਰੋਂ ਦੀ ਝਾਤੀ ਮਾਰ ਕੇ ਉਹਨਾਂ ਪੁੱਛਿਆ, 'ਸਵਾਲ ਕਰ ਲਿਆ ਤੂੰ?'

ਪਿਤਾ ਜੀ, ਮੈਨੂੰ ਦੱਸੋ ਕਿ ਅੰਬ ਪੱਕੇ ਸਨ?

ਪਿਤਾ ਜੀ ਕੁਝ ਚਿਰ ਉਹਨੂੰ ਵੇਖਦੇ ਹੀ ਰਹਿ ਗਏ। ਉਹਨਾਂ ਹਾਸਾ ਦਬਾਇਆ ਤੇ ਕਿਹਾ, 'ਤੂੰ ਪਹਿਲੋਂ ਸਵਾਲ ਕਰ ਲੈ। ਫੇਰ ਤੈਨੂੰ ਦੱਸਾਂਗਾ ਕਿ ਅੰਬ ਪੱਕੇ ਸਨ ਜਾਂ ਕੱਚੇ।'

ਸਵਾਮੀਨਾਥਨ ਦੀ ਕੋਈ ਪੇਸ਼ ਨਾ ਗਈ। ਕਿੰਨਾ ਚੰਗਾ ਹੋਵੇ ਜੇ ਪਿਤਾ ਜੀ ਹੁਣੇ ਹੀ ਦਸ ਦੇਣ ਕਿ ਰਾਮ ਪੱਕੇ ਫਲ ਵੇਚ ਰਿਹਾ ਕਿ ਕੱਚੇ ! ਬਾਦ ਵਿਚ ਦੱਸਣ ਦਾ ਕੀ ਫ਼ਾਇਦਾ? ਉਹ ਪੱਕੀ ਤਰ੍ਹਾਂ ਮਹਿਸੂਸ ਕਰ ਰਿਹਾ ਸੀ ਕਿ ਇਸੇ ਸਵਾਲ ਦੇ ਜਵਾਬ ਵਿਚ ਸਾਰੇ ਸਵਾਲ ਦਾ ਹਲ ਹੈ। ਦਸ ਕੱਚੇ ਅੰਬਾਂ ਤੋਂ ਪੰਦਰਾਂ ਆਨੇ ਕਮਾਉਣੇ ਬੜੀ ਬਦਨਾਮੀ ਵਾਲੀ ਗੱਲ ਏ। ਜੇ ਉਹ ਕਮਾ ਹੀ ਲਵੇ ਤਾਂ ਉਹ ਉਸ ਰਾਮ ਤੋਂ ਵਖਰੀ ਤਰ੍ਹਾਂ ਦਾ ਨਹੀਂ ਹੋਵੇਗਾ ਜਿਸਨੂੰ ਉਹ ਮਨ ਹੀ ਮਨ ਨਫ਼ਰਤ ਕਰੀ ਜਾ ਰਿਹਾ ਸੀ ਤੇ ਜਿਸ ਨਾਲ ਉਹਨੇ ਅਤਿ ਭੈੜੇ ਔਗੁਣ ਸੰਬੰਧਿਤ ਕਰ ਦਿੱਤੇ ਸਨ।

'ਪਿਤਾ ਜੀ, ਇਹ ਸਵਾਲ ਮੈਂ ਨਹੀਂ ਕਰ ਸਕਦਾ,' ਸਵਾਮੀਨਾਥਨ ਨੇ ਕਿਹਾ ਤੇ ਸਲੇਟ ਪਰ੍ਹਾਂ ਸਰਕਾ ਦਿੱਤੀ।

'ਤੈਨੂੰ ਹੋ ਕੀ ਗਿਐ? ਇਕ ਸੌਖਾ ਜਿਹਾ ਸਵਾਲ ਵੀ ਨਹੀਂ ਕਢ ਸਕਦਾ ਇਕਾਈ ਦੇ ਕ਼ਾਇਦੇ ਦਾ?'

'ਸਾਨੂੰ ਇਸ ਤਰ੍ਹਾਂ ਦੇ ਸਵਾਲ ਸਕੂਲ ਵਿਚ ਨਹੀਂ ਸਿਖਾਏ ਗਏ?'

ਤੂੰ ਸਲੇਟ ਏਧਰ ਲਿਆ। ਮੈਂ ਤੈਨੂੰ ਸਵਾਲ ਹਲ ਕਰਨਾ ਸਿਖਾ ਦੇਂਦਾ ਹਾਂ, ਹੁਣੇ। ਸਵਾਮੀਨਾਥਨ ਬੜੇ ਸ਼ੌਕ ਨਾਲ ਉਡੀਕ ਰਿਹਾ ਸੀ ਕਿ ਹੁਣੇ ਕੋਈ ਕਰਾਮਾਤ ਹੋਵੇਗੀ। ਪਿਤਾ ਜੀ ਨੇ ਸਵਾਲ ਨੂੰ ਮਿੰਟ ਕੁ ਭਰ ਲਈ ਪੜ੍ਹਿਆ ਤੇ ਪੁੱਛਿਆ, 'ਦਸ ਅੰਬਾਂ ਦੀ ਕੀ ਕੀਮਤ ਹੈ?'

ਸਵਾਮੀਨਾਥਨ ਨੇ ਸਵਾਲ ਉਪਰ ਇਹ ਲੱਭਣ ਲਈ ਨਜ਼ਰ ਮਾਰੀ ਕਿ ਪਿਤਾ ਜੀ ਦੀ ਪੁੱਛ ਦਾ ਜਵਾਬ ਕਿਹੜੇ ਹਿੱਸੇ ਵਿਚ ਹੈ, 'ਮੈਨੂੰ ਨਹੀਂ ਪਤਾ।'

ਤੂੰ ਕੁਝ ਬਹੁਤਾ ਹੀ ਯਭਲੋਲ ਏਂ। ਹੁਣ ਸਵਾਲ ਨੂੰ ਪੜ੍ਹ। ਹੁਣ ਦੱਸ ਕਿ ਰਾਮ ਦਸਾਂ ਅੰਬਾਂ ਤੋਂ ਕਿੰਨੇ ਪੈਸਿਆਂ ਦੀ ਆਸ ਰਖਦਾ ਹੈ?'

'ਪੰਦਰਾਂ ਆਨੇ।' ਸਵਾਮੀਨਾਥਨ ਸੋਚ ਰਿਹਾ ਸੀ, ਪਰ ਇਹ ਕੀਮਤ ਸਹੀ ਕੀਮਤ ਕਿਵੇਂ ਹੋ ਸਕਦੀ ਹੈ? ਰਾਮ ਲਾਲਚੀ ਹੈ ਉਹ ਇਹੋ ਜਿਹੀ ਆਸ ਰਖ ਸਕਦਾ ਹੈ। ਪਰ, ਕੀ ਇਹ ਸਹੀ ਕੀਮਤ ਹੈ? ਤੇ ਇਕ ਗੁੱਝਾ ਨੁਕਤਾ ਇਹ ਵੀ ਸੀ ਕਿ ਅੰਬ ਪੱਕੇ ਹਨ ਜਾਂ ਨਹੀਂ। ਜੇ ਅੰਬ ਪੱਕੇ ਹੋਣ ਤਾਂ ਸ਼ਾਇਦ ਏਨੀ ਕੁ ਕੀਮਤ ਹੋ ਸਕਦੀ ਹੈ। ਕਿਹਾ ਚੰਗਾ ਹੋਵੇ ਜੇ ਇਸ ਨੁਕਤੇ ਉਪਰ ਕੁਝ ਜ਼ਿਆਦਾ ਰੋਸ਼ਨੀ ਪੈ ਜਾਏ।

'ਰਾਮ ਨੂੰ ਅੰਬਾਂ ਤੋਂ ਕਿੰਨੇ ਪੈਸੇ ਚਾਹੀਦੇ ਨੇ?'

'ਪੰਦਰਾਂ ਆਨੇ।'

'ਬਹੁਤ ਅੱਛਾ, ਕ੍ਰਿਸ਼ਨ ਨੂੰ ਕਿੰਨੇ ਅੰਬਾਂ ਦੀ ਲੋੜ ਏ?'

'ਚਾਰ।'

'ਚਾਰ ਅੰਬਾਂ ਦੀ ਕੀ ਕੀਮਤ ਏ?'

ਸਵਾਮੀਨਾਥਨ ਨੂੰ ਲੱਗਾ ਕਿ ਪਿਤਾ ਜੀ ਮੈਨੂੰ ਤਕਲੀਫ਼ ਦੇ ਕੇ ਖ਼ੁਸ਼ ਹੁੰਦੇ ਨੇ। ਮੈਨੂੰ ਕਿਵੇਂ ਪਤਾ ਹੋ ਸਕਦੈ ਕਿ ਉਹ ਮੂਰਖ ਕ੍ਰਿਸ਼ਨ ਕਿੰਨੇ ਪੈਸੇ ਦਏਗਾ।

'ਵੇਖ ਬੇਟਾ। ਮੇਰਾ ਅੱਧਾ ਕੁ ਜੀ ਕਰਦੈ ਤੈਨੂੰ ਕੁਟਾਪਾ ਚਾੜ੍ਹ ਦਿਆਂ। ਤੇਰੇ ਦਿਮਾਗ਼ 'ਚ ਪਤਾ ਨਹੀਂ ਕੀ ਭਰਿਆ ਪਿਐ। ਦਸ ਅੰਬਾਂ ਦੀ ਕੀਮਤ ਪੰਦਰਾਂ ਆਨੇ। ਇਕ ਦੀ ਕੀ ਕੀਮਤ ਹੋਈ? ਜੇ ਤੂੰ ਨਾ ਦੱਸਿਆ . . .' ਉਹਦਾ ਹੱਥ ਸਵਾਮੀਨਾਥਨ ਦੇ ਕੰਨ ਤਕ ਗਿਆ ਤੇ ਉਹਨੂੰ ਹਲਕਾ ਜਿਹਾ ਮਰੋੜਣ ਲੱਗਾ। ਸਵਾਮੀਨਾਥਨ ਆਪਣਾ ਮੂੰਹ ਖੋਲ੍ਹ ਨਹੀਂ ਸਕਦਾ ਸੀ ਕਿਉਂਕਿ ਉਹ ਫੈਸਲਾ ਨਾ ਕਰ ਸਕਿਆ ਕਿ ਜਵਾਬ ਜਮਾਂ ਨਾਲ ਨਿਕਲੇਗਾ, ਘਟਾ ਨਾਲ, ਗੁਣਾ ਨਾਲ ਜਾਂ ਵੰਡ ਨਾਲ। ਉਹ ਜਵਾਬ ਦੇਣ 'ਚ ਜਿੰਨੀ ਦੇਰ ਲਾ ਰਿਹਾ ਸੀ, ਓਨੀ ਹੀ ਮਰੋੜੇ ਦੀ ਕਸ ਕਰੜੀ ਹੋ ਰਹੀ ਸੀ। ਆਖ਼ਰ ਗੱਲ ਏਥੇ ਅਪੜੀ ਕਿ ਜਦੋਂ ਪਿਤਾ ਜੀ ਘੂਰੀ ਵਟ ਕੇ ਜਵਾਬ ਦੀ ਉਡੀਕ ਕਰ ਰਹੇ ਸਨ, ਪੁੱਤਰ ਪਾਸੋਂ ਚੀਕ ਹੀ ਪ੍ਰਾਪਤ ਹੋਈ। 'ਮੈ ਤੈਨੂੰ ਓਨੀ ਦੇਰ ਤਕ ਨਹੀਂ ਛਡਣਾ ਜਿੰਨੀ ਦੇਰ ਤਕ ਦਸਾਂ ਅੰਬਾਂ ਦੇ ਪੰਦਰਾਂ ਆਨੇ ਦੇ ਹਿਸਾਬ ਨਾਲ ਤੂੰ ਇਕ ਅੰਬ ਦੀ ਕੀਮਤ ਨਾ ਦੱਸੇ। ਸਵਾਮੀਨਾਥਨ ਅੱਖਾਂ ਝਮਕ ਰਿਹਾ ਸੀ ਤੇ ਸੋਚ ਰਿਹਾ ਸੀ, ਏਨੀ ਕਾਹਲ ਕਿਉਂ ਹੈ ਕੀਮਤ ਜਾਨਣ ਦੀ। ਖ਼ੈਰ, ਜੇ ਪਿਤਾ ਜੀ ਨੂੰ ਇਹ ਜਾਨਣ ਦੀ ਏਨੀ ਹੀ ਲੋੜ ਹੈ ਤਾਂ ਮੈਨੂੰ ਤੰਗ ਕਰਨ ਦੀ ਬਜਾਏ ਉਹ ਆਪ ਕਿਉਂ ਨਹੀਂ ਬਾਜ਼ਾਰ ਜਾ ਕੇ ਪਤਾ ਕਰ ਲੈਂਦੇ। ਰਾਮ ਤੇ ਕ੍ਰਿਸ਼ਨ ਵਿਚਾਲੇ ਕੁਝ ਅੰਬਾਂ ਅਤੇ ਕੁਝ ਪੈਸਿਆਂ ਦੇ ਲੈਣ-ਦੇਣ ਨੂੰ ਲੈ ਕੇ ਇਸ ਲੰਬੀ ਬਹਿਸ ਤੇ ਸਵਾਮੀਨਾਥਨ ਨੂੰ ਬਹੁਤ ਖਿੱਝ ਆ ਰਹੀ ਸੀ।

ਪਿਤਾ ਜੀ ਨੇ ਆਪਣੀ ਹਾਰ ਮੰਨ ਲਈ ਤੇ ਕਿਹਾ ਕਿ, "ਇਕ ਅੰਬ ਦੀ ਕੀਮਤ ਹੈ ਪੰਦਰਾਂ ਬਟਾ ਦਸ ਆਨੇ। ਹੁਣ ਇਹਨੂੰ ਸਰਲ ਕਰ।"

ਹੁਣ ਉਹਨੂੰ ਗਣਿਤ ਦੇ ਸਭ ਤੋਂ ਘਿਣਾਉਣੇ ਖੇਤਰ ਬਟਿਆਂ ਦੇ ਸਵਾਲ, ਵਿਚ ਲਿਜਾਇਆ ਜਾ ਰਿਹਾ ਸੀ। ਪਿਤਾ ਜੀ, ਮੈਨੂੰ ਸਲੇਟ ਦਿਓ। ਮੈਂ ਹਲ ਕਰਦਾ ਹਾਂ।' ਉਹਨੇ ਸਵਾਲ ਹਲ ਕਰਨਾ ਸ਼ੁਰੂ ਕੀਤਾ ਤੇ ਪੰਦਰਾਂ ਕੁ ਮਿੰਟਾਂ ਬਾਦ ਹਲ ਕਰ ਲਿਆ। ਇਕ ਕੇਲੇ ਦੀ ਕੀਮਤ ਹੈ ਤਿੰਨ ਬਟਾ ਦੋ ਆਨੇ।' ਉਹਨੂੰ ਲਗਦਾ ਸੀ ਪਿਤਾ ਜੀ ਕਿਸੇ ਵੀ ਵੇਲੇ ਉਹਦੇ ਜਵਾਬ ਨੂੰ ਰੱਦ ਕਰ ਦੇਣਗੇ। ਪਰ, ਪਿਤਾ ਜੀ ਨੇ ਕਿਹਾ, ਬਹੁਤ ਠੀਕ। ਹੁਣ ਇਹਨੂੰ ਹੋਰ ਸਰਲ ਕਰ।' ਇਹਦੇ ਬਾਦ ਦਾ ਰਸਤਾ ਬਹੁਤ ਸਾਫ਼ ਸੀ। ਅੱਧੇ ਕੁ ਘੰਟੇ ਦੇ ਸੰਤਾਪ ਦੇ ਬਾਦ ਸਵਾਮੀਨਾਥਨ ਨੇ ਐਲਾਨ ਕੀਤਾ, 'ਕ੍ਰਿਸ਼ਨ ਨੂੰ ਛੇ ਆਨੇ ਦੇਣੇ ਚਾਹੀਦੇ ਹਨ।' ਤੇ ਉਹਦੇ ਹੰਝੂ ਵਹਿ ਤੁਰੇ।

## 3

ਪੰਜ ਕੁ ਵਜੇ ਪਿਤਾ ਜੀ ਕਲੱਬ ਜਾਣ ਲਈ ਤਿਆਰ ਹੋਣ ਲੱਗੇ, ਤਾਂ ਉਹਨਾਂ ਨੂੰ ਅਫ਼ਸੋਸ ਹੋ ਰਿਹਾ ਸੀ ਕਿ ਉਹਨਾਂ ਆਪਣੇ ਪੁੱਤਰ ਨੂੰ ਬਾਦ ਦੁਪਹਿਰ ਸਾਰਾ ਸਮਾਂ ਬਹੁਤ ਤੰਗ ਕੀਤਾ ਸੀ। 'ਪੁੱਤਰ, ਅਜ ਤੂੰ ਮੇਰੇ ਨਾਲ ਕਲੱਬ ਚੱਲੇਂਗਾ? ਉਹਨਾਂ ਸਵਾਮੀਨਾਥਨ ਨੂੰ ਪੁੱਛਿਆ ਜੋ ਇਕ ਥੰਮ੍ਹੀਂ ਪਿੱਛੇ ਕਲਮੁਕੱਲਾ ਉਦਾਸ ਬੈਠਾ ਸੀ। ਉਹਦੇ ਚਿਹਰੇ ਤੇ ਦੁਖ ਦੇ ਭਾਵ ਸਨ। ਸਵਾਮੀਨਾਥਨ ਉੱਤਰ ਵਜੋਂ ਪਹਿਲਾਂ ਮਿੰਟ ਕੁ ਭਰ ਲਈ ਅਲੋਪ ਹੋ ਗਿਆ ਤੇ ਫੇਰ ਕੋਟ ਤੇ ਟੋਪੀ ਪਹਿਨ ਕੇ ਪ੍ਰਗਟ ਹੋ ਗਿਆ। ਪਿਤਾ ਜੀ ਨੇ ਉਹਨੂੰ ਸਿਰ ਤੋਂ ਪੈਰਾਂ ਤਕ ਵੇਖਿਆ ਤੇ ਕਿਹਾ,

'ਤੂੰ ਰਤਾ ਕੁ ਹੋਰ ਸੁਥਰਾ ਕਿਉਂ ਨਹੀਂ ਹੋ ਸਕਦਾ?' ਸਵਾਮੀਨਾਥਨ ਅਨਾੜੀਆਂ ਵਾਂਗ ਮਰੋੜਾ ਖਾ ਗਿਆ।

ਪਿਤਾ ਜੀ ਨੇ ਆਵਾਜ਼ ਦਿੱਤੀ, 'ਲਕਸ਼ਮੀ।' ਜਦੋਂ ਮਾਂ ਆ ਪਹੁੰਚੀ ਤਾਂ ਪਿਤਾ ਜੀ ਨੇ ਕਿਹਾ, 'ਮੁੰਡੇ ਲਈ ਸੰਦੂਕ ਵਿਚ ਸਾਫ਼-ਸੁਥਰੇ ਕਪੜੇ ਹੋਣਗੇ। ਇਹਨੂੰ ਸਾਫ਼ ਕਪੜੇ ਦੇ।'

ਐਸ ਵੇਲੇ ਤੁਸੀਂ ਚਿੰਤਾ ਨਾ ਕਰੋ ਜੀ। ਠੀਕ-ਠਾਕ ਏ ਉਹ। ਸੰਦੂਕ ਕੌਣ ਖੋਲ੍ਹੇ। ਚਾਬੀਆਂ ਕਿਤੇ ਪਈਆਂ . . . ਮੈਂ ਨਿੱਕੇ ਲਈ ਦੁੱਧ ਹੁਣੇ ਤਿਆਰ ਕੀਤੈ . . ." ਮਾਂ ਨੇ ਕਿਹਾ।



'ਉਹਦੇ ਏਨੇ ਡ੍ਰੈਸ ਨੇ, ਕੀ ਹੋ ਗਿਆ ਉਹਨਾਂ ਨੂੰ?'

ਕਿਹੜੇ ਡ੍ਰੈਸ। ਪਿਛਲੀ ਗਰਮੀਆਂ ਤੋਂ ਲੈ ਕੇ ਅੱਜ ਤਕ, ਤੁਸੀਂ ਇੰਚ ਭਰ ਕਪੜਾ ਵੀ ਤਾਂ ਨਹੀਂ ਲੈ ਕੇ ਆਏ।

'ਕੀ ਮਤਲਬ ਏ ਤੇਰਾ? ਕੁਝ ਮਹੀਨੇ ਪਹਿਲਾਂ ਮੈਂ ਕਿੰਨੇ ਸਾਰੇ ਪੀਸ ਲੈ ਕੇ ਆਇਆ ਸਾਂ, ਉਹ ਕਿੱਥੇ ਗਏ?' ਉਹ ਅਨਿਸ਼ਚੇ ਜਿਹੇ ਨਾਲ ਪੁੱਛ ਰਹੇ ਸਨ ਤੇ ਮਨ ਹੀ ਮਨ ਨਿਰਣਾ ਕਰ ਰਹੇ ਸਨ ਕਿ ਬੁਧਵਾਰ ਸ਼ਾਮ ਮੁੰਡੇ ਨੇ ਦਰਜ਼ੀ ਕੋਲ ਲੈ ਜਾਣਾ ਹੈ। ਸਵਾਮੀਨਾਥਨ ਨੂੰ ਬੜੀ ਰਾਹਤ ਮਹਿਸੂਸ ਹੋਈ ਕਿ ਉਹਦੀ ਮਾਂ ਉਹਨੂੰ ਨਵਾਂ ਡ੍ਰੈਸ ਦੇਣ ਤੋਂ ਨਾਂਹ-ਨੁੱਕਰ ਕਰ ਰਹੀ ਹੈ। ਉਹਦੇ ਮਨ ਵਿਚ ਕਿਤੇ ਅਗਿਆਤ ਭੈਅ ਲੁਕਿਆ ਪਿਆ ਸੀ ਕਿ ਜੇ ਮੈਂ ਕਪੜੇ ਬਦਲਣ ਲੱਗਾ ਤਾਂ ਪਿਤਾ ਜੀ ਮੈਨੂੰ ਛਡ ਕੇ ਚਲੇ ਜਾਣਗੇ।

ਘਰ ਦੇ ਸਾਮ੍ਹਣੇ ਇਕ ਕਾਰ ਨੇ ਹਾਰਨ ਵਜਾਇਆ। ਪਿਤਾ ਜੀ ਨੇ ਆਪਣੀ ਮੇਜ਼ ਤੋਂ ਟੈਨਿਸ ਰੈਕਟ ਚੁੱਕਿਆ ਤੇ ਬਾਹਰ ਨਿਕਲ ਤੁਰੇ। ਉਹਨਾਂ ਦੇ ਪਿੱਛੇ ਪਿੱਛੇ ਸਵਾਮੀਨਾਥਨ ਵੀ ਨਿਕਲਿਆ। ਇਕ ਭਲਾ ਜਿਹਾ ਭਾਈ ਸਟੇਅਰਿੰਗ ਤੇ ਬੈਠਾ ਸੀ। ਉਹਨੇ ਬਲੇਜ਼ਰ ਪਾਇਆ ਹੋਇਆ ਸੀ। ਉਹ ਭਾਈ ਸਵਾਮੀਨਾਥਨ ਨੂੰ ਭਾ ਗਿਆ। ਉਹਨੇ ਹੱਸਦਿਆਂ ਕਿਹਾ, ਗੁਡ ਈਵਨਿੰਗ।' ਸਵਾਮੀਨਾਥਨ ਪਹਿਲੋਂ ਤਾਂ ਡਰਿਆ ਕਿ ਕਿਤੇ ਉਹ ਭਾਈ ਮੈਨੂੰ ਕਾਰ ਵਿਚ ਬਿਠਾਉਣ ਤੋਂ ਇਨਕਾਰ ਹੀ ਨਾ ਕਰ ਦਏ। ਪਰ, ਉਹਦਾ ਡਰ ਜਾਂਦਾ ਰਿਹਾ ਜਦੋਂ ਉਸ ਭਾਈ ਨੇ ਬੜੀ ਖ਼ੁਸ਼ਮਿਜ਼ਾਜੀ ਨਾਲ ਕਿਹਾ, 'ਹੈਲੋ ਸ੍ਰੀਨਿਵਾਸਨ, ਅੱਜ ਆਪਣੇ ਪੁੱਤਰ ਨੂੰ ਵੀ ਕਲੱਬ ਲੈ ਚਲਿਐਂ? ਠੀਕ ਏ।' ਸਵਾਮੀਨਾਥਨ ਪਿਛਲੀ ਸੀਟ ਤੇ ਬੈਠ ਗਿਆ, ਪਿਤਾ ਜੀ ਅਤੇ ਉਹਨਾਂ ਦੇ ਦੋਸਤ ਨੇ ਅਗਲੀਆਂ ਸੀਟਾਂ ਮੱਲ ਲਈਆਂ।

ਕਾਰ ਸਹਿਜ ਤੋਰੇ ਤੁਰੀ ਜਾ ਰਹੀ ਸੀ। ਸਵਾਮੀਨਾਥਨ ਮਸਤ-ਮਗਨ ਹੋਇਆ ਪਿਆ ਸੀ। ਉਹਦਾ ਜੀ ਕਰਦਾ ਸੀ ਕਿ ਉਹਦੇ ਕੁਝ ਮਿੱਤਰ ਉਹਨੂੰ ਇਸ ਵੇਲੇ ਵੇਖ ਲੈਣ। ਕਾਰ ਤਿਲਕ ਕੇ ਇਕ ਗੇਟ ਥਾਣੀ ਲੰਘੀ ਤੇ ਠਹਿਰ ਗਈ। ਏਥੇ ਪੰਜ-ਸਤ ਕਾਰਾਂ ਹੋਰ ਵੀ ਸਨ।

ਉਹਨੇ ਆਪਣੇ ਪਿਤਾ ਨੂੰ ਟੈਨਿਸ ਖੇਡਦਿਆਂ ਵੇਖਿਆ। ਤਿੰਨ ਕੋਰਟ ਸਨ ਇਕ ਦੂਜੇ ਦੇ ਨਾਲ ਨਾਲ। ਸਵਾਮੀਨਾਥਨ ਨੇ ਵੇਖਿਆ ਤਿੰਨ ਹੀ ਕੋਰਟਾਂ ਵਿਚ ਖੇਡਦੇ ਖਿਡਾਰੀਆ ਵਿਚ ਉਹਦਾ ਪਿਤਾ ਸਭ ਤੋਂ ਵਧੀਆ ਸੀ। ਉਹਨੇ ਵੇਖਿਆ ਕਿ ਜਦੋਂ ਪਿਤਾ ਜੀ ਬਾਲ ਨੂੰ ਹਿਟ ਮਾਰਦੇ ਤਾਂ ਟਾਕਰੇ ਵਿਚ ਖਲੋਤਾ ਖਿਡਾਰੀ ਉਹਨੂੰ ਰੋਕ ਨਾ ਸਕਦਾ ਤੇ ਬਾਲ ਸਕਰੀਨ ਤੇ ਜਾ ਵਜਦੀ। ਉਹਨੇ ਇਹ ਵੀ ਵੇਖਿਆ ਕਿ ਗੇਂਦ ਨੂੰ ਚੁੱਕਣ ਵਾਲੇ ਦੀ ਜ਼ਿੰਦਗੀ ਵੀ ਵੱਡੇ ਖਤਰਿਆਂ ਨਾਲ ਭਰੀ ਹੈ।

ਸਵਾਮੀਨਾਥਨ ਬੜੀ ਸੁਖਾਵੀਂ ਮਨੋ-ਅਵਸਥਾ ਵਿਚ ਸੀ। ਉਹਨੂੰ ਏਥੇ ਹਾਜ਼ਰ ਹੋਣ ਦਿੱਤਾ ਗਿਆ ਸੀ, ਖੇਡ ਵੇਖਣ ਦਿੱਤੀ ਗਈ ਸੀ। ਇਸ ਤਥ ਤੋਂ ਹੀ ਉਹਨੂੰ ਜਾਪਿਆ ਕਿ ਮੈਂ ਅਹਮ ਆਦਮੀ ਹਾਂ। ਕੱਲ੍ਹ ਆਪਣੇ ਮਿੱਤਰਾਂ ਨੂੰ ਦੱਸਣ ਜੋਗੀ ਕੋਈ ਗੱਲ ਹੋਵੇਗੀ ਮੇਰੇ ਪਾਸ। ਹੌਲੀ ਹੌਲੀ ਤੁਰਦਾ ਉਹ ਆਪਣੇ ਪਿਤਾ ਦੇ ਪਿਛਲੇ ਪਾਸੇ ਸਕਰੀਨ ਲਾਗੇ ਖਲੋ ਗਿਆ। ਓਥੇ ਖਲੋਣ ਤੋਂ ਪਹਿਲਾਂ ਉਹ ਦੁਚਿੱਤੀ ਵਿਚ ਸੀ ਮਤੇ ਖ਼ਾਕੀ ਲਿਬਾਸ ਵਾਲਾ ਮੁੰਡਾ ਇਤਰਾਜ਼ ਨਾ ਕਰੇ। ਪਰ, ਉਹ ਮੁੰਡਾ ਤਾਂ ਗੇਂਦ ਚੁੱਕਣ ਅਤੇ ਖਿਡਾਰੀਆਂ ਵਲ ਸੁੱਟਣ ਵਿਚ ਰੁੱਝਾ ਹੋਇਆ ਸੀ। ਸਵਾਮੀਨਾਥਨ ਓਥੇ ਦਸ ਕੁ ਮਿੰਟ ਖਲੋਤਾ ਰਿਹਾ। ਏਥੇ ਖਲੋਤਿਆਂ ਉਹ ਆਪਣੇ ਪਿਤਾ

ਦੀ ਖੇਡ ਨੂੰ ਵਧੇਰੇ ਚੰਗੀ ਤਰ੍ਹਾਂ ਵੇਖ ਸਕਦਾ ਸੀ। ਜਦੋਂ ਉਹ ਗੇਂਦ ਨੂੰ ਰੈਕਟ ਮਾਰਦਾ ਤਾਂ 'ਟਵੈਂਗ' ਦੀ ਆਵਾਜ਼ ਪੈਦਾ ਹੁੰਦੀ ਜੋ ਉਹਨੂੰ ਚੰਗੀ ਲਗਦੀ।

ਧਿਆਨ ਦੂਜੇ ਪਾਸੇ ਮੋੜਣ ਲਈ ਉਹ ਖਾਕੀ ਲਿਬਾਸ ਵਾਲੇ ਮੁੰਡੇ ਨੂੰ ਵੇਖਣ ਲਗ ਪਿਆ। ਜਦੋਂ ਉਹਨੇ ਉਹਨੂੰ ਧਿਆਨ ਵੇਖਿਆ ਤਾਂ ਉਹਦੇ ਚਿਹਰੇ ਦਾ ਰੰਗ-ਢੰਗ ਬਦਲ ਗਿਆ। ਉਹਨੇ ਫਟਾਫਟ ਅੱਖਾਂ ਝਮਕੀਆਂ। ਉਹਦੀਆਂ ਅੱਖਾਂ ਨੂੰ ਯਕੀਨ ਨਹੀਂ ਸੀ ਹੋ ਰਿਹਾ। ਇਹ ਤਾਂ ਕੋਚਵਾਨ ਦਾ ਪੁੱਤਰ ਸੀ। ਖ਼ਾਕੀ ਲਿਬਾਸ ਪਾ ਕੇ ਉਹ ਕੁਝ ਬਦਲਿਆ ਲਗਦਾ ਸੀ। ਹੁਣ ਓਸ ਮੁੰਡੇ ਨੇ ਵੀ ਆਪਣਾ ਮੂੰਹ ਉਹਦੇ ਵਲ ਕੀਤਾ ਤੇ ਉਹਨੂੰ ਵੇਖਿਆ। ਉਹਨੇ ਖੁੰਦਕੀ ਜਿਹਾ ਹਾਸਾ ਹਸਿਆ ਤੇ ਫਟਾਫਟ ਜੇਬ 'ਚੋਂ ਚਾਕੂ ਕੱਢਿਆ ਤੇ ਉਹਨੂੰ ਉਤਾਂਹ ਚੁਕ ਕੇ ਵਿਖਾਇਆ। ਸਵਾਮੀਨਾਥਨ ਡਰ ਨਾਲ ਤ੍ਰੇਲੀਓ ਤ੍ਰੇਲੀ ਹੋ ਗਿਆ। ਉਹ ਛੇਤੀ ਛੇਤੀ, ਆਪਣੇ ਆਪ ਨੂੰ ਜਤਾਏ ਬਿਨਾਂ, ਆਪਣੀ ਪਹਿਲੀ ਥਾਵੇਂ ਆ ਗਿਆ। ਇਹ ਥਾਂ ਆਪਣੇ ਵੈਰੀ ਤੋਂ ਕਾਫ਼ੀ ਫ਼ਾਸਲੇ ਤੇ ਸੀ। ਏਥੇ ਉਹਨੂੰ ਸਲਾਮਤੀ ਜਾਪਦੀ ਸੀ।

ਟੈਨਿਸ ਦਾ ਸੈਟ ਖ਼ਤਮ ਹੋਇਆ ਤਾਂ ਪਿਤਾ ਜੀ ਤੁਰਦੇ ਤੁਰਦੇ ਬਿਲਡਿੰਗ ਵਲ ਗਏ। ਸਵਾਮੀਨਾਥਨ ਜਾਣ ਬੁਝ ਕੇ ਰਤਾ ਕੁ ਅੱਗੇ ਅੱਗੇ ਤੁਰ ਰਿਹਾ ਸੀ। ਉਹ ਦੂਰ ਪਿਛਾਂਹ ਨਹੀਂ ਸੀ ਰਹਿ ਜਾਣਾ ਚਾਹੁੰਦਾ। ਉਹਨੂੰ ਡਰ ਸੀ ਕਿ ਉਹਦੀ ਪਿਠ ਤੇ ਕਦੇ ਵੀ ਚਾਕੂ ਨਾਲ ਵਾਰ ਕੀਤਾ ਜਾ ਸਕਦਾ ਹੈ।

'ਸਵਾਮੀ ਤੂੰ ਅੱਗੇ ਅੱਗੇ ਨਾ ਤੁਰ, ਤੂੰ ਮੇਰੀਆਂ ਲੱਤਾਂ ਵਿਚ ਫਸਦਾ ਏਂ।'

ਸਵਾਮੀਨਾਥਨ ਨੇ ਆਪਣੇ ਪਿਤਾ ਦੀ ਆਗਿਆ ਦਾ ਪਾਲਣ ਕੀਤਾ, ਭਾਵੇਂ ਉਹਦਾ ਜੀ ਨਹੀਂ ਸੀ ਚਾਹੁੰਦਾ। ਉਹ ਕਦੀ ਆਸੇ ਪਾਸੇ ਤੇ ਕਦੀ ਪਿਛਲੇ ਪਾਸੇ ਝਾਤ ਮਾਰ ਲੈਂਦਾ। ਉਹਨੇ ਨਿਉਂ ਕੇ ਇਕ ਤਿੱਖਾ ਜਿਹਾ ਪੱਥਰ ਚੁੱਕ ਲਿਆ। ਜੇ ਅਚਾਨਕ ਬਿਪਤਾ ਆ ਪਏ ਤਾਂ ਇਹਨੂੰ ਵਰਤਿਆ ਜਾ ਸਕਦਾ ਸੀ। ਉਹਨੇ ਪੱਥਰ ਵਰਤਣ ਲਈ ਤਿਆਰ-ਬਰ-ਤਿਆਰ ਰਖਿਆ। ਟੈਨਿਸ ਕੋਰਟ ਤੋਂ ਬਿਲਡਿੰਗ ਤਾਂ ਦਸ-ਬਾਰਾਂ ਗਜ਼ਾਂ ਦੀ ਵਿਥ ਸੀ, ਪਰ ਸਵਾਮੀਨਾਥਨ ਨੂੰ ਜਾਪਿਆ ਜਿਵੇਂ ਮੀਲ ਡੇਢ੍ਹ-ਮੀਲ ਦੀ ਹੈ।

ਜਦੋਂ ਤਾਸ਼ ਖੇਡਣ ਦੇ ਕਮਰੇ ਵਿਚ ਉਹ ਆਪਣੇ ਪਿਤਾ ਦੇ ਪਾਸ ਕੁਰਸੀ ਤੇ ਬੈਠ ਗਿਆ ਤਾਂ ਉਹਨੂੰ ਆਪਣਾ ਆਪ ਸੁਰਖਿਅਤ ਮਹਿਸੂਸ ਹੋਇਆ। ਹਵਾ ਵਿਚ ਧੂੰਏਂ ਦੀ ਸੰਘਣੀ ਤਹਿ ਉਡੀ ਫਿਰਦੀ ਸੀ। ਪਿਤਾ ਜੀ ਤਾਸ਼ ਵੰਡਦੇ ਤੇ ਪੱਤੇ ਬੜੇ ਜੋਸ਼ ਨਾਲ ਸੁਟਦੇ। ਧਰਤੀ ਤੇ ਸਭ ਤੋਂ ਸੁਰਖਿਅਤ ਥਾਂ ਇਹੋ ਸੀ। ਏਥੇ ਪਿਤਾ ਜੀ ਸਨ ਤੇ ਉਹਨਾਂ ਦੇ ਕਿੰਨੇ ਸਾਰੇ ਦੋਸਤ ਸਨ। ਕੋਚਵਾਨ ਦਾ ਮੁੰਡਾ ਹਥ ਤਾਂ ਲਾ ਕੇ ਵੇਖੇ ! ਕੁਝ ਦੇਰ ਬਾਦ ਸਵਾਮੀਨਾਥਨ ਨੇ ਖਿੜਕੀ ਤੋਂ ਬਾਹਰ ਵੇਖਿਆ। ਤਾਰਿਆਂ ਨੂੰ ਵੇਖ ਕੇ ਉਹ ਰਤਾ ਕੁ ਘਾਬਰਿਆ। ਪਿਤਾ ਜੀ ਜਦੋਂ ਤਾਸ਼ ਦੀ ਬਾਜ਼ੀ ਲਾ ਕੇ ਘਰ ਜਾਣ ਲਈ ਉੱਠਣਗੇ ਤਾਂ ਬਹੁਤ ਦੇਰ ਹੋ ਚੁੱਕੀ ਹੋਵੇਗੀ।

ਇਕ ਘੰਟੇ ਬਾਦ ਪਿਤਾ ਜੀ ਮੇਜ਼ ਤੋਂ ਉੱਠੇ। ਸਵਾਮੀਨਾਥਨ ਨੇ ਜਦੋਂ ਬਿਲਡਿੰਗ ਦੀ ਆਖ਼ਰੀ ਪੌੜੀ ਤੇ ਕਦਮ ਰਖਿਆ ਤਾਂ ਉਹ ਬਹੁਤ ਜ਼ਿਆਦਾ ਘਬਰਾਹਟ ਵਿਚ ਸੀ। ਚੁਫੇਰੇ ਹਨੇਰਾ ਸੀ ਜਿਸ ਵਿਚ ਅਗਿਆਤ ਖ਼ਤਰੇ ਲੁਕੇ ਹੋਏ ਸਨ। ਬੇਸ਼ਕ ਉਹ ਪਿਤਾ ਜੀ ਤੇ ਉਹਨਾਂ ਦੇ ਦੋਸਤਾਂ ਵਿਚਕਾਰ ਸੀ ਤੇ ਉਹ ਸੁਰੱਖਿਅਤ ਸੀ। ਇਹ ਸੋਚ ਕੇ ਉਹਨੂੰ ਧਰਵਾਸ ਬੱਝਦੀ। ਪਰ ਉਸੇ ਵੇਲੇ ਸਵਾਮੀਨਾਥਨ ਇਹ ਵੀ ਮਹਿਸੂਸ ਕਰਦਾ ਕਿ ਜੇ ਤਾਸ਼ ਖੇਡਣ ਵਾਲੇ ਸਾਰੇ ਹੀ ਜਣੇ ਉਹਨੂੰ ਕਾਰ ਤਕ ਪਹੁੰਚਾ ਜਾਂਦੇ ਤਾਂ ਕਿੰਨਾ ਚੰਗਾ ਹੁੰਦਾ। ਜਿੰਨੀ ਕੁ ਸੁਰਖਿਆ ਉਹਨੂੰ

ਮਿਲ ਸਕਦੀ ਸੀ, ਉਹ ਸਾਰੀ ਦੀ ਸਾਰੀ ਪ੍ਰਾਪਤ ਕਰਨਾ ਚਾਹੁੰਦਾ ਸੀ। ਉਹ ਤਾਂ ਸਗੋਂ ਇਸ ਤੋਂ ਵਧ ਸੁਰਖਿਆ ਵੀ ਚਾਹੁੰਦਾ ਸੀ। ਹੋ ਸਕਦੈ ਕਿ ਏਥੋਂ ਜਾਣ ਬਾਦ ਉਹ ਮੁੰਡਾ ਕਾਤਲਾਂ ਦਾ ਵੱਡਾ ਸਾਰਾ ਗੈਂਗ ਲੈ ਕੇ ਆ ਗਿਆ ਹੋਵੇ ਤੇ ਬਾਹਰ ਖਲੋਤਾ ਉਹਦੀ ਉਡੀਕ ਕਰ ਰਿਹਾ ਹੋਵੇ। ਉਹ ਅੱਗੇ ਅੱਗੇ ਤਾਂ ਚਲ ਨਹੀਂ ਸਕਦਾ। ਏਦਾਂ ਉਹ ਪਿਤਾ ਜੀ ਦੀਆਂ ਲੱਤਾਂ ਵਿਚ ਫਸ ਸਕਦਾ ਹੈ। ਨਾਲੇ ਉਹਨੂੰ ਇਹ ਵੀ ਤਾਂ ਨਹੀਂ ਸੀ ਪਤਾ ਕਿ ਕਾਰ ਤਕ ਪਹੁੰਚਣਾ ਕਿਹੜੇ ਰਾਹ ਹੈ। ਪਿਤਾ ਜੀ ਦੇ ਪਿੱਛੇ ਪਿੱਛੇ ਤਾਂ ਤੁਰਿਆ ਹੀ ਨਹੀਂ ਜਾ ਸਕਦਾ ਸੀ। ਉਹ ਇਕ ਪਾਸੇ ਰਤਾ ਕੁ ਟੇਢਾ ਹੋ ਕੇ ਚਲਦਾ ਜਿੱਥੇ ਉਹ ਆਪਣੇ ਅੱਗੇ ਤੇ ਆਪਣੇ ਪਿੱਛੇ ਦੋਵੇਂ ਪਾਸੇ ਇਕੋ ਵੇਲੇ ਵੇਖ ਸਕੇ। ਰਾਹ ਤਾਂ ਮੁੱਕਣ ਵਿਚ ਹੀ ਨਹੀਂ ਆਉਂਦਾ ਸੀ। ਉਹਨੇ ਫੈਸਲਾ ਕੀਤਾ ਕਿ ਖ਼ਤਰੇ ਦੀ ਗੱਲ ਸਾਰੀ ਪਿਤਾ ਜੀ ਨੂੰ ਦੱਸ ਦੇਵਾਂ ਤਾਂ ਉਹਨਾਂ ਦੀ ਰਖਵਾਲੀ ਹੇਠ ਆ ਜਾਵਾਂ।

'ਪਿਤਾ ਜੀ'

'ਹਾਂ, ਪੁੱਤਰ?'

ਫੇਰ ਅਚਾਨਕ ਉਹਨੇ ਫੈਸਲਾ ਕੀਤਾ ਕਿ ਪਿਤਾ ਜੀ ਨੂੰ ਕੋਚਵਾਨ ਦੇ ਮੁੰਡੇ ਬਾਰੇ ਕੁਝ ਵੀ ਨਾ ਦੱਸਾਂ, ਇਹੋ ਬਿਹਤਰ ਹੈ, ਭਾਵੇਂ ਸਥਿਤੀ ਬਹੁਤ ਗੰਭੀਰ ਸੀ।

'ਤੈਨੂੰ ਕੀ ਚਾਹੀਦੈ, ਪੁੱਤਰ?' ਪਿਤਾ ਨੇ ਫੇਰ ਪੁੱਛਿਆ।

'ਪਿਤਾ ਜੀ, ਹੁਣ ਅਸੀਂ ਘਰ ਜਾ ਰਹੇ ਹਾਂ ਨਾ?'

'ਆਹੋ।'

'ਪੈਦਲ?'

'ਨਹੀਂ, ਗੇਟ ਦੇ ਨੇੜੇ ਕਾਰ ਏ।'

ਜਦੋਂ ਉਹ ਕਾਰ ਪਾਸ ਪਹੁੰਚੇ ਤਾਂ ਸਵਾਮੀਨਾਥਨ ਸਭ ਤੋਂ ਪਹਿਲਾਂ ਕਾਰ ਵਿਚ ਜਾ ਬੈਠਾ ਤੇ ਉਹਨੇ ਪਿਛਲੀ ਸੀਟ ਦੀ ਵਿਚਕਾਰਲੀ ਥਾਂ ਮੱਲ ਲਈ। ਉਹ ਹਾਲੇ ਵੀ ਦੁਚਿੱਤੀ ਵਿਚ ਸੀ। ਪਿਤਾ ਜੀ ਦਾ ਮਿੱਤਰ, ਕਾਰ ਚਲਾਉਣ ਵਿਚ ਢਿਲ ਕਰ ਰਿਹਾ ਸੀ। ਸਵਾਮੀਨਾਥਨ ਪਿਛਲੀ ਸੀਟ ਤੇ ਇਕੱਲਾ ਹੀ ਬੈਠਾ ਸੀ। ਪਿਤਾ ਜੀ ਤੇ ਉਹਨਾਂ ਦੇ ਮਿੱਤਰ ਤੋਂ ਦੂਰ, ਬਹੁਤ ਦੂਰ, ਪਿੱਛੇ। ਅਜੇ ਵੀ, ਕੋਚਵਾਨ ਦਾ ਪੁੱਤਰ ਤੇ ਉਹਦਾ ਗੈਂਗ ਉਹਨੂੰ ਆਸਾਨੀ ਨਾਲ ਕਾਰ ਵਿੱਚੋਂ ਧੂ ਕੇ ਕੱਢ ਸਕਦੇ ਹਨ ਤੇ ਖ਼ਤਮ ਕਰ ਸਕਦੇ ਹਨ।

ਕਾਰ ਚਲੀ। ਜਦੋਂ ਇੰਜਨ ਨੇ ਫਟਫਟ ਕੀਤੀ ਤਾਂ ਉਹ ਸਵਾਮੀਨਾਥਨ ਦੇ ਕੰਨਾਂ ਨੂੰ ਮੁਕਤੀਦਾਤੇ ਦੀ ਆਵਾਜ਼ ਜਾਪੀ। ਕਾਰ ਹੁਣ ਗੇਟ ਤੋਂ ਬਾਹਰ ਸੀ ਤੇ ਰਫ਼ਤਾਰ ਫੜ ਚੁੱਕੀ ਸੀ। ਸਵਾਮੀਨਾਥਨ ਨੇ ਹੁਣ ਆਪਣੀ ਧੋਤੀ ਦੀ ਇਕ ਕੰਨੀ ਚੁੱਕੀ ਤੇ ਮੱਥੇ ਤੋਂ ਪਸੀਨਾ ਪੂੰਝਿਆ।

ਬਾਰਾਂ

# ਟੁੱਟੇ ਸ਼ੀਸ਼ੇ

## I

15 ਅਗਸਤ 1930 ਦਾ ਦਿਨ ਸੀ। ਮਾਲਗੁਜ਼ੀ ਦੇ ਲਗਭਗ ਦੋ ਹਜ਼ਾਰ ਨਾਗਰਿਕ ਸਰਯੂ ਨਦੀ ਦੇ ਸੱਜੇ ਕੰਢੇ ਬੰਬਈ ਦੇ ਉੱਘੇ ਰਾਜਨੀਤਿਕ ਆਗੂ, ਗੌਰੀ ਸ਼ੰਕਰ, ਦੀ ਗ੍ਰਿਫ਼ਤਾਰੀ ਵਿਰੁਧ ਰੋਸ ਪ੍ਰਗਟਾਉਣ ਲਈ ਇਕੱਠੇ ਹੋਏ। ਇਕ ਗੰਭੀਰ ਦਿੱਖਣ ਵਾਲਾ, ਖੱਦਰਧਾਰੀ ਬੰਦਾ, ਲੱਕੜੀ ਦੀ ਸਟੇਜ ਉਪਰ ਖਲੋਤਾ ਭਾਸ਼ਣ ਦੇ ਰਿਹਾ ਸੀ। ਉਹਦੀ ਆਵਾਜ਼ ਉੱਚੀ ਤੇ ਵਿੰਨ੍ਹਵੀ ਸੀ। ਉਸ ਨੇ ਗੌਰੀ ਸ਼ੰਕਰ ਦੇ ਜੀਵਨ ਅਤੇ ਪ੍ਰਾਪਤੀਆਂ ਦਾ ਚੱਕਰ ਪੇਸ਼ ਕੀਤਾ ਤੇ ਇਸ ਦੇ ਬਾਦ ਆਮ ਜਿਹੀਆਂ ਗੱਲਾਂ ਛੋਹ ਲਈਆਂ। ਉਹ ਚੀਖ਼ ਚੀਖ਼ ਕੇ ਕਹਿ ਰਿਹਾ ਸੀ : ਅਸੀਂ ਅੱਜ ਗੁਲਾਮ ਹਾਂ। ਪੁਰਾਣੇ ਸਮਿਆਂ ਦੇ ਗੁਲਾਮਾਂ ਤੋਂ ਕਿਤੇ ਬਦਤਰ। ਆਉ ਆਪਣੇ ਵਿਰਸੇ ਨੂੰ ਯਾਦ ਕਰੀਏ। ਕੀ ਅਸੀਂ ਰਾਮਾਇਣ ਤੇ ਮਹਾਭਾਰਤ ਦੇ ਸੁਨਹਿਰੀ ਯੁਗਾ ਨੂੰ ਭੁਲਾ ਦਿੱਤਾ ਹੈ? ਏਸ ਦੇਸ ਨੇ ਦੁਨੀਆ ਨੂੰ ਕਾਲੀਦਾਸ ਦਿੱਤਾ, ਮਹਾਤਮਾ ਬੁਧ ਦਿੱਤਾ ਤੇ ਸ਼ੰਕਰਾਚਾਰੀਆ ਦਿੱਤਾ। ਸਾਡੇ ਜਹਾਜ਼ ਮਹਾਸਾਗਰਾਂ ਵਿਚ ਤੈਰਦੇ ਸਨ, ਅਸੀਂ ਸਭਿਅਤਾ ਦੀ ਟੀਸੀ ਤੇ ਪਹੁੰਚੇ ਹੋਏ ਸਾਂ। ਉਦੋਂ ਅੰਗ੍ਰੇਜ਼ ਕੱਚਾ ਮਾਸ ਖਾਂਦੇ ਸਨ, ਜੰਗਲਾਂ ਵਿਚ ਭਟਕਦੇ ਸਨ, ਨੰਗੇ। ਤੇ ਹੁਣ ਅਸੀਂ ਕੀ ਹੋ ਗਏ ਹਾਂ? ਏਥੇ ਪਹੁੰਚ ਕੇ ਉਹ ਪਲ ਭਰ ਲਈ ਰੁਕ ਗਿਆ ਤੇ ਫੇਰ ਲਫ਼ਜ਼ਾਂ ਦੇ ਅਰਥਾਂ ਨੂੰ ਸਮਝੇ ਬਿਨਾਂ ਵੇਲੇ ਦੇ ਵੇਗ ਅਧੀਨ ਬੋਲਿਆ ਅਸੀਂ ਗੁਲਾਮਾਂ ਦੇ ਵੀ ਗੁਲਾਮ ਹਾਂ। ਸਵਾਮੀਨਾਥਨ ਲਈ ਤੇ ਮਨੀ ਲਈ ਵੀ, ਤਕਦੀਰ ਦਾ ਇਹ ਹਿੱਸਾ ਸਮਝੋਂ ਪਰ੍ਹਾਂ ਸੀ। ਫੇਰ ਪੰਜਾਂ ਕੁ ਮਿੰਟਾਂ ਬਾਦ ਤਕਰਾਰ ਕਰਨ ਵਾਲੇ ਕੇ ਕੁਝ ਕਿਹਾ ਜੋ ਵਿਹਾਰਕ ਜਾਪਦਾ ਸੀ : ਹੁਣ ਰਤਾ ਕੁ ਸੋਚੋ, ਅਸੀਂ ਤੇਤੀ ਕਰੋੜ ਤੇ ਸੱਠ ਲੱਖ ਹਾਂ, ਤੇ ਸਾਡਾ ਮੁਲਕ ਏਡਾ ਵੱਡਾ ਹੈ ਜਿੱਡਾ ਕਿ ਯੂਰਪ, ਜੇ ਉਸ ਵਿਚੋਂ ਰੂਸ ਕਢ ਦੇਈਏ। ਇੰਗਲੈਂਡ ਸਾਡੇ ਮਦਰਾਸ ਪ੍ਰਾਂਤ ਨਾਲੋਂ ਵੱਡਾ ਨਹੀਂ ਜਿੱਥੇ ਮੁੱਠੀ ਕੁ ਭਰ ਗੋਰੇ ਬਦਮਾਸ਼ ਰਹਿੰਦੇ ਹਨ। ਉਹ ਮੁਲਕ ਹੈ ਵੀ ਹਜ਼ਾਰਾਂ ਮੀਲ ਦੂਰ। ਤੇ ਅਸੀਂ ਅੰਗ੍ਰੇਜ਼ ਸਾਹਵੇਂ ਸ਼ਰਧਾ ਵਿਚ ਝੁਕਦੇ ਹਾਂ। ਸਾਡੀ ਕੋਈ ਗਲਤੀ ਨਹੀਂ, ਤਾਂ ਵੀ ਅਸੀਂ ਏਨੇ ਨਿਮਾਣੇ ਤੇ ਨਿਤਾਣੇ ਕਿਉਂ ਹੋ ਗਏ ਹਾਂ? ਸਾਨੂੰ ਦਫ਼ਤਰਸ਼ਾਹੀ ਨੇ ਇਹੋ ਜਿਹਾ ਬਣਾ ਦਿੱਤਾ ਹੈ, ਡਰਾ-ਧਮਕਾ ਕੇ ਤੇ ਭੁਖਿਆਂ ਰਖ ਕੇ, ਤੁਹਾਨੂੰ ਬਹੁਤ ਕੁਝ ਕਰਨ ਦੀ ਲੋੜ ਨਹੀਂ। ਹਰ ਭਾਰਤੀ ਇੰਗਲੈਂਡ ਉਪਰ ਥੁੱਕੇ। ਸਾਡੀ ਥੁੱਕ ਹੀ ਇੰਗਲੈਂਡ ਨੂੰ ਡੋਬਣ ਲਈ ਕਾਫ਼ੀ ਹੋਏਗੀ।"

'ਗਾਂਧੀ ਜੀ ਦੀ ਜੈ !' ਸਵਾਮੀਨਾਥਨ ਆਮੁਹਾਰੇ ਕੂਕਿਆ। ਤਕਰੀਰ ਕਰਨ ਵਾਲੇ ਦੀ ਭਾਸ਼ਣ-ਕਲਾ ਨੇ ਉਹਨੂੰ ਇਸ ਨੁਕਤੇ ਉਪਰ ਗਹਿਰਾ ਟੁੰਬ ਦਿੱਤਾ ਸੀ। ਕੋਲ ਬੈਠੇ ਮਨੀ ਨੇ ਉਹਨੂੰ ਜ਼ੋਰ ਦੀ ਹੁੱਝ ਮਾਰੀ ਤੇ ਘੁਸਰ-ਮੁਸਰ ਦੇ ਸੁਰ ਵਿਚ ਕਿਹਾ, 'ਉਏ ਮੂਰਖ, ਤੈਥੋਂ ਚੁਪ ਨਹੀਂ

ਰਿਹਾ ਜਾਂਦਾ।'

ਸਵਾਮੀਨਾਥਨ ਨੇ ਪੁੱਛਿਆ : 'ਕੀ ਇਹ ਗੱਲ ਸਚ ਨਹੀਂ?'

'ਕਿਹੜੀ ਗੱਲ?'

'ਇਹੋ ਥੁੱਕਣ ਤੇ ਯੂਰਪੀਨਾਂ ਨੂੰ ਡੋਬਣ ਵਾਲੀ।'

'ਸਚ ਹੀ ਹੋਵੇਗੀ, ਨਹੀਂ ਤਾਂ ਤੇਰੇ ਖਿਆਲ 'ਚ ਓਸ ਭਾਈ ਨੇ ਬੋਲਣਾ ਸੀ?'

'ਤਾਂ ਫੇਰ ਕਰੀਏ ਕਿਉਂ ਨਾ, ਇਹ ਹੈ ਵੀ ਸੌਖਾ'

'ਯੂਰਪੀਨ ਸਾਨੂੰ ਗੋਲੀ ਮਾਰ ਦੇਣਗੇ, ਉਹ ਲਿਹਾਜ਼ਖੋਰੇ ਨਹੀਂ, ਮਨੀ ਨੇ ਕਿਹਾ। ਇਸ ਜਵਾਬ ਨਾਲ ਉਹਦੀ ਤਸੱਲੀ ਹੋ ਗਈ। ਸਵਾਮੀਨਾਥਨ ਇਕ ਦੋ ਹੋਰ ਸ਼ੱਕ ਵੀ ਰਫ਼ਾ ਕਰਨਾ ਚਾਹੁੰਦਾ, ਪਰ ਲਾਗੇ ਬੈਠੇ ਇਕ ਦੋ ਬੰਦੇ ਉਹਨਾਂ ਨੂੰ ਘੂਰਨ ਲਗ ਪਏ।

ਸ਼ਾਮ ਤਕ ਸਵਾਮੀਨਾਥਨ 'ਤੇ ਉਸ ਭਾਸ਼ਣ ਦਾ ਜਾਦੂ ਛਾਇਆ ਰਿਹਾ। ਮਨੀ ਦਾ ਵੀ ਇਹੋ ਹਾਲ ਸੀ। ਭਾਸ਼ਣ ਦੇਣ ਵਾਲੇ ਨੇ ਭਾਰਤੀ ਕਿਸਾਨ ਦੀ ਜੋ ਹਾਲਤ ਦੱਸੀ, ਉਹਨਾਂ ਦੇ ਹੰਝੂ ਨਿਕਲ ਆਏ। ਉਹਨਾਂ ਫੈਸਲਾ ਕੀਤਾ ਬਿਦੇਸ਼ੀ ਚੀਜ਼ਾਂ ਦਾ ਬਾਈਕਾਟ ਕਰਾਂਗੇ। ਖਾਸ ਕਰਕੇ ਲੰਕਾਸ਼ਾਇਰ ਤੇ ਮਾਂਚੈਸਟਰ ਦੇ ਕਪੜੇ ਦਾ, ਕਿਉਂਕਿ ਇਹਨਾਂ ਦੇ ਹੀ ਮਾਲਕਾਂ ਨੇ ਢਾਕੇ ਦੀ ਮਲਮਲ ਬਣਾਉਣ ਵਾਲੇ ਜੁਲਾਹਿਆਂ ਦੇ ਅੰਗੂਠੇ ਵੱਢ ਦਿੱਤੇ ਸਨ। ਕੈਸੀ ਕਮਾਲ ਦੀ ਮਲਮਲ ਸੀ। ਚਾਲੀ ਗਜ਼ ਦਾ ਪੂਰਾ ਥਾਨ ਵਲੇਟ ਕੇ ਨਸਵਾਰ ਦੀ ਡੱਬੀ ਵਿਚ ਰਖਿਆ ਜਾ ਸਕਦਾ ਸੀ। ਜਿਸ ਬੰਦੇ ਨੇ ਇਹਨਾਂ ਜੁਲਾਹਿਆਂ ਦੇ ਅੰਗੂਠੇ ਕੱਟੇ ਉਹਨੂੰ ਵਧ ਤੋਂ ਵਧ ਸੰਭਵ ਸਜ਼ਾ ਮਿਲਣੀ ਚਾਹੀਦੀ ਹੈ। ਸਵਾਮੀਨਾਥਨ ਖੱਦਰ ਪਹਿਨ ਕੇ ਇਹ ਸਜ਼ਾ ਦੇਵੇਗਾ, ਭਾਵੇਂ ਉਹ ਕਿੰਨਾ ਵੀ ਮੋਟਾ-ਝੋਟਾ ਕਿਉਂ ਨਾ ਹੋਵੇ। ਜਿਹੜਾ ਲਿਬਾਸ ਉਹਨੇ ਉਸ ਸਮੇਂ ਪਾਇਆ ਸੀ ਉਹਨੂੰ ਵੇਖ ਕੇ ਉਹ ਬਹੁਤ ਖਿਝਿਆ। ਉਹਨੇ ਨਿਮਨ ਜਿਹੇ ਸੁਰ ਵਿਚ ਕਿਹਾ, 'ਮਨੀ, ਤੈਨੂੰ ਪਤੈ ਕੁਝ ਕਿ ਇਸ ਵੇਲੇ ਮੈਂ ਕਿਹੜਾ ਕਪੜਾ ਪਹਿਨਿਆ ਹੋਇਐ?''

ਮਨੀ ਨੇ ਸਵਾਮੀਨਾਥਨ ਦੇ ਕੋਟ ਨੂੰ ਧਿਆਨ ਨਾਲ ਵੇਖਿਆ ਤੇ ਕਿਹਾ, 'ਇਹ ਲੰਕਾਸ਼ਾਇਰ ਦਾ ਕਪੜਾ ਏ।'

'ਤੈਨੂੰ ਕਿਵੇਂ ਪਤੈ?''

ਮਨੀ ਜਵਾਬ ਵਿਚ ਉਹਨੂੰ ਘੂਰਦਾ ਹੀ ਰਿਹਾ।

'ਤੂੰ ਕੀ ਪਹਿਨਿਆ ਹੋਇਐ?' ਸਵਾਮੀਨਾਥਨ ਨੇ ਪੁੱਛਿਆ।

ਇਹ ਤਾਂ ਖੱਦਰ ਹੀ ਏ। ਤੇਰਾ ਖਿਆਲ ਮੈਂ ਉਹਨਾਂ ਲੰਕਾਸ਼ਾਇਰ ਦੇ ਰਾਖ਼ਸ਼ਾਂ ਨੂੰ ਇਕ ਪਾਈ ਵੀ ਦੇਵਾਂਗਾ। ਮੇਰੇ ਕੋਲੋਂ ਨਹੀਂ ਲੈ ਸਕਦੇ ਉਹ ਕੁਝ ਵੀ।

ਇਸ ਕਥਨ ਸੰਬੰਧੀ ਸਵਾਮੀਨਾਥਨ ਦੇ ਮਨ ਵਿਚ ਸੰਦੇਹ ਸੀ। ਪਰ, ਉਹਨੇ ਚੁੱਪ ਰਹਿਣਾ ਬਿਹਤਰ ਸਮਝਿਆ। ਉਹਨੇ ਚਾਹਿਆ ਕਿ ਜਿਸ ਕਪੜੇ ਨੂੰ ਲੰਕਾਸ਼ਾਇਰ ਦਾ ਸਮਝਿਆ ਜਾ ਰਿਹਾ ਸੀ ਉਸ ਨਾਲੋਂ ਤਾਂ ਮੈਂ ਏਥੇ ਨੰਗਾ ਹੀ ਆ ਜਾਂਦਾ ਤਾਂ ਚੰਗਾ ਸੀ।

ਭੀੜ ਵਿਚੋਂ ਬਹੁਤ ਵੱਡਾ ਸ਼ੋਰ ਪਟਾਕੇ ਵਾਂਗ ਪਾਟਿਆ, 'ਭਾਰਤ ਮਾਤਾ ਦੀ ਜੈ।' ਤੇ ਫੇਰ 'ਗਾਂਧੀ ਜੀ ਦੀ ਜੈ' ਦੇ ਨਾਹਰੇ ਸੁਣਾਈ ਦਿੱਤੇ। ਉਸਦੇ ਬਾਦ ਇਕ ਕਿਸਮ ਦਾ ਮਾਤਮੀ 'ਰਾਸ਼ਟਰ' ਗੀਤ ਹੋਇਆ। ਸ਼ਾਮ ਦਾ ਪ੍ਰੋਗਰਾਮ ਬਿਦੇਸ਼ੀ ਕਪੜਿਆਂ ਦੀ ਹੋਲੀ ਜਲਾਉਣ ਨਾਲ ਖ਼ਤਮ ਹੋਇਆ। ਹਨੇਰਾ ਪੈ ਚੁੱਕਾ ਸੀ। ਗਾਂਧੀ ਟੋਪੀ ਵਾਲੇ ਦੋ ਕੁ ਮੁੰਡੇ ਹਰ ਕਿਸੇ ਪਾਸ ਜਾ ਕੇ ਬੇਨਤੀ ਕਰਦੇ ਸਨ ਕਿ ਆਪਣੇ ਬਿਦੇਸ਼ੀ ਕਪੜੇ ਜਲਾ ਦਿਓ। ਕੋਟ, ਟੋਪੀਆਂ ਤੇ ਚਾਦਰਾਂ ਹਵਾ 'ਚ ਘੂਕਰਾਂ ਪਾਉਂਦੇ ਆਉਂਦੇ ਤੇ ਅੱਗ ਵਿਚ ਧੜੱਮ ਡਿਗਦੇ। ਹਵਾ ਤੇਜ਼ ਹੁੰਦੀ, ਤਿੜਕਦੀ ਤੇ

ਲਪਟਾਂ ਉਚੀਆਂ ਹੁੰਦੀਆਂ। ਹਵਾ ਵਿਚ ਧੂੰਆਂ ਸੰਘਣਾ ਹੋ ਰਿਹਾ ਸੀ ਤੇ ਕਪੜੇ ਸੜਨ ਦੀ ਬੋ ਆਉਂਦੀ। ਅੱਗ ਦੀ ਚਿਲਕੋਰ ਵਿਚ ਲੋਕੀਂ ਪਰਛਾਵਿਆਂ ਵਾਂਗ ਤੁਰਦੇ ਨਜ਼ਰ ਆਉਂਦੇ। ਸਵਾਮੀਨਾਥਨ ਇਸ ਦ੍ਰਿਸ਼ ਨੂੰ ਵੇਖ ਰਿਹਾ ਸੀ। ਉਹਦੀ ਰੀੜ ਥਾਣੀ ਖੁਸ਼ੀ ਦੀਆਂ ਝਰਨਾਟਾਂ ਲੰਘਦੀਆਂ। ਕਿਸੇ ਨੇ ਉਹਨੂੰ ਪੁੱਛਿਆ, 'ਜਵਾਨਾ, ਤੂੰ ਚਾਹੁੰਦੈ ਕਿ ਮੁਲਕ ਹਮੇਸ਼ਾ ਹਮੇਸ਼ਾ ਗੁਲਾਮ ਰਹੇ?'

'ਨਹੀਂ, ਨਹੀਂ' ਸਵਾਮੀਨਾਥਨ ਨੇ ਜਵਾਬ ਦਿੱਤਾ।

'ਪਰ ਤੂੰ ਬਿਦੇਸ਼ੀ ਟੋਪੀ ਪਾਈ ਹੋਈ ਏ।'

ਸਵਾਮੀਨਾਥਨ ਸਰਮ ਨਾਲ ਕੰਬ ਗਿਆ। 'ਓਹੋ, ਮੈਂ ਧਿਆਨ ਹੀ ਨਹੀਂ ਦਿੱਤਾ,' ਉਹਨਾਂ ਕਿਹਾ। ਆਪਣੀ ਟੋਪੀ ਲਾਹੀ ਤੇ ਅਗ ਵਿਚ ਵਗਾਹ ਮਾਰੀ। ਉਹਨੂੰ ਲੱਗਾ ਜਿਵੇਂ ਮੈਂ ਦੇਸ਼ ਦੀ ਰਖਿਆ ਕਰ ਰਿਹਾ ਹਾਂ।

## 2

ਅਗਲੀ ਸਵੇਰ ਸਵਾਮੀਨਾਥਨ ਬਿਸਤਰੇ ਵਿਚ ਲੇਟਿਆ ਸੀ। ਉਹ ਬਿਸਤਰੇ ਤੋਂ ਕੁਝ ਹਥ ਪਰ੍ਹਾਂ ਧੂੜ ਦੇ ਕਣਾ ਨਾਲ ਭਰੀਆਂ ਸੂਰਜ ਦੀਆਂ ਕਿਰਨਾਂ ਨੂੰ ਵੇਖ ਰਿਹਾ ਸੀ, ਉਹਦਾ ਮਨ ਨੀਂਦ ਵਿਚੋਂ ਉਭਰ ਰਿਹਾ ਸੀ ਤੇ ਉਸ ਵਿਚ ਇਕ ਅਨਿਸ਼ਚਿਤ ਜਿਹੀ ਚਿੰਤਾ ਜਾਗ ਰਹੀ ਸੀ। ਸਵਾਮੀਨਾਥਨ ਆਪਣੇ ਆਪ ਨੂੰ ਪੁੱਛ ਰਿਹਾ ਸੀ ਕਿ ਇਹ ਕੈਸੀ ਚਿੰਤਾ ਹੈ। ਜ਼ਰੂਰ ਇਹ ਸਕੂਲ ਨਾਲ ਸੰਬੰਧਿਤ ਹੋਣੀ ਹੈ। ਹੋਮਵਰਕ? ਨਹੀਂ। ਇਸ ਦਿਸ਼ਾ ਵਿਚ ਸਭ ਕੁਝ ਠੀਕ ਠਾਕ ਚਲ ਰਿਹਾ ਸੀ। ਇਹ ਉਹਦੇ ਲਿਬਾਸ ਨਾਲ ਸੰਬੰਧਿਤ ਸੀ। ਲੋਹੜੀ? ਕਪੜਿਆਂ ਦੀ ਲੋਹੜੀ। ਆਹੋ, ਹੁਣ ਉਹਨੂੰ ਸਪਸ਼ਟ ਹੋਇਆ ਕਿ ਉਹਨੇ ਕਲ੍ਹ ਸ਼ਾਮ ਦੇਸ਼ਭਗਤ ਲੋਹੜੀ ਵਿਚ ਆਪਣੀ ਟੋਪੀ ਸੁੱਟ ਦਿੱਤੀ ਸੀ ਤੇ ਬੇਸ਼ਕ ਪਿਤਾ ਜੀ ਨੂੰ ਇਸ ਬਾਰੇ ਕੁਝ ਪਤਾ ਨਹੀਂ ਸੀ। ਟੋਪੀ ਸੁੱਟਣ ਦਾ ਦ੍ਰਿਸ਼ ਜਾਲਮਾਨਾ ਸਪਸ਼ਟਤਾ ਨਾਲ ਉਹਦੇ ਸਾਮ੍ਹਣੇ ਸੀ।

ਅੱਜ ਸਕੂਲੇ ਜਾਣਾ ਏ। ਕੀ ਪਹਿਨਾਂਗਾ? ਪਿਤਾ ਜੀ ਨੂੰ ਦਸ ਦੇਣਾ ਤੇ ਨਵੀਂ ਟੋਪੀ ਲਈ ਬੇਨਤੀ ਕਰਨਾ ਵਿਹਾਰਕ ਨਹੀਂ ਸੀ। ਉਹ ਨੰਗੇ ਸਿਰ ਸਕੂਲ ਨਹੀਂ ਜਾ ਸਕਦਾ ਸੀ।

ਉਹ ਕਿਸਮਤ ਤੇ ਲਾਪਰਵਾਹੀ ਦੇ ਲੋਰ ਵਿਚ ਸਕੂਲ ਤੁਰ ਪਿਆ। ਕੋਟ ਸੀ, ਪਰ ਟੋਪੀ ਨਹੀਂ ਸੀ। ਤੇ ਕਿਸਮਤ ਉਸ ਉਪਰ ਸਚਮੁਚ ਮਿਹਰਬਾਨ ਸੀ। ਘੱਟੋ ਘੱਟ ਸਵਾਮੀਨਾਥਨ ਦਾ ਇਵੇਂ ਹੀ ਵਿਸ਼ਵਾਸ ਸੀ। ਜਦੋਂ ਉਹ ਸਕੂਲ ਪਹੁੰਚਿਆ ਤਾਂ ਵੇਖਿਆ ਕਿ ਮੁੰਡੇ ਸਕੂਲ ਦੇ ਸਾਮ੍ਹਣੇ ਉਘੜ-ਦੁੱਘੜ ਤੇ ਸ਼ੋਰੀਲਾ ਮਜਮਾ ਲਾਈ ਬੈਠੇ ਸਨ। ਇਸ ਵਿਚ ਉਹਨੂੰ ਰਬ ਦਾ ਰਥ ਨਜ਼ਰ ਆਇਆ।

ਸਵਾਮੀਨਾਥਨ ਭੀੜ ਥਾਣੀ ਲੰਘ ਗਿਆ ਤੇ ਕਿਸੇ ਨੇ ਉਹਦੇ ਵਲ ਧਿਆਨ ਨਾ ਦਿੱਤਾ। ਆਖ਼ਰ ਉਹ ਸਕੂਲ ਦੇ ਗੇਟ ਤਕ ਜਾ ਪਹੁੰਚਾ। ਤੀਜੀ ਕਲਾਸ ਦੇ ਇਕ ਮੁੰਡੇ ਨੇ ਉਹਨੂੰ ਪੁੱਛਿਆ, 'ਕਿਥੇ ਜਾ ਰਿਹੈਂ?' ਇਹ ਮੁੰਡਾ ਉਸ ਲਈ ਅਸਲੋਂ ਅਜਨਬੀ ਸੀ। ਸਵਾਮੀਨਾਥਨ ਛਿਣ ਭਰ ਲਈ ਝਿਝਕ ਗਿਆ। ਉਹ ਜਾਨਣਾ ਚਾਹੁੰਦਾ ਸੀ ਕਿ ਇਹ ਸਵਾਲ ਉਹਨੂੰ ਫਸਾਉਣ ਲਈ ਤਾਂ ਨਹੀਂ ਕੀਤਾ ਗਿਆ। ਫੇਰ ਉਹਨੇ ਕਿਹਾ. . . . ਕਿਉਂ . . . ਬੇਸ਼ਕ . . . '

'ਅੱਜ ਸਕੂਲ ਨਹੀਂ', ਉਸ ਅਜਨਬੀ ਨੇ ਜ਼ੋਰ ਦੇ ਕੇ ਕਿਹਾ ਤੇ ਭਾਵੁਕ ਵੇਗ ਵਿਚ ਇਹ ਗੱਲ ਵੀ ਜੋੜ ਦਿੱਤੀ, 'ਮਾਤਭੂਮੀ ਦੇ ਮਹਾਨ ਸਪੂਤਾਂ ਵਿਚੋਂ ਇਕ ਜੇਲ੍ਹ 'ਚ ਡਕ ਦਿੱਤਾ ਗਿਆ

ਹੈ।'

'ਮੈਂ ਸਕੂਲ ਨਹੀਂ ਜਾਵਾਂਗਾ,' ਸਵਾਮੀਨਾਥਨ ਨੇ ਕਿਹਾ। ਉਹਦੇ ਉਪਰੋਂ ਬਹੁਤ ਵੱਡਾ ਭਾਰ ਲਹਿ ਗਿਆ ਸੀ। ਉਹਦੀ ਟੋਪੀ ਵਾਲੀ ਸਮੱਸਿਆ ਦਾ ਐਸਾ ਹਲ ਨਿਕਲ ਆਇਆ ਸੀ ਜਿਸਦੀ ਉਹਨੂੰ ਆਸ ਤਕ ਨਹੀਂ ਸੀ।

ਹੈਡਮਾਸਟਰ ਤੇ ਅਧਿਆਪਕ ਸਕੂਲ ਦੇ ਸਾਮ੍ਹਣੇ ਵਰਾਂਡੇ ਵਿਚ ਖਲੋਤੇ ਸਨ। ਹੈਡਮਾਸਟਰ ਦੇ ਚਿਹਰੇ ਤੇ ਚਿੰਤਾਂ ਦੀਆਂ ਰੇਖਾਂ ਸਨ। ਇਬਨੇਜ਼ਾਰ ਏਧਰੋਂ ਓਧਰ ਚਲ ਰਿਹਾ ਸੀ। ਉਹਦਾ ਡੰਡਾ ਹੁਲਾਰੇ ਲੈ ਰਿਹਾ ਸੀ। ਇਕ ਇਤਿਹਾਸ ਦਾ ਅਧਿਆਪਕ, ਡੀ. ਪਿਲੈ, ਹੀ ਐਸਾ ਸੀ ਜੋ ਗੰਭੀਰ ਜਾਪਦਾ ਸੀ। ਉਹਦੇ ਮਨ 'ਚ ਉਥਲ-ਪੁਥਲ ਹੋ ਰਹੀ ਸੀ। ਉਹ ਆਪਣੀਆਂ ਨਿੱਕੀਆਂ ਨਿੱਕੀਆਂ ਮੁੱਛਾਂ ਨੂੰ ਨੋਚ ਰਿਹਾ ਸੀ। ਸੜਕ ਉਪਰ ਭੀੜ ਵਧੇਰੇ ਜੋਸ਼ ਵਿਚ ਆ ਰਹੀ ਸੀ ਤੇ ਸ਼ੋਰੀਲੀ ਹੁੰਦੀ ਜਾ ਰਹੀ ਸੀ। ਸਕੂਲ ਸੁੰਞਾ ਵਿਖਾਈ ਦੇ ਰਿਹਾ ਸੀ। ਦਸ ਵਜਣ 'ਚ ਪੰਜ ਮਿੰਟ 'ਤੇ ਪਹਿਲੀ ਘੰਟੀ ਵੱਜੀ। ਇਹ ਕਿਸੇ ਨੂੰ ਸੁਣਾਈ ਨਾ ਦਿੱਤੀ, ਸਿਵਾਏ ਉਹਨਾਂ ਦੇ ਜੋ ਗੇਟ ਲਾਗੇ ਖੜੇ ਸਨ। ਹੈਡਮਾਸਟਰ ਅਤੇ ਦੂਜੇ ਅਧਿਆਪਕਾਂ ਵਿਚਕਾਰ ਸਲਾਹ ਮਸ਼ਵਰਾ ਹੋ ਰਿਹਾ ਸੀ। ਜਦੋਂ ਹੈਡਮਾਸਟਰ ਨੇ ਜੇਬ 'ਚੋਂ ਘੜੀ ਕੱਢੀ ਤਾਂ ਉਹਦਾ ਹੱਥ ਕੰਬ ਰਿਹਾ ਸੀ। ਉਹਨੇ ਦੂਜੀ ਘੰਟੀ ਵਾਸਤੇ ਵੀ ਹੁਕਮ ਦਿੱਤਾ। ਇਸ ਘੰਟੀ ਦੀ ਆਵਾਜ਼ ਸਪਸ਼ਟ ਤੇ ਭਰਵੀਂ ਹੋਇਆ ਕਰਦੀ ਸੀ, ਪਰ ਅੱਜ ਮਰੀਅਲ ਜਿਹੀ ਸੀ, ਸੁਣਾਈ ਹੀ ਨਹੀਂ ਦੇਂਦੀ ਸੀ। ਹੈਡਮਾਸਟਰ ਤੇ ਅਧਿਆਪਕ ਗੇਟ ਵਲ ਆਉਂਦੇ ਵੇਖੇ ਗਏ। ਮਜਮੇ ਉਪਰ ਚੁਪ ਵਰਤ ਗਈ।

ਹੈਡਮਾਸਟਰ ਨੇ ਮੁੰਡਿਆਂ ਨੂੰ ਅਪੀਲ ਕੀਤੀ ਕਿ ਉਹ ਖਰੂਦ ਨਾ ਕਰਨ ਤੇ ਚੁਪਚਾਪ ਕਲਾਸਾਂ ਵਿਚ ਚਲੇ ਜਾਣ। ਮੁੰਡੇ ਡਟੇ ਰਹੇ। ਡੀ. ਪਿਲੈ ਸਹਿਤ ਸਾਰੇ ਅਧਿਆਪਕਾਂ ਨੇ ਜਤਨ ਕੀਤੇ ਪਰ ਸਫਲ ਨਾ ਹੋਏ। ਹੈਡਮਾਸਟਰ ਨੇ ਚੇਤਾਵਨੀ ਦਿੱਤੀ ਕਿ ਸਜ਼ਾ ਬਹੁਤ ਸਖ਼ਤ ਮਿਲੇਗੀ। ਹੁਣ ਉਹ ਪਿਛਾਂਹ ਪਰਤ ਗਿਆ। ਹੁਣ ਨਾਹਰਿਆਂ ਦੀ ਗੜਗਜ ਪੈ ਰਹੀ ਸੀ 'ਭਾਰਤ ਮਾਤਾ ਦੀ ਜੈ: 'ਗਾਂਧੀ ਜੀ ਦੀ ਜੈ' ਤੇ ਗੌਰੀ ਸ਼ੰਕਰ ਦੀ ਜੈ।

ਮੂਲ ਮਜਮਾ ਤਾਂ ਵਿਦਿਆਰਥੀਆਂ ਦਾ ਸੀ। ਹੌਲੇ ਹੌਲੇ ਇਸ ਵਿਚ ਹਰ ਤਰ੍ਹਾਂ ਦੇ ਲੋਕ ਸ਼ਾਮਿਲ ਹੁੰਦੇ ਗਏ। ਆਮ ਨਾਹਰਾ ਸੀ 'ਗਾਂਧੀ ਜੀ ਦੀ ਜੈ ! ਇਸ ਵਿਚ ਹੁਣ ਜੋਸੀਲੀਆਂ ਬਾਲਿਗ ਆਵਾਜ਼ਾਂ ਵੀ ਪਛਾਣੀਆਂ ਜਾ ਸਕਦੀਆਂ ਸਨ।

ਅਧ ਕੁ ਦਰਜਨ ਲੋਕਾਂ ਨੇ ਆਪਣੇ ਆਪ ਨੂੰ ਲੀਡਰ ਨਿਯੁਕਤ ਕਰ ਲਿਆ। ਉਹ ਦੌੜਦੇ ਹੋਏ ਕੂਕਦੇ, 'ਯਾਦ ਰੱਖੋ, ਹੜਤਾਲ ਹੈ। ਇਹ ਸੋਗ ਦਾ ਦਿਨ ਹੈ। ਇਹਨੂੰ ਦੁਖ ਤੇ ਖਾਮੋਸ਼ੀ ਦੀ ਸੱਚੀ ਭਾਵਨਾ ਨਾਲ ਮਨਾਓ।'

ਸਵਾਮੀਨਾਥਨ ਇਸ ਭੀੜ ਵਿਚ ਇਕ ਛੋਟੇ ਜਿਹੇ ਕਣ ਦੀ ਤਰ੍ਹਾਂ ਅਲੋਪ ਹੋ ਗਿਆ ਸੀ। ਦੂਸਰਾ ਨਾ ਦਿਖਾਈ ਦੇਣ ਵਾਲਾ ਕਣ ਜੋ ਆਪਣੇ ਸਾਹਵੇਂ ਛੋਟੇ ਛੋਟੇ ਪੱਥਰਾਂ ਦੇ ਢੇਰ ਲਾਉਣ ਵਿਚ ਰੁੱਝਾ ਹੋਇਆ ਸੀ। ਉਹ ਸਕੂਲ ਦੀ ਬਿਲਡਿੰਗ ਦੇ ਮੱਥੇ ਦੇ ਸ਼ੀਸਿਆਂ ਉਪਰ ਕਮਾਲ ਦੇ ਨਿਸ਼ਾਨੇ ਮਾਰਦਾ। ਸਵਾਮੀਨਾਥਨ ਉਹਦੀ ਪੈੜ ਤੇ ਚਲਣੋਂ ਰਹਿ ਨਹੀਂ ਸਕਦਾ ਸੀ। ਉਹਨੇ ਵੀ ਕੁਝ ਪੱਥਰ ਚੁਕ ਲਏ ਤੇ ਬਿਲਡਿੰਗ ਨੂੰ ਆਪਣੀਆਂ ਅੱਖਾਂ ਨਾਲ ਨਿਹਾਰਨ ਲੱਗਾ। ਉਹਨੂੰ ਇਹ ਵੇਖ ਕੇ ਬੜੀ ਨਿਰਾਸ਼ਾ ਹੋਈ ਕਿ ਲਗਭਗ ਸੱਤਰ ਪ੍ਰਤੀਸ਼ਤ ਸ਼ੀਸ਼ਿਆਂ ਦੀ ਤਾਂ ਪਹਿਲਾਂ ਹੀ ਖ਼ਬਰ ਲਈ ਜਾ ਚੁੱਕੀ ਸੀ।

ਉਹਨੇ ਖ਼ੁਸ਼ੀ ਨਾਲ ਤਿੱਖੀ ਕੂਕ ਮਾਰੀ ਜਦੋਂ ਉਹਨੇ ਵੇਖਿਆ ਕਿ ਹੈਡਮਾਸਟਰ ਦੇ ਕਮਰੇ

ਦਾ ਇਕ ਰੋਸ਼ਨਦਾਨ ਸਾਲਮ ਸਬੂਤ ਹੈ। ਇਸ ਵਿਚ ਛੋਟੇ ਛੋਟੇ ਚੌਕੋਰ ਸ਼ੀਸ਼ੇ ਲੱਗੇ ਹੋਏ ਸਨ। ਉਹਨੇ ਇਸਨੂੰ ਪੱਥਰ ਚੁੱਕ ਮਾਰਿਆ ਤੇ ਚੀਣਾ ਚੀਣਾ ਹੋਏ ਸ਼ੀਸ਼ੇ ਦੀ ਆਵਾਜ਼ ਸੁਣਨ ਲਈ ਕੰਨ ਚੁਕ ਲਏ। ਪੱਥਰ ਟਿਕਾਣੇ ਸਿਰ ਵੱਜਾ ਸੀ। ਕੰਬਣੀ ਜਿਹਾ ਖੜਾਕ ਵੀ ਹੋਇਆ ਤੇ ਅੱਧ ਕੁ ਸਕਿੰਟ ਮਗਰੋਂ ਸ਼ੀਸ਼ਾ ਧਰਤੀ ਤੇ ਟੁੱਟਾ ਪਿਆ ਸੀ। ਮਜ਼ਾ ਆ ਗਿਆ।

ਇਕ ਮਧਰੇ ਕਦ ਦਾ ਆਦਮੀ ਦੌੜਿਆ ਆਇਆ। ਉਹ ਮਜਮੇ ਵਿਚ ਵੜ ਗਿਆ ਤੇ ਉੱਚੀ ਆਵਾਜ਼ ਵਿਚ ਦਸਿਆ ਕਿ, "ਬੋਰਡ ਹਾਈ ਸਕੂਲ ਵਿਚ ਕਲਾਸਾਂ ਲਗੀਆਂ ਹਨ।"

ਇਸ ਭਿਆਨਕ ਖ਼ਬਰ ਨੇ ਮਜਮੇ ਨੂੰ ਹਿਲਾ ਕੇ ਰਖ ਦਿੱਤਾ। ਮਜਮੇ ਨੇ ਬੋਰਡ ਹਾਈ ਸਕੂਲ ਵਲ ਚਾਲੇ ਪਾ ਦਿੱਤੇ। ਇਹ ਸਕੂਲ ਮਾਰਕਿਟ ਰੋਡ ਦੇ ਪਰਲੇ ਕਿਨਾਰੇ ਤੇ ਸੀ।

ਜਦੋਂ ਮਜਮਾ ਬੋਰਡ ਹਾਈ ਸਕੂਲ ਪਹੁੰਚਾ ਤਾਂ ਆਪ-ਨਿਯੁਕਤ ਲੀਡਰਾਂ ਨੇ ਹਥ ਚੁਕ ਕੇ ਮਜਮੇ ਨੂੰ ਬੇਨਤੀ ਕੀਤੀ ਕਿ ਸਕੂਲ ਦੇ ਬਾਹਰ ਹੀ ਰਹਿਣ ਹੈ ਤੇ ਸ਼ਾਂਤੀ ਵੀ ਰਖਣੀ ਹੈ। ਉਹ ਆਪ ਸਕੂਲ ਵਿਚ ਦਾਖ਼ਲ ਹੋਏ, ਦੋ-ਦੋ, ਤਿੰਨ-ਤਿੰਨ ਕਰਕੇ ਮੁੰਡੇ ਅੰਦਰ ਵੜਦੇ ਗਏ। ਪੰਦਰਾਂ ਮਿੰਟਾਂ ਵਿਚ ਸਾਰੇ ਮੁੰਡੇ ਸਕੂਲ ਦੇ ਹਾਲ ਵਿਚ ਸਨ।

ਭੀੜ ਦੇ ਇਕ ਪ੍ਰਵਕਤਾ ਨੇ ਹੈਡਮਾਸਟਰ ਨੂੰ ਕਿਹਾ, 'ਸਰ, ਅਸੀਂ ਤੁਹਾਡੇ ਸਕੂਲ ਵਿਚ ਵਿਘਨ ਪਾਉਣ ਨਹੀਂ ਆਏ। ਅਸੀਂ ਇਹੋ ਚਾਹੁੰਦੇ ਹਾਂ ਕਿ ਤੁਸੀਂ ਸਕੂਲ ਬੰਦ ਕਰ ਦਿਓ। ਇਹ ਲਾਜ਼ਮੀ ਹੈ। ਸਾਡੇ ਨੇਤਾ ਜੇਲ੍ਹ ਵਿਚ ਹਨ। ਸਾਡੀ ਮਾਤ-ਭੂਮੀ 'ਤੇ ਇਸ ਸਮੇਂ ਯੁੱਧ ਦਾ ਸੰਕਟ ਹੈ।'

ਹੈਡਮਾਸਟਰ ਸੁਕੜੂ ਜਿਹਾ, ਉੱਲੂ ਜਿਹਾ ਆਦਮੀ ਸੀ। ਉਹ ਚੀਖਿਆ, 'ਤੁਸੀਂ ਕਿਹਦੀ ਆਗਿਆ ਨਾਲ ਬਿਲਡਿੰਗ ਵਿਚ ਦਾਖਲ ਹੋਏ ਹੋ? ਮਿਹਰਬਾਨੀ ਕਰਕੇ ਬਾਹਰ ਚਲੇ ਜਾਓ, ਨਹੀਂ ਤਾਂ ਮੈਂ ਪੁਲਿਸ ਨੂੰ ਬੁਲਾਵਾਂਗਾ।'

ਇਸ ਗੱਲ ਤੇ ਬੜਾ ਰੌਲਾ ਪਿਆ, ਹਾਸੜ ਮਚਿਆ ਤੇ ਹੋ-ਹੱਲਾ ਹੋਇਆ। ਮੇਜ਼ ਤੇ ਬੈਂਚ ਉਲਟਾ ਦਿੱਤੇ ਗਏ, ਤੋੜ ਦਿੱਤੇ ਗਏ, ਖਿੜਕੀਆਂ ਦੇ ਸ਼ੀਸ਼ੇ ਵੀ ਤੋੜੇ ਗਏ। ਬੋਰਡ ਸਕੂਲ ਦਾ ਵੱਡਾ ਹਿੱਸਾ ਭੀੜ ਵਿਚ ਰਲ ਗਿਆ। ਕੁਝ ਮੁੰਡੇ, ਜ਼ਰੂਰ, ਵਖਰੇ ਖਲੋਤੇ ਰਹੇ। ਪਹਿਲਾਂ ਉਹਨਾਂ ਨੂੰ ਸੱਦਾ ਦਿੱਤਾ ਗਿਆ ਕਿ ਬਾਹਰ ਆ ਜਾਓ, ਜਦੋਂ ਉਹਨਾਂ ਨਾਂਹ-ਨੁੱਕਰ ਕੀਤੀ, ਉਹ ਧੂਹ ਕੇ ਬਾਹਰ ਕੱਢੇ ਗਏ।

ਇਸ ਸਭ ਕੁਝ ਵਿਚ ਸਵਾਮੀਨਾਥਨ ਦਾ ਹਿੱਸਾ ਕਿਸੇ ਵੀ ਹਾਲਤ ਵਿਚ ਨਗੂਣਾ ਨਹੀਂ ਸੀ। ਜਦੋਂ ਹੈਡਮਾਸਟਰ ਨੇ ਪੁਲਿਸ ਦਾ ਜ਼ਿਕਰ ਕੀਤਾ ਸੀ ਤਾਂ ਉਸੇ ਨੇ ਹੀ ਨਾਹਰਾ ਲਾਇਆ ਸੀ 'ਅਸੀਂ ਪੁਲਿਸ ਤੇ ਥੁੱਕਾਂਗੇ' (ਭਾਵੇਂ ਇਹ ਨਾਹਰਾ ਸ਼ੋਰ-ਸ਼ੁਰਾਬੇ ਵਿਚ ਡੁਬ ਗਿਆ ਸੀ।) ਪੁਲਿਸ ਦਾ ਨਾਂ ਸੁਣ ਕੇ ਹੀ ਉਹਦਾ ਖ਼ੂਨ ਖੌਲਣ ਲਗ ਪਿਆ ਸੀ। ਕਿੰਨੀ ਗੁਸਤਾਖੀ, ਕਿੰਨੀ ਨਿਰਲੱਜਤਾ ਦੀ ਗੱਲ ਹੈ ਪੁਲਿਸ ਦਾ ਨਾਂ ਲੈਣਾ ਜੋ ਅੰਗੂਠੇਵੱਢ ਲੰਕਾਸ਼ਾਇਰ ਦੇ ਦੁਸ਼ਟ ਏਜੰਟ ਹਨ। ਜਦੋਂ ਭੜਥੂ ਮਚਿਆ, ਓਦੋਂ ਸਕੂਲ ਦਾ ਫਰਨੀਚਰ ਤੋੜਣ-ਭੰਨਣ ਵਿਚ ਉਹ ਕਿਸੇ ਤੋਂ ਘਟ ਨਹੀਂ ਸੀ। ਬੜਾ ਚਾਅ ਚੜ੍ਹ ਗਿਆ ਉਹਨੂੰ ਜਦੋਂ ਵੇਖਿਆ ਕਿ ਖਿੜਕੀਆਂ ਦੇ ਬਹੁਤ ਸਾਰੇ ਸ਼ੀਸ਼ੇ ਅਣਛੋਹ ਪਏ ਹਨ। ਆਪਣੇ ਸਕੂਲ ਵਿਚ ਵੀ ਉਹਨੇ ਸ਼ੀਸ਼ੇ ਤੋੜੇ ਸਨ, ਪਰ ਸ਼ੀਸ਼ੇ ਤੋੜਣ ਦਾ ਚਾਅ ਅਜੇ ਪੂਰੀ ਤਰ੍ਹਾਂ ਲੱਥਾ ਨਹੀਂ ਸੀ। ਸਿਆਹੀ ਦੀਆਂ ਦਵਾਤਾਂ ਇਕੱਠੀਆਂ ਕਰਨ ਲਈ ਉਹਨੇ ਏਧਰ ਓਧਰ ਬੜੀ ਨੱਠ-ਭੱਜ ਕੀਤੀ ਤੇ ਦਵਾਤਾਂ ਮਾਰ ਮਾਰ ਕੇ ਹੀ ਉਹਨੇ ਇਕ ਦੇ ਬਾਦ ਇਕ ਹਰ ਉਸ ਸ਼ੀਸ਼ੇ ਨੂੰ ਤੋੜਿਆ ਜੋ ਉਹਦੀ ਨਜ਼ਰ ਵਿਚ ਆਇਆ। ਜਦੋਂ ਬੋਰਡ ਸਕੂਲ ਦੇ ਮੁੰਡਿਆਂ ਨੂੰ ਘਸੀਟ ਕੇ ਬਾਹਰ ਕਢਿਆ ਗਿਆ ਤਾਂ ਉਹਨੇ ਮਹਿਸੂਸ ਕੀਤਾ

ਕਿ ਇਸ ਲਾਈਨ ਵਿਚ ਉਹ ਬਹੁਤ ਕੁਝ ਨਹੀਂ ਕਰ ਸਕਦਾ ਕਿਉਂਕਿ ਬਹੁਤੇ ਮੁੰਡੇ ਤਾਂ ਉਹਦੇ ਆਪਣੇ ਜੋੜੇ ਹੀ ਵੱਡੇ ਸਨ। ਇਕ ਸ਼ਾਨਦਾਰ ਵਿਚਾਰ ਉਹਦੇ ਦਿਮਾਗ 'ਚੋਂ ਬਿਜਲੀ ਦੇ ਚਮਕਾਰੇ ਵਾਂਗ ਲੰਘਿਆ। ਉਹ ਭੀੜ ਥਾਣੀ ਰਾਹ ਬਣਾਉਂਦਾ ਨਿੱਕੇ ਨਿਆਣਿਆਂ ਤਕ ਪਹੁੰਚਿਆ ਤੇ ਉਹਨਾਂ ਵਲ ਧਿਆਨ ਦਿੱਤਾ। ਉਹਨੇ ਵੇਖਿਆ ਨਿੱਕੇ ਨਿਆਣੇ ਇਕ ਕੋਣੇ ਵਿਚ ਇਕ ਦੂਜੇ ਨਾਲ ਜੁੜ ਕੇ ਖਲੋਤੇ ਸਨ। ਉਹ ਡਰ ਨਾਲ ਕੰਬ ਰਹੇ ਸੀ। ਇਸ ਭੀੜ ਉਪਰ ਉਹਨੇ ਬੜੀ ਪ੍ਰਚੰਡਤਾ ਨਾਲ ਹੱਲਾ ਬੋਲਿਆ। ਬੱਚੇ ਡਿਗਦੇ-ਢਹਿੰਦੇ, ਠੇਡੇ ਖਾਂਦੇ ਖਿੰਡ-ਪੁੰਡ ਗਏ। ਇਕ ਬਦਕਿਸਮਤ ਬੱਚਾ ਕਦੀ ਏਧਰ ਕਦੀ ਓਧਰ ਜਾਂਦਾ ਤੇ ਚੰਗੀ ਤਰ੍ਹਾਂ ਤੁਰ ਨਹੀਂ ਸੀ ਸਕਦਾ। ਇਸ ਉਪਰ ਉਹਨੇ ਨਿਜੀ ਧਿਆਨ ਦਿੱਤਾ। ਸਵਾਮੀਨਾਥਨ ਨੇ ਉਹਨੂੰ ਦਬੋਚ ਲਿਆ। ਉਹਦੀ ਟੋਪੀ ਲਾਹ ਸੁਟੀ। ਟੋਪੀ ਨੂੰ ਧਰਤੀ ਤੇ ਸੁਟਿਆ ਤੇ ਪੈਰਾਂ ਹੇਠ ਮਧੋਲਿਆ ਤੇ ਸਾਰਾ ਵਕਤ ਉਹਨੂੰ ਗਾਲ੍ਹਾਂ ਕਢਦਾ ਰਿਹਾ। ਉਹਨੂੰ ਧੱਕੇ ਮਾਰੇ ਤੇ ਧੂਹ ਕੇ ਇਸ ਰਾਹੇ ਪਾਇਆ। ਉਸੇ ਵੇਲੇ ਉਹਦੇ ਸਿਰ ਤੇ ਇਕ ਮੁੱਕਾ ਵੀ ਮਾਰਿਆ ਤੇ ਫੇਰ ਉਹਨੂੰ ਉਹਦੇ ਨਸੀਬਾਂ ਦੇ ਹਵਾਲੇ ਕਰ ਦਿੱਤਾ।

ਬੋਰਡ ਸਕੂਲ ਦਾ ਕੰਮ ਸਫਲਤਾ ਸਹਿਤ ਠੱਪ ਕਰਨ ਦੇ ਬਾਅਦ, ਭੀੜ ਇਕ ਜਲੂਸ ਦੀ ਸ਼ਕਲ ਵਿਚ ਮਾਰਕਿਟ ਰੋਡ ਵਲ ਤੁਰ ਪਈ। ਹਵਾ ਗੀਤਾਂ ਅਤੇ ਨਾਹਰਿਆਂ ਨਾਲ ਗੂੰਜ ਰਹੀ ਸੀ। ਇਸ ਵਿਚ ਸੈਂਕੜੇ ਤਰ੍ਹਾਂ ਦੀਆਂ ਆਵਾਜ਼ਾਂ ਸਨ। ਸਵਾਮੀਨਾਥਨ ਅਨੇਕਾਂ ਅਗਿਆਤ ਲੋਕਾਂ ਦੇ ਵਿਚਕਾਰ ਫਸਿਆ ਪਿਆ ਸੀ। ਉਹ ਤਾਂ ਜਲੂਸ ਦੀਆਂ ਨਿਮਨਤਮ ਕਤਾਰਾਂ ਵਿਚ ਸੀ। ਮਾਰਕਿਟ ਰੋਡ ਰੁੱਖ-ਬੂਟਿਆਂ ਤੋਂ ਸਖਣੀ ਸੀ, ਧੁੱਪ ਨੇ ਸੁਕਾ ਕੇ ਉਹਨੂੰ ਚਿੱਟਾ ਕਰ ਦਿੱਤਾ ਸੀ। ਉਹਦੀ ਚਿਲਕੋਰ ਨਾਲ ਅੱਖਾਂ ਅੰਨੀਆਂ ਹੁੰਦੀਆਂ ਸਨ। ਜਲੂਸ ਨੇ ਚਿੱਟੇ ਘੱਟੇ ਨੂੰ ਹਿਲਾ ਦਿਤਾ ਸੀ। ਹੁਣ ਉਹ ਹਲਕੀ ਜਿਹੀ ਧੁੰਦ ਬਣ ਕੇ ਹਵਾ ਵਿਚ ਰਲ-ਮਿਲ ਗਿਆ ਸੀ ਜਿਸ ਨਾਲ ਉਹਦਾ ਸਾਹ ਘੁਟਦਾ ਜਾ ਰਿਹਾ ਸੀ। ਆਪਣੇ ਸਾਮ੍ਹਣੇ ਹੁਣ ਉਹਨੂੰ ਹਿਲਦੀਆਂ ਪਿੱਠਾਂ ਤੇ ਮੁਢਿਆਂ ਦੇ ਸਿਵਾ ਕੁਝ ਵਿਖਾਈ ਨਾ ਦੇਂਦਾ। ਕਦੀ ਕਦੀ ਕਿਸੇ ਬਿਲਡਿੰਗ ਦਾ ਅਜੀਬ ਜਿਹਾ ਹਿੱਸਾ ਵੀ ਨਜ਼ਰ ਆਉਂਦਾ। ਕੂਕ ਕੂਕ ਕੇ ਉਹਦਾ ਸੰਘ ਸੁੱਕ ਗਿਆ ਸੀ ਤੇ ਹੁਣ ਉਹਨੂੰ ਭੁੱਖ ਵੀ ਲਗ ਰਹੀ ਸੀ। ਉਹ ਸੋਚ ਹੀ ਰਿਹਾ ਸੀ ਕਿ ਮੈ ਏਥੋਂ ਖਿਸਕ ਕੇ ਘਰ ਚਲਾ ਜਾਵਾਂ ਕਿ ਅਚਾਨਕ ਜਲੂਸ ਖਲੋ ਗਿਆ। ਪਿਛਲੀਆਂ ਕਤਾਰਾਂ ਲਹਿਰਾਂ ਵਾਂਗ ਅਗਾਂਹ ਵਧੀਆਂ, ਵੇਖਣ ਲਈ ਕਿ ਗੱਲ ਕੀ ਏ।

ਭੀੜ ਮਾਰਕਿਟ ਰੋਡ ਦੇ ਵਿਚਕਾਰ ਪਹੁੰਚ ਚੁੱਕੀ ਸੀ। ਫੁਹਾਰੇ ਦੇ ਪਰਲੇ ਪਾਸੇ ਪੰਜਾਹ ਕੁ ਕਾਂਸਟੇਬਲ ਲਾਠੀਆਂ ਨਾਲ ਲੈਸ ਖਲੋਤੇ ਸਨ। ਉਹਨਾਂ ਵਿਚੋਂ ਦਰਜਨ ਕੁ ਨੇ ਜਲੂਸ ਨੂੰ ਰੋਕ ਲਿਆ। ਇਕ ਮੋਟਾ-ਝੋਟਾ ਬੰਦਾ ਜਲੂਸ ਵਲ ਵਧਿਆ। ਉਹਦੇ ਹੱਥ ਵਿਚ ਬੈਂਤ ਸੀ ਤੇ ਵੱਖੀ 'ਤੇ ਰੀਵਾਲਵਰ ਲਟਕ ਰਿਹਾ ਸੀ। ਚਮੜੇ ਦੇ ਪੇਟੀ-ਫ਼ੀਤੇ, ਬਹੁਤ ਚੰਗੀ ਤਰ੍ਹਾਂ ਪਾਲਿਸ਼ ਕੀਤੇ ਬੂਟਾਂ ਤੇ ਜੁਰਾਬਾਂ ਕਾਰਨ ਸਵਾਮੀਨਾਥਨ ਨੂੰ ਉਹ ਬਹੁਤ ਰੋਬ੍ਹ-ਦਾਬ ਵਾਲਾ ਬੰਦਾ ਜਾਪਿਆ। ਜਦੋਂ ਸਵਾਮੀਨਾਥਨ ਨੇ ਉਹਦੇ ਵਲ ਮੂੰਹ ਮੋੜਿਆ ਤਾਂ ਉਹਦੇ ਸੋਤਰ ਸੁਕ ਗਏ, ਉਹ ਤਾਂ ਰਾਜਮ ਦਾ ਪਿਤਾ ਸੀ। ਰਾਜਮ ਦਾ ਪਿਤਾ ! ਰਾਜਮ ਦਾ ਪਿਤਾ ਇਹਨਾਂ ਗੱਦਾਰਾਂ ਦਾ ਸਿਰਕਰਦਾ ! ਪੁਲਿਸ ਦੇ ਡਿਪਟੀ ਸੁਪਰਡੈਂਟ ਨੇ ਆਪਣੀ ਗੁਟਘੜੀ ਵਲ ਵੇਖ ਕੇ ਕਿਹਾ, ਮੈਂ ਇਸ ਇਕਤਰਤਾ ਨੂੰ ਗ਼ੈਰਕਾਨੂੰਨੀ ਐਲਾਨਦਾ ਹਾਂ। ਮੈਂ ਤੁਹਾਨੂੰ ਤਿਤਰ-ਬਿਤਰ ਹੋਣ ਲਈ ਪੰਜ ਮਿੰਟ ਦੇਂਦਾ ਹਾਂ। ਪੰਜ ਮਿੰਟ ਬੀਤ ਗਏ ਤਾਂ ਉਹਨੇ ਭਾਰੀ ਜੇਹੀ ਆਵਾਜ਼ ਵਿਚ ਸ਼ਬਦ ਉਚਾਰਿਆ, "ਲਾਠੀ-ਚਾਰਜ"।

ਉਸਦੇ ਬਾਦ ਉਹ ਭਗਦੜ ਮਚੀ ਕਿ ਸਵਾਮੀਨਾਥਨ ਤਾਂ ਮਿਧਿਆ ਹੀ ਚਲਿਆ ਸੀ। ਉਹਨੇ ਮਰ ਹੀ ਜਾਣਾ ਸੀ। ਡਰ ਦੇ ਮਾਰੇ ਦੌੜਦੇ ਲੋਕਾਂ ਦੇ ਛੋਟੇ ਜਿਹੇ ਸਮੂਹ ਵਿਚ ਸ਼ਾਮਿਲ ਹੋ ਗਿਆ। ਪੁਲਿਸ ਵਾਲੇ ਲਾਠੀਆਂ ਉਲਾਰ ਕੇ ਅਗਾਂਹ ਵੱਧੇ। ਸਵਾਮੀਨਾਥਨ ਦੀ ਚੀਕ ਨਿਕਲ ਗਈ, 'ਮੈਨੂੰ ਨਾ ਮਾਰੋ। ਮੈਨੂੰ ਕੁਝ ਨਹੀਂ ਪਤਾ।' ਆਸ-ਪਾਸ ਦੇ ਲੋਕਾਂ ਤੇ ਲਾਠੀਆਂ ਵਰ੍ਹ ਰਹੀਆਂ ਸਨ। ਇਕ ਜਣੇ ਦੇ ਮੱਥੇ ਚੋਂ ਲਹੂ ਚੋਂਦਾ ਉਹਨੇ ਵੇਖਿਆ। ਲਾਠੀਆਂ ਫੇਰ ਵਰ੍ਹੀਆਂ, ਦੌੜਣ ਵਾਲਾ ਇਕ ਹੋਰ ਬੰਦਾ ਹੂੰਗਦਾ-ਕਰਾਹੁੰਦਾ ਡਿੱਗ ਪਿਆ। ਤੀਜੇ ਜਣੇ ਦੀ ਪਿੱਠ ਤੇ ਲਾਠੀ ਬਾਰ ਬਾਰ ਵਰ੍ਹ ਰਹੀ ਸੀ।

ਡਰ ਨਾਲ ਸਵਾਮੀਨਾਥਨ ਦਾ ਸਿਰ ਚਕਰਾ ਗਿਆ। ਆਪਣੀਆਂ ਲੱਤਾਂ ਦਾ ਪੂਰਾ ਜੋਰ ਲਾ ਕੇ ਉਹ ਦੌੜ ਰਿਹਾ ਸੀ। ਪਰ, ਪੁਲਿਸ ਦੇ ਸਿਪਾਹੀ ਵੀ ਉਹਨਾਂ ਦੇ ਪਿੱਛੇ ਪਿੱਛੇ ਸਨ। ਇਕ ਸਿਪਾਹੀ ਨੇ ਉਹਨੂੰ ਬੋਦਿਆਂ ਤੋਂ ਫੜ ਲਿਆ ਤੇ ਪੁੱਛਿਆ, 'ਤੂੰ ਏਥੇ ਕੀ ਲੈਣ ਆਇਐਂ?'

'ਜਨਾਬ, ਮੈਨੂੰ ਨਹੀਂ ਕੁਝ ਪਤਾ, ਮੈਨੂੰ ਛੱਡ ਦਿਓ,' ਸਵਾਮੀਨਾਥਨ ਬੇਨਤੀ ਕਰ ਰਿਹਾ ਸੀ।

'ਕੁਝ ਨਹੀਂ ਕਰ ਰਿਹਾ ! ਸ਼ਰਾਰਤੀ ਬਾਂਦਰ,' ਉਸ ਬੇਰਹਿਮ, ਘਿਣਾਉਣੇ ਪੁਲਸੀਏ ਨੇ ਕਿਹਾ। ਨੇੜਿਓਂ ਵੇਖੀਏ ਤਾਂ ਪੁਲਸੀਏ ਕਿੰਨੇ ਘਿਣਾਉਣੇ ਹੁੰਦੇ ਨੇ ! ਉਹਨੇ ਹੌਲੀ ਜਿਹਾ ਡੰਡਾ ਉਹਦੇ ਸਿਰ ਤੇ ਮਾਰਿਆ ਤੇ ਹੁਕਮ ਦਿੱਤਾ ਕਿ ਏਥੋਂ ਦੌੜਦਾ ਹੋ, ਨਹੀਂ ਤਾਂ ਠੁੱਡੇ ਖਾਏਂਗਾ।

3

ਸਵਾਮੀਨਾਥਨ ਦਾ ਪਹਿਲਾ ਮਨ ਤਾਂ ਇਹੋ ਸੀ ਕਿ ਅਜ ਦੇ ਵਿਸ਼ੇ ਤੇ ਪਿਤਾ ਜੀ ਨਾਲ ਕੋਈ ਗੱਲ ਨਾ ਕਰਾਂ। ਪਰ, ਪਿਤਾ ਜੀ ਨੇ ਘਰ ਵੜਦਿਆਂ ਕੋਟ ਲਾਹੁਣ ਤੋਂ ਪਹਿਲਾਂ ਹੀ, ਮਾਂ ਨੂੰ ਬੁਲਾਇਆ ਤੇ ਅਜ ਦੀਆਂ ਘਟਨਾਵਾਂ ਦਾ ਖੁਲਾਸਾ ਦੇਣਾ ਸ਼ੁਰੂ ਕਰ ਦਿੱਤਾ। ਉਹ ਬੜੀ ਗਰਮਜੋਸ਼ੀ ਨਾਲ ਬੋਲ ਰਿਹਾ ਸੀ। ਕਪੜੇ ਬਦਲਣ ਲਈ ਅੰਦਰ ਜਾਂਦਿਆਂ ਉਹਨੇ ਕਿਹਾ, ਡਿਪਟੀ ਸੁਪਰਡੈਂਟ ਤਾਂ ਕਸਾਈ ਏ। ਸਵਾਮੀਨਾਥਨ ਵੀ ਇਸ ਗੱਲ ਨਾਲ ਸਹਿਮਤ ਸੀ ਕਿ ਡਿਪਟੀ ਸੁਪਰਡੈਂਟ ਕਸਾਈ ਹੈ। ਉਸ ਦੀਆਂ ਅੱਖਾਂ ਸਾਹਮਣੇ ਰਾਜਮ ਦੇ ਪਿਤਾ ਦੀ ਮੂਰਤ ਸੀ, ਜਦ ਉਨ੍ਹਾਂ ਨੇ ਲਾਠੀਚਾਰਜ ਦਾ ਹੁਕਮ ਦੇਣ ਤੋਂ ਪਹਿਲਾਂ ਕੁਝ ਪਲ ਆਪਣੀ ਘੜੀ ਤੇ ਪਥਰਾਈਆਂ ਅੱਖਾਂ ਨਾਲ ਦੇਖਿਆ ਸੀ। ਪਿਤਾ ਜੀ ਆਪਣੇ ਡ੍ਰੈਸਿੰਗ ਰੂਮ 'ਚੋਂ ਬਾਹਰ ਨਿਕਲੇ। ਆਪਣੀ ਟਾਈ ਖੋਲ੍ਹਣ ਤੋਂ ਪਹਿਲਾਂ ਉਹਨਾਂ ਦੱਸਿਆ, 'ਪੰਜਾਹ ਬੰਦੇ ਹਸਪਤਾਲ ਲੈ ਕੇ ਗਏ ਨੇ, ਖ਼ਤਰਨਾਕ ਸੱਟਾਂ ਵਾਲੇ। ਇਕ ਜਾਂ ਦੋ ਤਾਂ ਕਹਿੰਦੇ ਮਰ ਵੀ ਗਏ ਨੇ।' ਫੇਰ ਉਹਨਾਂ ਸਵਾਮੀਨਾਥਨ ਵਲ ਰੁਖ ਕੀਤਾ ਤੇ ਕਿਹਾ, 'ਮੈਂ ਪੁੱਛਿਆ ਸਕੂਲ ਦੇ ਮੁੰਡਿਆਂ ਨੇ ਬਹੁਤ ਦੰਗਾ ਕੀਤਾ, ਤੂੰ ਕੀ ਕੀਤਾ?

'ਓਥੇ ਹੜਤਾਲ ਸੀ . . . ' ਸਵਾਮੀਨਾਥਨ ਕਿਹਾ। ਉਹਨੇ ਵੇਖਿਆ ਕਿ ਇਹ ਵੇਲਾ ਆਪਣੀ ਟੋਪੀ ਵਾਲੀ ਸਮੱਸਿਆ ਹਲ ਕਰਨ ਦਾ ਹੈ। ਉਹਨੇ ਗੱਲ ਜੋੜੀ, 'ਬੜੀ ਹਫੜਾ-ਦਫੜੀ ਸੀ। ਤੁਹਾਨੂੰ ਪਤੈ ਇਕ ਜਣੇ ਨੇ ਮੇਰੇ ਸਿਰੋਂ ਟੋਪੀ ਲਾਹ ਲਈ ਤੇ ਫੀਤੀ ਫੀਤੀ ਕਰ ਦਿੱਤੀ। . . . ਕੱਲ੍ਹ ਸਕੂਲੇ ਜਾਣ ਤੋਂ ਪਹਿਲਾਂ ਮੈਨੂੰ ਟੋਪੀ ਚਾਹੀਦੀ ਏ।'

ਕੌਣ ਸੀ ਉਹ?' ਪਿਤਾ ਨੇ ਪੁੱਛਿਆ।

'ਮੈਂ ਨਹੀਂ ਜਾਣਦਾ।'' ਭੀੜ ਵਿਚ ਕੋਈ ਸ਼ਰਾਰਤੀ ਲੜਕਾ ਸੀ।''

'ਇਹ ਕਿਉਂ ਕੀਤਾ ਉਹਨੇ।'

'ਕਿਉਂਕਿ ਇਹ ਬਿਦੇਸੀ ਸੀ . . . '

'ਕੌਣ ਕਹਿੰਦੈ? ਮੈਂ ਦੋ ਰੁਪਏ ਦੇ ਕੇ ਖੱਦਰ ਭੰਡਾਰ ਤੋਂ ਲਿਆਂਦੀ, ਕਾਲੇ ਖੱਦਰ ਦੀ ਟੋਪੀ ਸੀ। ਤੂੰ ਆਪਣੇ ਮਨੋਂ ਹੀ ਸੋਚ ਲੈਂਦੈ ਕਿ ਕਿਹੜੀ ਚੀਜ਼ ਕੀ ਹੈ?'

'ਮੈਨੂੰ ਨਹੀਂ ਸੀ ਪਤਾ ਕੁਝ ਵੀ। ਮੇਰੇ ਉਪਰ ਤਾਂ ਹਮਲਾ ਹੀ ਹੋ ਜਾਣਾ ਸੀ, ਜਦੋਂ ਮੈਂ ਟੋਪੀ ਦੇਣ ਤੋਂ ਇਨਕਾਰ ਕੀਤਾ।"

"ਤੂੰ ਉਹਨੂੰ ਮਾਰ ਕੇ ਹੇਠਾਂ ਸੁਟਣਾ ਸੀ। ਉਸੇ ਹੀ ਦਿਨ ਖੱਦਰ ਭੰਡਾਰ ਤੋਂ ਮੈਂ ਤੇਰੇ ਕੋਟ ਲਈ ਕਪੜਾ ਲੈ ਕੇ ਆਇਆ ਸਾਂ। ਜੇ ਕੋਈ ਕਹਿੰਦੈ ਕਿ ਉਹ ਖੱਦਰ ਦੇ ਨਹੀਂ ਤਾਂ ਅੰਨ੍ਹਾਂ ਏ ਉਹ।'

'ਲੋਕੀਂ ਕਹਿੰਦੇ ਸਨ ਉਹ ਲੰਕਾਸ਼ਾਇਰ ਦੀ ਬਣੀ ਸੀ।'

'ਝੂਠ, ਤੂੰ ਉਹਨਾਂ ਨੂੰ ਕਹਿ ਸਕਦੈ ਆਪਣੇ ਕੰਮ ਨਾਲ ਮਤਲਬ ਰੱਖੋ। ਜੇ ਇਹੋ ਜਿਹੀ ਸੋਚ ਵਾਲੇ ਬੰਦਿਆਂ ਪਾਸੋਂ ਆਪਣੇ ਕਪੜੇ ਪੜਵਾਏਂਗਾ ਤਾਂ ਨੰਗਾ ਰਹਿਣਾ ਪਏਗਾ ਤੈਨੂੰ। ਪੱਕੀ ਗੱਲ ਇਹ। ਤੂੰ ਉਹਨੂੰ ਨੂੰ ਇਹ ਗੱਲ ਕਹਿ ਸਕਦੈਂ ਕਿ ਮੈਂ ਦੂਜੇ ਦੇਸ਼ਾਂ ਨੂੰ ਇਕ ਪਾਈ ਵੀ ਨਹੀਂ ਭੇਜੀ, ਮੈਨੂੰ ਆਪਣੇ ਕਰਤੱਵ ਦਾ ਪਤੈ। ਕੁਝ ਵੀ ਏ, ਤੁਸੀਂ ਮੁੰਡੇ-ਖੁੰਡੇ ਪਾਲਿਟਿਕਸ ਤੋਂ ਦੂਰ ਕਿਉਂ ਨਹੀਂ ਰਹਿੰਦੇ ਤੇ ਆਪਣੇ ਕੰਮ ਨਾਲ ਕੰਮ ਕਿਉਂ ਨਹੀਂ ਰਖਦੇ? ਸਾਡੇ ਮੁਲਕ ਵਿਚ ਅੱਗੇ ਹੀ ਬਹੁਤ ਗੜਬੜ ਏ, ਤੁਹਾਡੇ ਛੋਕਰਿਆਂ ਦੇ ਰੌਲੇ-ਘਚੋਲੇ ਤੋਂ ਬਗ਼ੈਰ।

ਸਵਾਮੀਨਾਥਨ ਕਿੰਨਾ ਹੀ ਚਿਰ ਬਿਸਤਰੇ 'ਚ ਜਾਗਦਾ ਰਿਹਾ। ਘੰਟੇ ਬੀਤਦੇ ਗਏ। ਇਕ ਇਕ ਕਰਕੇ ਸਭ ਬੱਤੀਆਂ ਬੁਝ ਗਈਆਂ। ਉਹਦਾ ਸਰੀਰ ਹੀ ਉਹਨੂੰ ਮਜਬੂਰ ਕਰ ਰਿਹਾ ਸੀ ਉਹਨਾਂ ਸੱਟਾਂ ਦਾ ਲੇਖਾ-ਜੋਖਾ ਕਰਨ ਲਈ ਜੋ ਉਹਨੂੰ ਅਜ ਲੱਗੀਆਂ ਸਨ। ਉਹਦੀਆਂ ਅਰਕਾਂ ਤੇ ਗੋਡੇ ਆਪਣੀ ਕਹਾਣੀ ਆਪ ਸੁਣਾ ਰਹੇ ਸਨ। ਉਸ ਦਿਨ ਤਿੰਨ ਜਾਂ ਚਾਰ ਵਾਰ ਉਹ ਡਿੱਗਾ ਸੀ ਜਿਸ ਦੀ ਯਾਦ ਉਹਨੂੰ ਆ ਰਹੀ ਸੀ। ਇਕ ਵਾਰ ਓਦੋਂ - ਹਾਂ ਓਦੋਂ ਹੀ - ਜਦੋਂ ਰਾਜਮ ਆਪਣੀ ਕਾਰ ਤੋਂ ਉਤਰ ਕੇ ਸਕੂਲ ਆਇਆ ਸੀ। ਸਵਾਮੀਨਾਥਨ ਨੇ ਆਪਣੇ ਆਪ ਨੂੰ ਲੁਕਾਉਣ ਦੀ ਕੋਸ਼ਿਸ਼ ਕੀਤੀ ਸੀ ਤੇ ਕਾਹਲੀ ਕਾਹਲੀ 'ਚ ਠੇਡਾ ਖਾ ਕੇ ਪੱਥਰਾਂ ਦੇ ਢੇਰ ਤੇ ਡਿੱਗ ਪਿਆ ਸੀ ਤੇ ਉਹਦੇ ਗੋਡੇ ਬੁਰੀ ਤਰ੍ਹਾਂ ਛਿੱਲੇ ਗਏ ਸਨ। ਇਕ ਵਾਰ ਉਦੋਂ ਵੀ ਜਦੋਂ ਪੁਲਸੀਏ ਨੇ ਚਾਰਜ ਕੀਤਾ ਤੇ ਉਹ ਇਕ ਦੁਕਾਨ ਸਾਹਵੇਂ ਮੂਧੇ ਮੂੰਹ ਡਿਗ ਪਿਆ ਸੀ ਤੇ ਕੋਈ ਰਾਖਸ਼ ਉਹਨੂੰ ਮਿਧ ਕੇ ਲੰਘ ਗਿਆ ਸੀ। ਇਕ ਪੈਰ ਨਾਲ ਉਹਨੂੰ ਧਰਤੀ ਤੇ ਚਿਤ ਕਰ ਦਿੱਤਾ ਸੀ।

ਹੁਣ ਉਹਨੇ ਪਾਸਾ ਪਲਟਿਆ ਤਾਂ ਉਹਦੇ ਚੂਲੇ ਵਿਚ ਚੀਸ ਉੱਠੀ। ਫੇਰ ਉਹਨੇ ਮਹਿਸੂਸ ਕੀਤਾ ਜਿਵੇਂ ਕੋਈ ਵੱਡਾ ਵਜ਼ਨ ਉਹਦੇ ਪੱਟਾਂ ਨਾਲ ਲਟਕਾ ਦਿੱਤਾ ਗਿਆ ਹੈ। ਫੇਰ ਉਹ ਜਿਵੇਂ ਹੀ ਸੋਚਣ ਲੱਗਾ ਉਹਨੇ ਮਹਿਸੂਸਿਆ ਕਿ ਸਿਰ ਵਿਚ ਲਗਾਤਾਰ ਭਾਰੀ ਪੀੜ ਹੋ ਰਹੀ ਹੈ - ਨਿਰਦਈ ਬਦਮਾਸ਼। ਪੁਲਸੀਏ ਦੀ ਲਾਠੀ ਵੀ ਕੋਈ ਮੁਲਾਇਮ ਜਿਹੀ ਸ਼ੈ ਨਹੀਂ ਸੀ। ਫੇਰ ਉਹਨੇ ਬਾਂਦਰ ਦੀ ਗਾਲ੍ਹ ਵੀ ਦਿੱਤੀ ਸੀ। ਮੈਂ ਕੋਈ ਬਾਂਦਰ ਥੋੜ੍ਹਾਂ ਵਾਂ। ਸਗੋਂ ਉਹ -ਪੁਲਸੀਏ - ਬਾਂਦਰ ਲਗਦੇ ਸਨ। ਉਹਨਾਂ ਕਾਰਜ ਵੀ ਬਾਂਦਰਾਂ ਵਾਲਾ ਕੀਤਾ।

## 4

ਹੈਡਮਾਸਟਰ ਕਲਾਸ ਵਿਚ ਵੜਿਆ। ਉਹਦੇ ਚਿਹਰੇ ਤੇ ਰਤਾ ਕੁ ਖ਼ੂਨ ਉਤਰਿਆ ਹੋਇਆ ਸੀ। ਅੱਖਾਂ ਦੀ ਤਕਣੀ ਵੀ ਕਰੜੀ ਬਦਸ਼ਗਨ ਜਿਹੀ ਸੀ। ਸਵਾਮੀਨਾਥਨ ਨੇ ਚਾਹਿਆ ਕਿ

ਏਸ ਵੇਲੇ ਮੈਂ ਭਾਵੇਂ ਹੋਰ ਕਿਤੇ ਵੀ ਹੋਵਾਂ, ਮੈਨੂੰ ਏਥੇ ਨਹੀਂ ਹੋਣਾ ਚਾਹੀਦਾ। ਹੈਡਮਾਸਟਰ ਨੇ ਕੁਝ ਛਿਣਾਂ ਲਈ ਕਲਾਸ ਤੇ ਨਜ਼ਰ ਮਾਰੀ ਤੇ ਪੁੱਛਿਆ, 'ਕਲ੍ਹ ਤੁਸੀਂ ਜੋ ਕੁਝ ਕਰਦੇ ਰਹੇ, ਉਹਦੇ ਬਾਦ ਅਜ ਏਥੇ ਆ ਕੇ ਬਹਿੰਦਿਆਂ ਤੁਹਾਨੂੰ ਸ਼ਰਮ ਨਹੀਂ ਆਉਂਦੀ?' ਖ਼ਾਸ ਇੱਜ਼ਤ-ਅਫਜ਼ਾਈ ਲਈ ਉਹਨੇ ਉਨ੍ਹਾਂ ਦਰਜਨ ਕੁ ਮੁੰਡਿਆਂ ਦੇ ਨਾਂ ਪੜ੍ਹ ਕੇ ਸੁਣਾਏ ਜਿਹੜੇ ਕਲ੍ਹ ਕਲਾਸ ਵਿਚ ਹਾਜ਼ਰ ਸਨ। ਇਸਦੇ ਬਾਦ ਉਹਨਾਂ ਦੇ ਨਾਂ ਪੜ੍ਹ ਕੇ ਸੁਣਾਏ ਜੋ ਕਲਾਸ ਵਿਚ ਨਹੀਂ ਆਏ ਸਨ। ਉਹਨਾਂ ਨੂੰ ਕਿਹਾ ਕੇ ਬੈਂਚਾਂ ਤੇ ਖੜੇ ਹੋ ਜਾਓ। ਫੇਰ ਉਹਨੇ ਸਮਝਿਆ ਕਿ ਏਨੀ ਕੁ ਸਜ਼ਾ ਕਾਫ਼ੀ ਨਹੀਂ। ਹੁਕਮ ਦਿੱਤਾ ਕਿ ਉਹ ਆਪੋ ਆਪਣੇ ਮੇਜ਼ ਤੇ ਖੜੇ ਹੋ ਜਾਣ। ਸਵਾਮੀਨਾਥਨ ਵੀ ਉਹਨਾਂ ਵਿਚੋਂ ਸੀ। ਉਹਨੇ ਮਹਿਸੂਸ ਕੀਤਾ ਕਿ ਇਸ ਤਰ੍ਹਾਂ ਅੱਡਰਾ ਖਲ੍ਹਿਆਰ ਕੇ ਸਾਡੀ ਹੇਠੀ ਕੀਤੀ ਗਈ ਹੈ। ਫੇਰ ਉਹਨਾਂ ਨੂੰ ਇਕ ਲੈਕਚਰ ਪਿਲਾਇਆ ਗਿਆ। ਲੈਕਚਰ ਖ਼ਤਮ ਹੋਇਆ ਤਾਂ ਇਕ ਇਕ ਨੂੰ ਕਿਹਾ ਗਿਆ ਕਿ ਉਹ ਕਲ੍ਹ ਸਕੂਲੇ ਨਾ ਆਉਣ ਦੀ ਵਜ੍ਹਾ ਬਿਆਨ ਕਰਨ। ਕਿਸੇ ਨੇ ਕਿਹਾ ਕਿ ਕਲ੍ਹ ਉਹਨੂੰ ਸਿਰਪੀੜ ਸੀ, ਇਸੇ ਲਈ ਉਹ ਸਕੂਲ ਨਾ ਆ ਸਕਿਆ। ਉਹਨੂੰ ਕਿਹਾ ਗਿਆ ਕਿ ਡਾਕਟਰੀ ਸਰਟੀਫਿਕੇਟ ਲੈ ਕੇ ਆਓ। ਦੂਜੇ ਨੇ ਕਿਹਾ ਕਿ ਮੈਂ ਤਾਂ ਸਕੂਲ ਆ ਰਿਹਾ ਸਾਂ, ਰਸਤੇ ਵਿਚ ਕਿਸੇ ਨੇ ਕਿਹਾ ਕਿ ਅਜ ਸਕੂਲ ਨਹੀਂ ਲਗਣਾ। ਸੋ ਉਹ ਰਸਤੇ ਵਿਚੋਂ ਹੀ ਘਰ ਮੁੜ ਗਿਆ। ਹੈਡਮਾਸਟਰ ਨੇ ਮੋੜਵਾਂ ਜਵਾਬ ਦਿਤਾ ਕਿ ਜੇ ਉਹ ਹਰ ਲੋਫਰ ਦਾ ਯਕੀਨ ਕਰ ਲੈਂਦਾ ਹੈ ਕਿ ਸਕੂਲ ਨਹੀਂ ਲਗਣਾ ਤਾਂ ਉਹਨੂੰ ਬੈਂਤ ਪੈਣੇ ਚਾਹੀਦੇ ਹਨ। ਕੁਝ ਵੀ ਹੋਵੇ, ਉਹਨੇ ਸਕੂਲ ਆ ਕੇ ਆਪ ਕਿਉਂ ਨਾ ਸਚ-ਝੂਠ ਪੜਤਾਲ ਲਿਆ। ਕੋਈ ਜਵਾਬ ਨਹੀਂ। ਸਜ਼ਾ ਐਲਾਨ ਦਿੱਤੀ ਗਈ। ਦਸ ਦਿਨਾਂ ਦੀ ਹਾਜ਼ਰੀ ਕੱਟੀ ਜਾਏਗੀ ਤੇ ਦੋ ਰੁਪਏ ਜੁਰਮਾਨਾ ਤੇ ਸਾਰਾ ਹੀ ਦਿਨ ਮੇਜ਼ ਤੇ ਖਲੋਣਾ ਪਏਗਾ। ਤੀਜੇ ਨੇ ਕਿਹਾ ਕਿ ਸਿਰ ਪੀੜ ਸੀ। ਚੌਥੇ ਨੇ ਢਿੱਡ ਪੀੜ ਕਾਰਣ ਦੱਸਿਆ। ਪੰਜਵੇਂ ਕਿਹਾ ਕਿ ਮੈਂ ਸਕੂਲ ਆ ਰਿਹਾ ਸੀ, ਪਰ ਅਚਾਨਕ ਦਾਦੀ ਚਲ ਵੱਸੀ। ਹੈਡਮਾਸਟਰ ਨੇ ਪੁੱਛਿਆ, 'ਕੀ ਪਿਤਾ ਪਾਸੋਂ ਚਿੱਠੀ ਲਿਆ ਸਕਦਾ ਹੈ'? 'ਨਹੀਂ ਪਿਤਾ ਹੈ ਨਹੀਂ। ਫੇਰ ਉਹਦਾ ਗਾਰਡੀਅਨ ਕੌਣ ਹੈ? ਦਾਦੀ। ਦਾਦੀ ਤਾਂ ਮਰ ਚੁੱਕੀ ਏ, ਕਿਉਂ? ਉਹ ਦਾਦੀ ਹੋਰ ਸੀ', ਹੈਡਮਾਸਟਰ ਨੇ ਪੁੱਛਿਆ। ਇਕ ਜਣੇ ਦੀਆਂ ਕਿੰਨੀਆ ਕੁ ਦਾਦੀਆਂ ਹੋ ਸਕਦੀਐਂ, ਕੋਈ ਜਵਾਬ ਨਹੀਂ। ਤੂੰ ਆਪਣੇ ਗੁਆਂਢੀਆਂ ਪਾਸੋਂ ਚਿੱਠੀ ਲਿਆ ਸਕਦੈ? ਜੀ, ਨਹੀਂ ਲਿਆ ਸਕਦਾ। ਕਿਉਂ ਨਹੀਂ? ਕੋਈ ਵੀ ਗੁਆਂਢੀ ਪੜ੍ਹਣਾ ਲਿਖਣਾ ਨਹੀਂ ਜਾਣਦਾ, ਅਲਾਮਾਨ ਗਲੀ ਵਿਚ ਰਹਿੰਦਾ ਹਾਂ, ਜਿੱਥੋਂ ਦੇ ਲੋਕ ਬਹੁਤ ਅਨਪੜ੍ਹ ਹਨ। ਫੇਰ ਹੈਡਮਾਸਟਰ ਨੇ ਪੇਸ਼ਕਸ਼ ਕੀਤੀ ਕਿ ਅਨਪੜ੍ਹਾਂ ਦੀ ਆਬਾਦੀ ਵਿਚ ਕਿਸੇ ਟੀਚਰ ਨੂੰ ਭੇਜ ਦਿਆਂਗਾ ਜੋ ਆਂਢ-ਗੁਆਂਢ ਤੋਂ ਤਸਦੀਕ ਕਰ ਲਵੇਗਾ ਕਿ ਦਾਦੀ ਸਚਮੁੱਚ ਹੀ ਮਰੀ ਸੀ ਕਿ ਨਹੀਂ'। ਉਹ ਲੜਕਾ ਥੋੜ੍ਹੀ ਦੇਰ ਚੁੱਪ ਰਿਹਾ ਅਤੇ ਉਸ ਨੂੰ ਪਸੀਨਾ ਆ ਗਿਆ। ਫੇਰ ਉਸ ਨੇ ਜਵਾਬ ਦਿੱਤਾ ਕਿ ਗੁਆਂਢੀਆਂ ਨੂੰ ਸ਼ਾਇਦ ਪਤਾ ਹੀ ਨਹੀਂ ਕਿਉਂਕਿ ਦਾਦੀ ਪਿੰਡ ਮਰੀ ਸੀ। ਹੈਡਮਾਸਟਰ ਨੇ ਉਹਦੇ ਪੁੱਠੇ ਹੱਥ ਤੇ ਬੈਂਤ ਮਾਰਿਆ, ਉਹਨੂੰ ਗਲੀ ਦਾ ਕੁੱਤਾ ਕਿਹਾ ਤੇ ਸਜ਼ਾ ਸੁਣਾ ਦਿੱਤੀ : ਪੰਦਰਾਂ ਦਿਨਾਂ ਲਈ ਸਕੂਲ ਤੋਂ ਬਾਹਰ।

ਜਦੋਂ ਸਵਾਮੀਨਾਥਨ ਦੀ ਵਾਰੀ ਆਈ, ਉਹ ਵਿਚਾਰਿਆਂ ਵਾਂਗ ਏਧਰ-ਓਧਰ ਤਕ ਰਿਹਾ ਸੀ। ਰਾਜਮ ਸਭ ਤੋਂ ਅਗਲੇ ਬੈਂਚ ਤੇ ਬੈਠਾ ਸੀ, ਜੀ ਕਰੜਾ ਕਰਕੇ ਉਹਨੇ ਇਸ ਪਾਸੇ ਅੱਖਾਂ ਨਾ ਮੋੜੀਆਂ। ਬੜੀ ਦ੍ਰਿੜ੍ਹਤਾ ਨਾਲ ਉਹਨੇ ਨਜ਼ਰ ਬਲੈਕਬੋਰਡ ਤੇ ਜਮਾਈ ਰੱਖੀ। ਤਾਂ ਵੀ ਉਹਦੀ ਗਿੱਚੀ ਤੇ ਕੰਨ ਗੁਲਾਬੀ ਹੋਏ ਪਏ ਸਨ। ਇਹ ਦ੍ਰਿਸ਼ ਦਰਦਨਾਕ ਸੀ।

ਸਵਾਮੀਨਾਥਨ ਲਈ ਬੜੇ ਜੱਕੋਤੱਕੇ ਦਾ ਸਮਾਂ ਸੀ। ਕਿਤੇ ਉਹ ਆਪਣਾ ਸਿਰ ਮੋੜ ਕੇ ਆਪਣੀ ਨਜ਼ਰ ਮੇਰੇ ਉਪਰ ਗੱਡ ਨਾ ਦਏ। ਜੇ ਏਦਾਂ ਹੋਇਆਂ ਤਾਂ ਮੈਂ ਡੈਸਕ ਤੋਂ ਡਿਗ ਪਵਾਂਗਾ। ਗੁਲਾਬੀ ਕੰਨ ਤਿੰਨ ਕੁ ਬੈਚਾਂ ਦੀ ਵਿਥ ਤੇ ਸਨ, ਪਰ ਉਨ੍ਹਾਂ ਸਵਾਮੀਨਾਥਨ ਨੂੰ ਗੂੰਗਾ ਬਣਾ ਰਖਿਆ ਸੀ। ਕਾਸ਼ ਕੋਈ ਜਣਾ ਸਵਾਮੀਨਾਥਨ ਦੀਆਂ ਅੱਖਾਂ ਤੇ ਰਾਜਮ ਦੇ ਕੰਨਾਂ ਵਿਚ ਬਲੈਕਬੋਰਡ ਖੜਾ ਕਰ ਸਕੇ।

ਹੈਡਮਾਸਟਰ ਨੇ ਸਵਾਲ ਪੁੱਛਿਆ ਸੀ, ਜਵਾਬ ਵਿਚ ਉਹ ਬੋਲਾ ਹੋਇਆ ਪਿਆ ਸੀ। ਹੈਡਮਾਸਟਰ ਨੇ ਬੈਂਤ ਦਾ ਇਕ ਰੈਪਟਾ ਦਿੱਤਾ ਤੇ ਉਹ ਹੋਸ਼ ਵਿਚ ਆਇਆ।

'ਤੂੰ ਕਲ੍ਹ ਸਕੂਲ ਕਿਉਂ ਨਹੀਂ ਆਇਆ?' ਨਜ਼ਰ ਉਤਾਂਹ ਚੁਕ ਕੇ ਹੈਡਮਾਸਟਰ ਨੇ ਪੁੱਛਿਆ। ਪੈਂਦੀ ਸੱਟੇ ਸਵਾਮੀਨਾਥਨ ਨੂੰ ਸੁੱਝੀ ਕਿ ਕਹਾਂ ਕਿ ਮੈਂ ਗ਼ੈਰਹਾਜ਼ਰ ਨਹੀਂ ਸਾਂ। ਪਰ ਹਾਜ਼ਰੀ ਰਜਿਸਟਰ ਤਾਂ ਸਾਮ੍ਹਣੇ ਪਿਆ ਸੀ। ਇਹ ਨਹੀਂ, ਕਹਾਂ ਕਿ ਮੈਨੂੰ ਪੱਥਰ ਪਏ ਸਨ। ਮੈਂ ਆ ਰਿਹਾ ਸਾਂ, ਪਰ ਉਹਨਾਂ ਮੇਰੀ ਟੋਪੀ ਲਾਹ ਸਾੜ ਦਿੱਤੀ। ਜਦੋਂ ਮੈਂ ਫੇਰ ਵੀ ਆਉਣਾ ਚਾਹਿਆ ਤਾਂ ਉਹਨਾਂ ਮੈਨੂੰ ਫੜੀ ਰਖਿਆ . . . ਜਦੋਂ ਕੋਈ ਵੱਡਾ ਆਦਮੀ ਜੇਲ੍ਹ 'ਚ ਸੁਟਿਆ ਜਾਵੇ . . . ਮੈਂ ਹੈਰਾਨ ਹਾਂ ਕਿ ਤੁਸੀਂ ਅੰਗ੍ਰੇਜ਼ਾਂ ਦੇ ਗ਼ੁਲਾਮ ਹੋ . . . ਉਹਨਾਂ ਢਾਕੇ ਦੀ ਮਲਮਲ ਵਾਲਿਆਂ ਦੇ ਹੱਥ ਨਹੀਂ ਸਨ ਵੱਢੇ? . . . ਗ਼ੁਲਾਮਾਂ ਦੇ ਗ਼ੁਲਾਮ . . .' ਇਹੋ ਜਿਹੇ ਉੱਘੜ-ਦੁੱਘੜ ਕਾਰਣ ਉਹਦੇ ਦਿਮਾਗ਼ ਵਿਚ ਤੁਰੇ ਜਾ ਰਹੇ ਸਨ, ਪਰ ਇਸ ਵੇਲੇ ਵੀ ਉਹਨੇ ਇਹਨਾਂ ਨੂੰ ਨਾ ਪ੍ਰਗਟਾਉਣ ਵਿਚ ਹੀ ਸਮਝਦਾਰੀ ਸਮਝੀ। ਉਹਨੇ ਚਾਹਿਆ ਕਿ ਬਹਾਨਾ ਸਿਰ ਪੀੜ ਦਾ ਲਾਵਾਂ, ਪਰ ਇਹ ਤਾਂ ਪਹਿਲਾਂ ਹੀ ਕੁਝ ਹੋਰ ਜਣੇ ਲਾ ਚੁੱਕੇ ਸਨ। ਹੈਡਮਾਸਟਰ ਕੂਕਿਆ, "ਤੂੰ ਆਪਣੇ ਮੂੰਹੋਂ ਫੁੱਟੇਗਾਂ ਵੀ ਕਿ ਨਹੀਂ?" ਉਹਨੇ ਫੇਰ ਸਵਾਮੀਨਾਥਨ ਦੇ ਸੱਜੇ ਮੋਢੇ ਤੇ ਕਸ ਕੇ ਬੈਂਤ ਮਾਰਿਆ। ਸਵਾਮੀਨਾਥਨ ਅੱਖਾਂ 'ਚ ਹੰਝੂ ਭਰੀ ਉਹਨੂੰ ਬਿਟਰ ਬਿਟਰ ਵੇਖਦਾ ਰਿਹਾ। ਖੱਬੇ ਹੱਥ ਨਾਲ ਉਹ ਉਸ ਥਾਂ ਨੂੰ ਪਲੋਸਦਾ ਰਿਹਾ ਜਿੱਥੇ ਬੈਂਤ ਪਿਆ ਸੀ। ਜੇ ਤੂੰ ਮੇਰੇ ਸਵਾਲ ਦਾ ਜਵਾਬ ਦਿੱਤੇ ਬਿਨਾਂ ਏਦਾਂ ਬਿਟਰ ਬਿਟਰ ਵੇਖਦਾ ਰਹਿਓਂ ਤਾਂ ਮੈਂ ਤੈਨੂੰ ਜਾਨੋਂ ਮਾਰ ਦਿਆਂਗਾ।' ਹੈਡਮਾਸਟਰ ਚੀਕਿਆ।

'ਮੈਂ . . . ਮੈਂ . . . ਨਹੀਂ ਆ ਸਕਿਆ,' ਸਵਾਮੀਨਾਥਨ ਥਥਲਾਇਆ।

'ਤਾਂ ਇਹ ਗੱਲ ਏ?' ਹੈਡਮਾਸਟਰ ਨੇ ਪੁੱਛਿਆ ਤੇ ਫੇਰ ਇਕ ਮੁੰਡੇ ਨੂੰ ਕਿਹਾ, 'ਜਾਹ, ਚਪੜਾਸੀ ਨੂੰ ਸੱਦ ਲਿਆ।'

ਸਵਾਮੀਨਾਥਨ ਨੇ ਸੋਚਿਆ। 'ਕਿਉਂ ਭਲਾ, ਕੀ ਇਹ ਚਪੜਾਸੀ ਤੋਂ ਮੈਨੂੰ ਕੁਟਵਾਏਗਾ? ਜੇ ਇਹਨੇ ਇਹੋ ਜਿਹੀ ਗੱਲ ਕੀਤੀ ਤਾਂ ਮੈਂ ਇਹਨਾਂ ਸਾਰਿਆਂ ਨੂੰ ਦੰਦੀਆਂ ਵੱਢ ਕੇ ਮਾਰ ਸੁੱਟਾਂਗਾ' ਚਪੜਾਸੀ ਆ ਗਿਆ। ਹੈਡਮਾਸਟਰ ਨੇ ਕਿਹਾ 'ਡੈਸਕ ਤੇ ਖਲੋਤੇ ਏਸ ਬਦਮਾਸ਼ ਬਾਰੇ ਤੂੰ ਜੋ ਵੀ ਜਾਣਦੈ, ਦੱਸ ਦੇ।'

ਚਪੜਾਸੀ ਨੇ ਕੁਲਹਿਣੀ ਜਿਹੀ ਨਜ਼ਰ ਨਾਲ ਸਵਾਮੀਨਾਥਨ ਨੂੰ ਘੂਰਿਆ, ਫੇਰ ਗਲੇ ਵਿਚ ਘੁਰ-ਘੁਰ ਕੀਤੀ ਤੇ ਸਵਾਮੀਨਾਥਨ ਨੂੰ ਪੁੱਛਿਆ, 'ਮੈਂ ਤੈਨੂੰ ਵੇਖਿਆ ਨਹੀਂ ਸੀ ਸ਼ੀਸ਼ੇ ਤੋੜਦਿਆਂ?'

'ਮੇਰੇ ਕਮਰੇ ਦਾ ਰੋਸ਼ਨਦਾਨ?' ਹੈਡਮਾਸਟਰ ਨੇ ਉਮਾਹ ਵਿਚ ਆ ਕੇ ਪੁੱਛਿਆ।

ਹੁਣ ਬਚਾਉ ਦਾ ਕੋਈ ਮੌਕਾ ਨਹੀਂ ਸੀ। ਸਵਾਮੀਨਾਥਨ ਮੂਰਖਾਂ ਵਾਂਗ ਝਾਕਦਾ ਰਿਹਾ। ਉਹਦੀ ਪਿੱਠ ਤੇ ਇਕ ਬੈਂਤ ਹੋਰ ਠਾਹ ਕਰਕੇ ਵੱਜਾ। ਹੈਡਮਾਸਟਰ ਨੇ ਫੇਰ ਪੁੱਛਿਆ, 'ਕਿਉਂ ਓਇ ਡਾਕੂਆ, ਤੂੰ ਕੁਝ ਕਹਿਣਾ ਏ?' ਏਸ ਡਾਕੂ ਪਾਸ ਕਹਿਣ ਜੋਗਾ ਕੁਝ ਨਹੀਂ ਸੀ। ਇਹ

ਸਚ ਸੀ ਕਿ ਉਹਨੇ ਸ਼ੀਸ਼ੇ ਤੋੜੇ ਸਨ। ਉਹਨਾਂ ਵੇਖਿਆ ਵੀ ਸੀ। ਹੋਰ ਕਹਿਣ ਜੋਗਾ ਕੀ ਰਿਹਾ ਸੀ? ਅਚੇਤ ਹੀ ਉਹ ਵਿਦਰੋਹੀ ਹੋਇਆ ਪਿਆ ਸੀ ਤੇ ਆਪਣੇ ਉਪਰ ਲੱਗੇ ਇਲਜ਼ਾਮ ਤੋਂ ਮੁੱਕਰਨਾ ਨਹੀਂ ਚਾਹੁੰਦਾ ਸੀ। ਜਦੋਂ ਇਕ ਹੋਰ ਸੱਟ ਵੱਜੀ ਤਾਂ ਉਹਨੇ ਚੁਪ ਤੋੜੀ, ਜਨਾਬ ਮੈਨੂੰ ਨਾ ਮਾਰੋ, ਪੀੜ ਹੁੰਦੀ ਏ।' ਇਹ ਤਾਂ ਜਿਵੇਂ ਸੱਦਾ ਸੀ ਹੈਡਮਾਸਟਰ ਨੂੰ, ਉਹਨੇ ਚਾਰ ਬੈਂਤ ਹੋਰ ਠੋਕ ਦਿੱਤੇ। ਉਹਨੇ ਕਿਹਾ, 'ਏਥੇ ਹੀ ਖਲੋਤਾ ਰਹੁ। ਮੇਜ਼ ਉਪਰ ਤੇ ਝਾਕਦਾ ਰਹੁ ਮੂਰਖਾਂ ਵਾਗੂੰ ਜਿੰਨਾ ਚਿਰ ਤਕ ਮੈਂ ਤੇਰਾ ਨਾਵਾਂ ਨਹੀਂ ਕੱਟ ਦੇਂਦਾ।

ਬੈਂਤ ਵੱਜਣ ਨਾਲ ਸਵਾਮੀਨਾਥਨ ਦਾ ਅੰਗ ਅੰਗ ਜਲ ਰਿਹਾ ਸੀ। ਅਚਾਨਕ ਉਸ ਦਾ ਮਨ ਸਾਹਸ ਨਾਲ ਭਰ ਗਿਆ, ਅਜਿਹਾ ਸਾਹਸ ਜੋ ਘੋਰ ਨਿਰਾਸ਼ਾ ਵਿਚੋਂ ਪੈਦਾ ਹੁੰਦਾ ਹੈ। ਉਹਦੇ ਹੰਝੂ ਵਗਣ ਵਗਣ ਕਰਦੇ ਸਨ। ਉਹਨੇ ਹੰਝੂਆਂ ਨੂੰ ਰੋਕਿਆ, ਮੇਜ਼ ਤੋਂ ਹੇਠਾਂ ਛਾਲ ਮਾਰ ਦਿੱਤੀ, ਆਪਣੀਆਂ ਕਿਤਾਬਾਂ ਚੁਕ ਲਈਆਂ, ਤੇ ਇਹ ਬੁੜਬੁੜਾਉਂਦਿਆਂ ਬਾਹਰ ਚਲਾ ਗਿਆ, 'ਮੈਨੂੰ ਪਰਵਾਹ ਨਹੀ ਤੁਹਾਡੇ ਗੰਦੇ ਸਕੂਲ ਦੀ।'

ਤੇਰ੍ਹਾਂ

# ਐਮ. ਸੀ. ਸੀ.

I

ਛੇ ਹਫ਼ਤਿਆਂ ਬਾਦ ਰਾਜਮ ਸਵਾਮੀਨਾਥਨ ਦੇ ਘਰ ਇਹ ਕਹਿਣ ਆਇਆ ਕਿ ਜਾਹ, ਤੇਰੇ ਸਾਰੇ ਗੁਨਾਹ ਮਾਫ਼ ਕੀਤੇ। ਇਹ ਪਾਪ ਉਸ ਦੀਆਂ ਸਿਆਸੀ ਸਰਗਰਮੀਆਂ ਤੋਂ ਲੈ ਕੇ ਉਹਦੀ ਨਵੀਂ ਪ੍ਰਾਪਤੀ, ਬੋਰਡ ਹਾਈ ਸਕੂਲ ਦੀ ਆਬੋਹਵਾ ਤਕ ਕਈ ਪ੍ਰਕਾਰ ਦੇ ਸਨ। ਬੋਰਡ ਹਾਈ ਸਕੂਲ ਦੀ ਆਬੋਹਵਾ ਤੋਂ ਉਹਦਾ ਮਤਲਬ ਸੀ ਮੰਦ ਗਤੀ ਤੇ ਮੂਰਖਤਾ ਜੋ ਮਾਨਸਿਕ ਪਤਨ ਤੋਂ ਪੈਦਾ ਹੋਈਆਂ ਸਨ।

ਹੜਤਾਲ ਤੋਂ ਦੂਜੇ ਦਿਨ ਉਹ ਜਿਸ ਡਰਾਮਾਈ ਅੰਦਾਜ਼ ਵਿਚ ਅਲਬਰਟ ਮਿਸ਼ਨ ਸਕੂਲ ਤੋਂ ਨਿਕਲ ਆਇਆ ਸੀ, ਉਹ ਏਨੀ ਦ੍ਰਿੜ੍ਹਤਾ ਨਾਲ ਆਪਣੀ ਗੱਲ ਤੇ ਡਟਿਆ ਰਿਹਾ ਕਿ ਕੁਝ ਦਿਨ ਬਾਦ ਉਹਦਾ ਪਿਤਾ ਉਹਨੂੰ ਬੋਰਡ ਸਕੂਲ ਲੈ ਗਿਆ ਤੇ ਓਥੇ ਦਾਖ਼ਲ ਕਰਵਾ ਦਿੱਤਾ। ਏਥੇ ਸਵਾਮੀਨਾਥਨ ਦੀ ਹਾਲਤ ਗੈਰਯਕੀਨੀ ਸੀ। ਉਹਨੂੰ ਪਤਾ ਹੀ ਨਾ ਲਗਦਾ ਕਿ ਨਵੇਂ ਸਕੂਲ ਵਿਚ ਮੈਂ ਖ਼ੁਸ਼ ਹਾਂ ਜਾਂ ਨਹੀਂ। ਜਦੋਂ ਕੋਈ ਕਿਸੇ ਸਕੂਲ ਵਿਚ ਨਵਾਂ ਨਵਾਂ ਦਾਖ਼ਲ ਹੁੰਦਾ ਹੈ ਤਾਂ ਉਹਦੇ ਬਾਰੇ ਜਿਗਿਆਸਾ ਜਾਗਦੀ ਹੈ। ਸੋ, ਉਹਦੇ ਬਾਰੇ ਵੀ ਜਾਗੀ। ਉਹਨੂੰ ਇਹ ਵੇਖ ਕੇ ਬੜੀ ਤਸੱਲੀ ਹੋਈ ਕਿ ਮੈਂ ਦੂਜੀ ਫਾਰਮ-ਸੀ ਦੇ ਆਕਰਸ਼ਨ ਦਾ ਕੇਂਦਰ ਬਣਿਆ ਹੋਇਆ ਹਾਂ। ਅਸਲੋਂ ਨਵੇਂ ਚਿਹਰੇ ਉਹਦੇ ਆਲੇ-ਦੁਆਲੇ ਝੁਰਮਟ ਪਾ ਲੈਂਦੇ, ਉਹਦੇ ਵਲ ਵੇਖਦੇ ਰਹਿੰਦੇ, ਉਹਦੀਆਂ ਗੱਲਾਂ ਸੁਣਦੇ ਰਹਿੰਦੇ। ਹਾਲਾਂ ਉਹਨੇ ਕੁਝ ਕੁ ਇਹੋ ਜਿਹੇ ਯਾਰ ਨਹੀਂ ਸਨ ਬਣਾਏ ਜਿਨ੍ਹਾਂ ਨੂੰ ਉਹ ਆਪਣਾ ਜਿਗਰੀ ਕਹਿ ਸਕੇ। ਉਹਨੂੰ ਹਾਲੇ ਵੀ ਯਕੀਨ ਨਹੀਂ ਸੀ ਕਿ ਅਲਬਰਟ ਸਕੂਲ ਵਾਲੀਆਂ ਯਾਰੀਆਂ ਓਸੇ ਤਰ੍ਹਾਂ ਕਾਇਮ ਹਨ, ਭਾਵੇਂ ਜੂਨ ਵਿਚ ਸਕੂਲ ਖੁਲ੍ਹਾ ਤਾਂ ਹਾਣੀ ਬਦਲ ਚੁੱਕੇ ਸਨ। ਸ਼ੰਕਰ ਤਾਂ ਅਦਿੱਸ ਹੋ ਚੁੱਕਾ ਸੀ। ਲੋਕੀਂ ਕਹਿੰਦੇ ਸਨ ਉਹਦੇ ਬਾਪ ਦੀ ਬਦਲੀ ਹੋ ਗਈ ਹੈ, ਸੋਮੂ ਫੇਲ੍ਹ ਹੋ ਗਿਆ ਜਿਸਦਾ ਮਤਲਬ ਸੀ ਉਹ ਢਾਣੀ ਵਿਚੋਂ ਆਪਣੇ ਆਪ ਖ਼ਾਰਜ ਹੋ ਗਿਆ। ਇਸ ਮਾਮਲੇ ਵਿਚ ਜੋ ਕਾਨੂੰਨ ਸੀ ਉਹ ਬੜਾ ਅਮੋੜ ਸੀ। ਮੂੰਗਫਲੀ ਪਾਸ ਹੋ ਗਿਆ ਸੀ, ਪਰ ਪੂਰੇ ਤਿੰਨਾਂ ਮਹੀਨਿਆਂ ਬਾਦ ਲੋਟ ਆਇਆ। ਆਪਣੇ ਨਾਲ ਲੈ ਕੇ ਆਇਆ ਕਿੰਨੇ ਸਾਰੇ ਮੈਡੀਕਲ ਸਰਟੀਫਿਕੇਟ, ਵਜ੍ਹਾ ਬਿਆਨ ਕਰਨ ਵਾਲੀਆਂ ਲਿਖਤਾਂ ਤੇ ਮਾਫ਼ੀਆਂ-ਰਿਆਇਤਾਂ। ਹੁਣ ਉਹਨੂੰ ਸੌ ਤਰ੍ਹਾਂ ਦੇ ਫਿਕਰ ਸਨ। ਉਹ

ਆਪਣੇ ਪੁਰਾਣੇ ਦੋਸਤਾਂ ਲਾਗਿਓਂ ਅਜਨਬੀ ਵਾਂਗੂੰ ਲੰਘ ਜਾਂਦਾ। ਸਿਰਫ਼ ਰਾਜਮ ਤੇ ਮਨੀ ਹੀ ਸਾਬਤ ਬਚੇ ਸਨ ਸਵਾਮੀਨਾਥਨ ਲਈ। ਮਨੀ ਤਾਂ ਉਹਨੂੰ ਹਰ ਰੋਜ਼ ਮਿਲਦਾ। ਪਰ, ਰਾਜਮ ਨੇ ਉਸੇ ਦਿਨ ਉਸ ਨਾਲ ਬੋਲਣਾ ਛੱਡ ਦਿੱਤਾ ਜਿਸ ਦਿਨ ਉਹਨੂੰ ਉਹਦੇ ਸਿਆਸੀ ਕੰਮਕਾਰ ਦਾ ਪਤਾ ਲੱਗਾ ਸੀ।

ਅਜ ਸਵਾਮੀਨਾਥਨ ਆਪਣੇ ਘਰ ਦੀ ਹਨੇਰੀ ਜਿਹੀ ਨੁੱਕਰ ਵਿਚ ਬੈਠਾ ਗੱਤੇ ਦੇ ਡੱਬੇ ਤੇ ਐਨਕਾਂ ਦੇ ਸ਼ੀਸ਼ਿਆਂ ਨਾਲ ਕੈਮਰਾ ਬਣਾਉਣ ਦਾ ਯਤਨ ਕਰ ਰਿਹਾ ਸੀ। ਉਹ ਛੇਕ ਵਿਚ ਲੈਂਜ਼ ਟਿਕਾਉਣ ਦੀ ਕੋਸ਼ਿਸ਼ ਵਿਚ ਸੀ। ਛੇਕ ਕੁਝ ਜ਼ਿਆਦਾ ਵੱਡਾ ਸੀ। ਉਸ ਵਿਚ ਲੈਂਜ਼ ਫਿਟ ਕਰਦਿਆਂ ਉਹ ਛਿੱਥਾ ਪੈਣ ਹੀ ਵਾਲਾ ਸੀ ਜਦੋਂ ਉਹਨੂੰ ਆਪਣਾ ਨਾਂ ਲੈ ਕੇ ਬੁਲਾਉਂਦੀ ਇਕ ਜਾਣੀ-ਪਛਾਣੀ ਆਵਾਜ਼ ਸੁਣਾਈ ਦਿੱਤੀ। ਉਹ ਦੌੜ ਕੇ ਦਰਵਾਜ਼ੇ ਤਕ ਗਿਆ।

'ਹੈਲੋ ਰਾਜਮ, ਤੂੰ ਮੈਨੂੰ ਪਹਿਲੋ ਕਿਉਂ ਨਾ ਦੱਸਿਆ ਕਿ ਆ ਰਿਹਾ ਏਂ?'

'ਆਹ ਕੀ ਏ ਤੇਰੇ ਹੱਥ ਵਿਚ?' ਰਾਜਮ ਨੇ ਪੁੱਛਿਆ।

'ਕੁਝ ਨਹੀਂ,' ਸਵਾਮੀਨਾਥਨ ਬੋਲਿਆ ਤੇ ਸੰਗ ਜਿਹਾ ਗਿਆ।

'ਲਿਆ, ਲਿਆ, ਵੇਖਣ ਦੇ ਮੈਨੂੰ।'

'ਇਹ ਕੁਝ ਵੀ ਨਹੀਂ,' ਸਵਾਮੀਨਾਥਨ ਨੇ ਕਿਹਾ ਤੇ ਡੱਬਾ ਉਹਨੂੰ ਫੜਾ ਦਿੱਤਾ।

ਰਾਜਮ ਗੱਤੇ ਦੇ ਡੱਬੇ ਵਿਚਲੇ ਛੇਕ ਥਾਣੀ ਦੁਨੀਆ ਦਾ ਝਾਕਾ ਲੈ ਰਿਹਾ ਸੀ, ਤਾਂ ਸਵਾਮੀਨਾਥਨ ਨੇ ਦੱਸਿਆ, 'ਸਾਡੀ ਜਮਾਤ ਦੇ ਅਕਬਰ ਅਲੀ ਨੇ ਕਮਾਲ ਦਾ ਕੈਮਰਾ ਬਣਾਇਆ ਏ।'

'ਅੱਛਾ? ਕੀ ਕਰਦੈ ਉਸ ਕੈਮਰੇ ਨਾਲ?'

'ਕਿੰਨੀਆਂ ਸਾਰੀਆਂ ਫੋਟੋਆਂ ਖਿੱਚੀਆਂ ਨੇ ਉਸ ਨਾਲ।'

'ਸਚਮੁਚ, ਫੋਟੋਆਂ, ਕਿਸ ਦੀਆਂ?'

'ਉਹਨੇ ਮੈਨੂੰ ਵਿਖਾਈਆਂ ਨਹੀਂ ਅਜੇ, ਪਰ ਸ਼ਾਇਦ ਮਕਾਨਾਂ, ਲੋਕਾਂ ਤੇ ਰੁੱਖਾਂ ਦੀਆਂ ਫੋਟੋਆਂ ਨੇ।'

ਰਾਜਮ ਦਰਵਾਜ਼ੇ ਦੀਆਂ ਪੌੜੀਆਂ ਤੇ ਬਹਿ ਗਿਆ। ਪੁੱਛਿਆ, 'ਤੇ ਇਹ ਅਕਬਰ ਅਲੀ ਕੌਣ ਏ?'

'ਬੜਾ ਵਧੀਆ ਮੁਸਲਮਾਨ ਲੜਕਾ ਏ, ਸਾਡੀ ਜਮਾਤ ਦਾ ਏ।'

'ਬੋਰਡ ਹਾਈ ਸਕੂਲ ਵਿਚ?' ਉਹਦੀ ਆਵਾਜ਼ ਮਜ਼ਾਕੀਆ ਲਗ ਰਹੀ ਸੀ। ਸਵਾਮੀਨਾਥਨ ਨੇ ਇਸ ਸਵਾਲ ਨੂੰ ਨਾ ਗੌਲਣਾ ਹੀ ਬਿਹਤਰ ਸਮਝਿਆ। 'ਉਸ ਕੋਲ ਬਾਈਸਿਕਲ ਏ। ਉਹ ਬਹੁਤ ਵਧੀਆ ਮੁਸਲਮਾਨ ਏ। ਕਹਿੰਦੈ ਮੁਹੰਮਦ ਗਜ਼ਨੀ ਤੇ ਔਰੰਗਜ਼ੇਬ ਗੁੰਡੇ ਬਦਮਾਸ਼ ਸਨ।'

'ਤੇਰੇ ਪਾਸ ਕੀ ਵਜ੍ਹਾ ਏਦਾਂ ਸੋਚਣ ਦੀ?'

'ਉਹਨਾਂ ਮੰਦਰ ਨਹੀਂ ਸੀ ਢਾਹੇ, ਹਿੰਦੂਆਂ ਨੂੰ ਤਸੀਹੇ ਨਹੀਂ ਸੀ ਦਿੱਤੇ? ਕੀ ਤੂੰ ਸੋਮਨਾਥਪੁਰ ਦੇ ਦੇਵਤੇ ਨੂੰ ਭੁਲ ਗਿਐ?. . . '

'ਅਸੀਂ ਬ੍ਰਾਹਮਣ ਇਸ ਦੇ ਯੋਗ ਹਾਂ ਤੇ ਕੁਝ ਹੋਰ ਦੇ ਵੀ,' ਰਾਜਮ ਨੇ ਕਿਹਾ। 'ਸਾਡੇ ਘਰ ਵਿਚ ਮੇਰੇ ਪਿਤਾ ਜੀ ਪੂਰਨਮਾਸ਼ੀ ਦੀ ਪਰਵਾਹ ਹੀ ਨਹੀਂ ਕਰਦੇ, ਵੱਡੇ ਵਡੇਰਿਆਂ ਦੇ ਸਾਲਾਨਾ ਸਰਾਧ ਨਹੀਂ ਹੁੰਦੇ।' ਉਹ ਵਾਦ ਵਿਵਾਦ ਦੇ ਮੂਡ ਵਿਚ ਸੀ। ਸਵਾਮੀਨਾਥਨ ਨੂੰ ਇਹ ਗੱਲਾਂ

ਸੱਚੀਆਂ ਲੱਗੀਆਂ ਤੇ ਉਹ ਚੁਪ ਰਿਹਾ। ਰਾਜਮ ਨੇ ਕਿਹਾ, ਇਕ ਗੱਲ ਮੈਂ ਤੈਨੂੰ ਦੱਸ ਦਿਆਂ, ਇਹੋ ਜਿਹੀ ਭਾਵਨਾ ਤੇਰੇ 'ਚ ਬੋਰਡ ਹਾਈ ਸਕੂਲ ਨੇ ਪੈਦਾ ਕੀਤੀ ਏ।'

ਸਵਾਮੀਨਾਥਨ ਨੇ ਮਹਿਸੂਸ ਕੀਤਾ ਕਿ ਸਲਾਮਤੀ ਇਸ ਵਿਚ ਹੈ ਕਿ ਮੈਂ ਇਸ ਨਾਲ ਸਹਿਮਤ ਹੋ ਜਾਵਾਂ। 'ਇਕ ਤਰ੍ਹਾਂ ਨਾਲ ਤੂੰ ਠੀਕ ਕਹਿ ਰਿਹੈ। ਮੈਨੂੰ ਵੀ ਬੋਰਡ ਹਾਈ ਸਕੂਲ ਪਸੰਦ ਨਹੀਂ।'

'ਫੇਰ ਤੂੰ ਓਥੇ ਚਲਾ ਕਿਉਂ ਗਿਆ? ਕਿਉਂ ਦਾਖਲਾ ਲੈ ਲਿਆ ਓਥੇ?'

'ਕੋਈ ਚਾਰਾ ਨਹੀਂ ਸੀ। ਤੂੰ ਵੇਖ ਹੀ ਲਿਆ ਸਾਡਾ ਹੈਡਮਾਸਟਰ ਕਿੰਨਾ ਹੈਵਾਨ ਬਣਿਆ ਹੋਇਆ ਸੀ, ਮੇਰੀ ਥਾਵੇਂ ਤੂੰ ਹੁੰਦਾ ਤਾਂ ਉਹਦੇ ਮੂੰਹ ਤੇ ਠੁਡ ਮਾਰ ਦੇਂਦੋ।'

'ਆਪਣੀ ਏਸ ਫੂਕ ਨਾਲ ਰਾਜਮ ਠੰਢਾ ਨਾ ਪਿਆ। 'ਜੇ ਮੈਂ ਤੇਰੀ ਥਾਂ ਹੁੰਦਾ ਤਾਂ ਮੈਂ ਉਸ ਸਿਆਸਤ ਤੇ ਹੜਤਾਲ ਤੋਂ ਦੂਰ ਹੀ ਰਹਿੰਦਾ।' ਉਹਦਾ ਪਿਤਾ ਸਰਕਾਰੀ ਮੁਲਾਜ਼ਮ ਸੀ, ਇਸ ਲਈ ਉਹਦਾ ਪਰਿਵਾਰ ਸਿਆਸਤ ਦਾ ਵਿਰੋਧੀ ਸੀ।

ਸਵਾਮੀਨਾਥਨ ਨੇ ਕਿਹਾ, ' ਤੂੰ ਠੀਕ ਕਹਿ ਰਿਹੈ। ਹੜਤਾਲ ਵਾਲੇ ਦਿਨ ਮੈਨੂੰ ਘਰ ਹੀ ਰਹਿਣਾ ਚਾਹੀਦਾ ਸੀ।' ਸਵਾਮੀਨਾਥਨ ਅਸਲੋਂ ਥੱਲੇ ਲਗ ਗਿਆ। ਰਾਜਮ ਉਪਰ ਇਸਦਾ ਬਹੁਤ ਪ੍ਰਭਾਵ ਪਿਆ। ਉਹਨੇ ਫੌਰਨ ਹੀ ਕਿਹਾ ਕਿ ਮੈਂ ਸਵਾਮੀਨਾਥਨ ਦੇ ਪਿਛਲੇ ਗੁਨਾਹ ਮਾਫ਼ ਕਰ ਦੇਣ ਲਈ ਤਿਆਰ ਹਾਂ ਤੇ ਇਸ ਗੱਲ ਨੂੰ ਵੀ ਪਰੋਖੇ ਕਰ ਦੇਂਦਾ ਹਾਂ ਕਿ ਉਹ ਬੋਰਡ ਹਾਈ ਸਕੂਲ ਦਾ ਹੈ। ਉਹ ਫੇਰ ਪੁਰਾਣੇ ਦੋਸਤਾਂ ਜੇਹੇ ਹੋ ਗਏ। ' ਹੁਣ ਤੇਰਾ ਕ੍ਰਿਕਟ ਟੀਮ ਬਾਰੇ ਕੀ ਖਿਆਲ ਏ?' ਰਾਜਮ ਨੇ ਪੁੱਛਿਆ।

ਸਵਾਮੀਨਾਥ ਨੇ ਕਦੀ ਇਹ ਨਹੀਂ ਸੋਚਿਆ ਸੀ ਕਿ ਉਹ ਵੀ ਕ੍ਰਿਕਟ ਖੇਡ ਸਕਦਾ ਹੈ, ਉਹ ਹਾਬਜ਼, ਬ੍ਰੈਡਮੈਨ ਤੇ ਦਲੀਪ ਵਰਗੇ ਖਿਡਾਰੀਆਂ ਦੇ ਨਾਵਾਂ ਤੋਂ ਜਾਣੂ ਸੀ ਅਤੇ ਰਾਜਮ ਵਾਂਗ ਉਹਨਾਂ ਦੇ ਸਕੋਰ ਵੀ ਚੇਤੇ ਰਖਣ ਦਾ ਜਤਨ ਕਰਦਾ ਸੀ, ਪਰ ਬੇਮਤਲਬ। ਰਾਜਮ ਵਾਂਗ ਉਹ ਕ੍ਰਿਕਟ ਖਿਡਾਰੀਆਂ ਦੀਆਂ ਤਸਵੀਰਾਂ ਵੀ ਪੁੱਛ ਲੈਂਦਾ ਤੇ ਆਪਣੇ ਐਲਬਮ ਵਿਚ ਚਿਪਕਾ ਲੈਂਦਾ, ਭਾਵੇਂ ਦਿਲੋਂ ਉਹ ਇਹਨਾਂ ਤਸਵੀਰਾਂ ਨੂੰ ਵਿਸ਼ੇਸ਼ ਮਹੱਤਵ ਨਹੀਂ ਦੇਂਦਾ ਸੀ। ਇਹ ਤਸਵੀਰਾਂ ਇਕੋ ਜਿਹੀਆਂ ਅਕਾਊ ਸਨ। ਕਈ ਵਾਰ ਉਹਨੂੰ ਮਹਿਸੂਸ ਹੁੰਦਾ ਕਿ ਇੱਕੋ ਹੀ ਤਸਵੀਰ ਕਈ ਸਫ਼ਿਆਂ ਤੇ ਚਿਪਕਾ ਦਿੱਤੀ ਗਈ ਹੈ।

"ਨਹੀਂ, ਰਾਜਮ, ਮੈਂ ਨਹੀਂ ਸਮਝਦਾ ਕਿ ਮੈਂ ਕ੍ਰਿਕਟ ਖੇਡ ਸਕਦਾ ਹਾਂ। ਮੈਨੂੰ ਖੇਡਣਾ ਆਉਂਦਾ ਹੀ ਨਹੀਂ।'

ਰਾਜਮ ਨੇ ਕਿਹਾ 'ਹਰ ਕੋਈ ਏਦਾਂ ਹੀ ਸੋਚਦਾ ਹੈ। ਸ਼ਾਇਦ ਹਾਬਜ਼ ਵੀ ਪਹਿਲਾਂ ਪਹਿਲ ਏਦਾਂ ਹੀ ਸੰਗਦਾ ਸੀ। ਜਦੋਂ ਪਹਿਲਾਂ ਪਹਿਲ ਬੈਟ ਹੱਥ ਵਿਚ ਫੜ ਕੇ ਉਹਨੇ ਘੁਮਾਉਣਾ ਸ਼ੁਰੂ ਕੀਤਾ, ਉਸ ਤੋਂ ਪਹਿਲਾਂ ਉਹਨੂੰ ਵੀ ਆਪਣੇ ਆਪ ਤੇ ਸ਼ਕ ਸੀ।'

'ਅਸੀਂ ਬਹੁਤ ਸਾਰੀਆਂ ਟੀਮਾਂ ਨੂੰ ਚੈਲੰਜ ਦੇ ਸਕਦੇ ਹਾਂ, ਆਪਣੇ ਸਕੂਲ ਦੀ ਟੀਮ ਨੂੰ ਵੀ, ਉਹ ਸਮਝਦੇ ਨੇ ਉਹਨਾਂ ਨੂੰ ਕੋਈ ਹਰਾ ਨਹੀਂ ਸਕਦਾ।'

'ਕੀ ਕਿਹਾ ! ਬੋਰਡ ਸਕੂਲ ਦੇ ਉਲੂ-ਬਾਟੇ ਇਹ ਸੋਚਦੇ ਨੇ ! ਅਸੀਂ ਉਹਨਾਂ ਨੂੰ ਬੁਰੀ ਤਰ੍ਹਾਂ ਕੁੱਟਾਂਗੇ। ਹਾਂ, ਬਿਲਕੁਲ।'

'ਅਸੀਂ ਨਾਂ ਕੀ ਰਖਾਂਗੇ?'

'ਤੈਨੂੰ ਨਹੀਂ ਪਤਾ? ਨਾ ਹੋਵੇਗਾ ਦੀ ਐਮ. ਸੀ. ਸੀ.,' ਰਾਜਮ ਨੇ ਕਿਹਾ।

ਪਰ, ਇਹ ਤਾਂ ਹਾਬਜ਼ ਦੀ ਟੀਮ ਦਾ ਨਾਂ ਏ, ਹੈ ਕਿ ਨਾ? ਜੇ ਅਸੀਂ ਉਹਨਾਂ ਦਾ ਨਾਂ ਵਰਤਣਾ ਸ਼ੁਰੂ ਕਰ ਦਿੱਤਾ ਤਾਂ ਉਹ ਸਾਡੇ ਤੇ ਮੁਕੱਦਮਾ ਕਰ ਦੇਣਗੇ।'

'ਕੌਣ ਕਹਿੰਦੈ ਇਹ? ਜੇ ਅਸੀਂ ਕਿਸੇ ਮੁਸੀਬਤ ਵਿਚ ਫਸ ਗਏ ਤਾਂ ਮੈਂ ਜੱਜ ਦੇ ਸਾਮ੍ਹਣੇ ਬਿਆਨ ਦੇਵਾਂਗਾ ਕਿ ਐਮ. ਸੀ. ਸੀ ਦਾ ਮਤਲਬ ਹੈ ਮਾਲਗੁੜੀ ਕ੍ਰਿਕਟ ਕਲੱਬ।'

ਸਵਾਮੀਨਾਥਨ ਨੂੰ ਰਤਾ ਕੁ ਨਿਰਾਸ਼ਾ ਹੋਈ। ਭਾਵ ਐਮ. ਸੀ. ਸੀ. ਦਾ ਨਾਂ ਵਾਹ ਵਾਹ ਰੋਬ੍ਹ ਦਾਬ ਵਾਲਾ ਜਾਪਦਾ ਸੀ, ਪਰ ਮਾਲਗੁੜੀ ਕ੍ਰਿਕਟ ਕਲੱਬ ਕੁਝ ਨਿਮਾਣਾ ਜਿਹਾ ਜਾਪਿਆ। 'ਰਾਜਮ, ਮੇਰਾ ਖਿਆਲ ਏ ਕੋਈ ਹੋਰ ਨਾਂ ਸੋਚੀਏ।

'ਤੂੰ ਕੋਈ ਨਾਂ ਦੱਸ?'

'ਮੈਂ ਕਹਾਂਗਾ ਕਿ "ਫਰੈਂਡਜ਼ ਇਲੈਵਨ" ਨਾਂ ਰਖੀਏ।'

'ਫਰੈਂਡਜ਼ ਇਲੈਵਨ।'

'ਜਾਂ "ਜੰਪਿੰਗ ਸਟਾਰਜ਼"?' ਸਵਾਮੀਨਾਥਨ ਬੋਲਿਆ।

'ਇਹ ਵੀ ਮਾੜਾ ਨਹੀਂ, ਬਿਲਕੁਲ ਮਾੜਾ ਨਹੀਂ।'

ਮੇਰਾ ਖਿਆਲ ਏ ਆਪਣੀ ਟੀਮ ਲਈ 'ਜੰਪਿੰਗ ਸਟਾਰ' ਨਾਂ ਬੜਾ ਸ਼ਾਨਦਾਰ ਰਹੇਗਾ।'

ਰਾਜਮ ਦੇ ਸਾਹਵੇਂ ਅਖ਼ਬਾਰੀ ਰਿਪੋਰਟ ਦਾ ਨਕਸ਼ਾ ਉਭਰਿਆ।

"ਸਰਕਾਰ ਤਾਂ ਲਗਦੈ ਦੁਨੀਆ ਦੀ ਹਰ ਚੀਜ਼ ਤੇ ਟੈਕਸ ਲਾ ਦੇਂਦੀ ਹੈ। ਮੇਰੇ ਪਿਤਾ ਜੀ ਦੀ ਤਨਖਾਹ ਪੰਜ ਕੁ ਸੌ ਰੁਪਏ ਹੈ। ਪਰ ਲਗਭਗ ਦੋ ਸੌ ਤੇ ਕੁਝ ਉਪਰ ਸਰਕਾਰ ਲੈ ਜਾਂਦੀ ਹੈ। ਪਰ, ਤੂੰ ਕਿਉਂ ਸੋਚਦੈਂ ਕਿ ਸਾਨੂੰ ਟੈਕਸ ਦੇਣਾ ਪਏਗਾ?'

'ਮੇਰਾ ਮਤਲਬ ਏ ਕਿ ਜੇ ਅਸੀਂ ਟੈਕਸ ਨਾ ਦਿੱਤਾ ਤਾਂ ਸਰਕਾਰ ਸਾਡੀ ਟੀਮ ਜਾਂ ਇਹਦੇ ਨਾਂ ਨੂੰ ਮਾਨਤਾ ਹੀ ਨਹੀਂ ਦੇਵੇਗੀ। ਏਦਾਂ ਕਈ ਤਰ੍ਹਾਂ ਦੇ ਝਮੇਲੇ ਪੈਦਾ ਹੋ ਸਕਦੇ ਨੇ।'

'ਫਰਜ਼ ਕਰੋ ਅਸੀਂ ਦੋ ਨਾਂ ਰਖ ਲੈਂਦੇ ਹਾਂ?' ਰਾਜਮ ਨੇ ਪੁੱਛਿਆ।

'ਏਦਾਂ ਨਹੀਂ ਕਰੀਦਾ।'

'ਮੈਨੂੰ ਬਹੁਤ ਸਾਰੀਆਂ ਟੀਮਾਂ ਦਾ ਪਤੈ ਜਿਨ੍ਹਾਂ ਦੋ-ਦੋ ਨਾਂ ਰੱਖੇ ਹੋਏ ਨੇ। ਜਦੋਂ ਮੈਂ ਬਿਸ਼ਪ ਵਾਲਰ ਸਕੂਲ ਵਿਚ ਸਾਂ, ਤਾਂ ਸਾਡੀ ਕ੍ਰਿਕਟ ਟੀਮ ਦਾ ਨਾਂ ਸੀ . . . . ਯਾਦ ਨਹੀਂ ਆ ਰਿਹਾ ਉਹ ਨਾਂ, ਮੇਰਾ ਖਿਆਲ ਹੈ ਅਸੀਂ ਉਹਨੂੰ 'ਕ੍ਰਿਕਟ ਇਲੈਵਨ' ਅਤੇ 'ਵਾਲਰ 'ਜ਼ ਕ੍ਰਿਕਟ ਇਲੈਵਨ' ਕਹਿੰਦੇ ਸਾਂ। ਤੂੰ ਵੇਖਿਐ, ਇਕ ਨਾਂ ਆਮ ਵਰਤੋਂ ਲਈ ਤੇ ਦੂਜਾ ਮੈਚਾਂ ਲਈ।'

'ਤੁਹਾਡੀ ਵਾਲਰ 'ਜ਼ ਵਰਗੀ ਅਮੀਰ ਟੀਮ ਲਈ ਇਹ ਠੀਕ ਹੈ। ਪਰ, ਸੋਚ ਜੇ ਸਰਕਾਰ ਸਾਥੋਂ ਜੇ ਟੈਕਸ ਮੰਗੇ ਤਾਂ?'

ਇਸ ਨੁਕਤੇ ਤੇ ਅੱਪੜ ਕੇ ਰਾਜਮ ਨੇ ਮਹਿਸੂਸ ਕੀਤਾ ਕਿ ਕ੍ਰਿਕਟ ਟੀਮ ਸ਼ੁਰੂ ਕਰਨਾ ਦੁਨੀਆ ਵਿਚ ਬਹੁਤ ਗੁੰਝਲਦਾਰ ਸਮੱਸਿਆ ਹੈ। ਉਹਨੇ ਤਾਂ ਇਹੋ ਚਾਹਿਆ ਸੀ ਕਿ ਆਪਣੇ ਵਿਹੜੇ ਨਾਲ ਲਗਕੇ ਮੈਦਾਨ ਵਿਚ ਦਰਜਨ ਕੁ ਮੁੰਡੇ ਇਕੱਠੇ ਕਰਾਂਗੇ ਤੇ ਖੇਡਾਂਗੇ, ਦੁਨੀਆਂ ਨੂੰ ਵੰਗਾਰਾਂਗੇ, ਪਰ ਏਥੇ ਤਾਂ ਅਮੁਕ ਮੁਸੀਬਤਾਂ ਸਨ, ਨਾਂ ਰੱਖਣ ਤੋਂ ਲੈ ਕੇ ਸਰਕਾਰ ਨੂੰ ਟੈਕਸ ਦੇਣ ਤਕ, ਵਗੈਰਾ ਵਗੈਰਾ। ਇਹ ਟੈਕਸ ਵਾਲੀ ਗੱਲ ਉਹਨੂੰ ਅਸਲੋਂ ਅਲੋਕਾਰ ਜਾਪੀ। ਜਾਪਦਾ ਸੀ ਸਰਕਾਰ ਨੂੰ ਪਤਾ ਹੀ ਨਹੀਂ ਕਿ ਉਹਨੂੰ ਕਿਸ ਮਾਮਲੇ ਵਿਚ ਦਖਲ ਦੇਣਾ ਚਾਹੀਦੈ ਤੇ ਕਿਸ ਮਾਮਲੇ ਵਿਚ ਨਹੀਂ। ਕੁਝ ਛਿਣਾਂ ਲਈ ਉਹਨੂੰ ਗਾਂਧੀ ਨਾਲ ਹਮਦਰਦੀ ਹੋ ਗਈ, ਬੇਸ਼ਕ ਉਹ ਸਰਕਾਰ ਦੇ ਪੂਰੀ ਤਰ੍ਹਾਂ ਖਿਲਾਫ਼ ਸੀ।

ਜਾਪਦਾ ਸੀ ਮੁਸੀਬਤਾਂ ਬਾਰੇ ਸੋਚਣ ਵਿਚ ਸਵਾਮੀਨਾਥਨ ਮਾਹਿਰ ਸੀ। 'ਉਹਨੇ ਕਿਹਾ,

ਜੇ ਅਸੀਂ ਖੇਡਣਾ ਚਾਹੁੰਦੇ ਹਾਂ ਤਾਂ ਟੈਕਸ ਕਿਹਨੂੰ ਦਿਆਂਗੇ? ਬਾਦਸ਼ਾਹ ਬਹਾਦਰ ਜਾਂ ਵਾਇਸਰਾਏ ਸਾਹਿਬ ਨੂੰ? ਸਰਕਾਰ ਕੌਣ ਹੈ? ਜੇ ਕਿਸੇ ਨੇ ਝੂਠ ਮੂਠ ਸਰਕਾਰ ਬਣ ਕੇ ਸਾਥੋਂ ਪੈਸੇ ਲਏ, ਸਾਨੂੰ ਧੋਖਾ ਦਿੱਤਾ ਤਾਂ ਕੀ ਕਰਾਂਗੇ। ਸ਼ਾਇਦ, ਉਹਨਾਂ ਨੂੰ ਪੈਸੇ ਮਨੀਆਰਡਰ ਰਾਹੀਂ ਭੇਜਣੇ ਪੈਣਗੇ। ਗਵਰਨਰ ਸਾਹਿਬ ਨੂੰ? ਇਹ ਤਾਂ ਦੇਸ਼ ਨਾਲ ਧ੍ਰੋਹ ਹੋਵੇਗਾ? ਨਾਲੇ, ਟੈਕਸ ਦੀ ਕੁਲ ਰਕਮ ਕੀ ਹੋਵੇਗੀ?"

## 2

ਉਹ ਰਾਜਮ ਦੇ ਕਮਰੇ ਵਿਚ ਉਹਦੇ ਮੇਜ਼ ਦੁਆਲੇ ਬੈਠੇ ਸਨ। ਮਨੀ ਦੇ ਸਾਮ੍ਹਣੇ ਮੈਸਰਜ਼ ਬਿੰਨਸ ਦਾ ਸੂਚੀ-ਪਤਰ ਸੀ। ਇਹ ਖੇਡ ਦਾ ਸਾਮਾਨ ਵੇਚਣ ਵਾਲੀ ਇਕ ਦੁਕਾਨ ਸੀ। ਮਨੀ ਪੜ੍ਹ ਰਿਹਾ ਸੀ, "ਜੂਨੀਅਰ ਵਿਲਾਰਡ ਬੈਟ, ਵਧੀਆ ਪਕੀ ਲਕੜੀ ਦੇ ਬਣੇ ਹੋਏ ਜਿਨ੍ਹਾਂ ਨੂੰ ਕੇਂਬਰਿਜ ਜੂਨੀਅਰ ਬਾਇਜ਼ ਇਲੈਵਨ ਇਸਤਿਮਾਲ ਕਰਦੀ ਹੈ।"

"ਲਿਆ ਮੈਨੂੰ ਵਿਖਾ . . ." ਰਾਜਮ ਨੇ ਕਿਹਾ। ਮੇਜ਼ ਉਪਰ ਝੁਕਿਆ ਉਹ ਸੂਚੀ-ਪਤਰ ਵੇਖਣ ਲੱਗਾ। ਉਹਨੇ ਕਿਹਾ, 'ਵਧੀਆ ਬੈਟ ਲਗਦਾ ਏ, ਤੂੰ ਵੀ ਦੇਖ ਲੈ ਸਵਾਮੀ। ਸਵਾਮੀਨਾਥਨ ਨੇ ਆਪਣੀ ਧੌਣ ਵਧਾਈ ਤੇ ਸਹਿਮਤ ਹੋ ਗਿਆ ਕਿ ਬੈਟ ਵਧੀਆ ਹੈ। ਪਰ, ਉਹਨੇ ਸੁਣਨ ਤੋਂ ਕੰਮ ਨਾ ਲਿਆ ਤੇ ਕਿਹਾ, ਇਹ ਬੈਟ ਸੂਚੀ-ਪਤਰ ਦੇ ਕਿਸੇ ਵੀ ਹੋਰ ਬੈਟ ਵਾਂਗ ਹੀ ਲਗਦਾ ਹੈ। ਮਨੀ ਨੇ ਫਟਾਫਟ ਆਪਣਾ ਖੱਬਾ ਹੱਥ ਅਗਾਂਹ ਵਧਾਇਆ, ਉਹਦੀ ਧੌਣ ਫੜ੍ਹ ਕੇ ਚਿਹਰਾ ਹੇਠਾਂ ਦਬਾ ਕੇ ਬੈਟ ਦੀ ਤਸਵੀਰ ਦੇ ਨੇੜੇ ਕਰ ਦਿੱਤਾ, " ਤੂੰ ਕ੍ਰਿਕਟ ਖਿਡਾਰੀ ਹੋਣ ਦਾ ਦਾਅਵਾ ਕਿਉਂ ਕਰਦਾ ਏਂ ਜੇ ਤੂੰ ਜੂਨੀਅਰ ਵਿਲਾਰਡ ਤੇ ਦੂਜੇ ਬੈਟਾਂ ਵਿਚਕਾਰ ਫ਼ਰਕ ਹੀ ਨਹੀਂ ਕਰ ਸਕਦਾ। ਤੂੰ ਸਾਡੀ ਟੀਮ ਵਿਚ ਜਮਾਦਾਰ ਬਣਨ ਦੇ ਵੀ ਲਾਇਕ ਨਹੀਂ।" ਏਨ੍ਹੀ ਕੁ ਝਾੜ-ਝੰਬ ਬਾਦ ਉਹਨੇ ਧੌਣ ਉਪਰੋਂ ਆਪਣੀ ਪਕੜ ਢਿੱਲੀ ਕਰ ਦਿੱਤੀ।

ਰਾਜਮ ਨੇ ਪੁੱਛਿਆ, 'ਸਵਾਮੀ, ਤੈਨੂੰ ਪਤਾ ਏ ਸੂਚੀ-ਪਤਰ ਵਾਲਾ ਜਿਸਨੂੰ ਜੂਨੀਅਰ ਵਿਲਾਰਡ ਕਹਿੰਦਾ ਹੈ ਉਹ ਹੈ ਕੀ? ਛੋਟੇ ਬੈਟਾਂ ਵਿਚ ਇਹ ਰੋਲਸ-ਰੋਇਸ ਹੈ। ਤੈਨੂੰ ਰੋਲਸ-ਰੋਇਸ ਤੇ ਦੂਜੀਆਂ ਕਾਰਾਂ ਵਿਚਕਾਰ ਫਰਕ ਨਹੀਂ ਪਤਾ?"

ਸਵਾਮੀਨਾਥਨ ਨੇ ਆਕੜ ਨਾਲ ਜਵਾਬ ਦਿੱਤਾ, ਮੈਂ ਕਦੇ ਨਹੀਂ ਕਿਹਾ ਕਿ ਮੈਂ ਰੋਲਸ-ਰੋਇਸ ਤੇ ਦੂਜੀਆਂ ਕਾਰਾਂ ਵਿਚਕਾਰ ਫਰਕ ਨਹੀਂ ਜਾਣਦਾ।

ਕੀ ਫਰਕ ਏ? ਰਾਜਮ ਨੇ ਪੁੱਛਿਆ।

ਮਨੀ ਵੀ ਹੱਸਿਆ ਤੇ ਉਹਨੂੰ ਛੇੜਣ ਲਈ ਕਿਹਾ, 'ਜੇ ਤੈਨੂੰ ਸਚਮੁੱਚ ਪਤੈ ਤਾਂ ਦੱਸਦਾ ਕਿਉਂ ਨਹੀਂ?'

ਸਵਾਮੀਨਾਥਨ ਨੇ ਕਿਹਾ, 'ਰੋਲਸ ਦੀ ਕੀਮਤ ਲੱਖ ਰੁਪਿਆ ਹੁੰਦੀ ਹੈ ਜਦੋਂ ਕਿ ਬਾਕੀ ਕਾਰਾਂ ਦੀ ਕੀਮਤ ਦਸ ਕੁ ਹਜ਼ਾਰ ਹੁੰਦੀ ਹੈ। ਰੋਲਸ ਦੇ ਇੰਜਨ ਚਾਂਦੀ ਦੇ ਬਣੇ ਹੁੰਦੇ ਹਨ, ਜਦੋਂ ਕਿ ਬਾਕੀ ਕਾਰਾਂ ਦੇ ਇੰਜਨ ਲੋਹੇ ਦੇ ਹੁੰਦੇ ਹਨ।'

'ਉਹੋ, ਉਹੋ !' ਰਾਜਮ ਉਹਦੇ ਵਲ ਝਾਕ ਰਿਹਾ ਸੀ।

'ਰੋਲਸ ਕਾਰ ਕਦੀ ਵਿਗੜਦੀ ਨਹੀਂ, ਜਦੋਂ ਕਿ ਦੂਜੀਆਂ ਕਾਰਾਂ ਵਿਗੜਦੀਆਂ

ਰਹਿੰਦੀਆਂ ਹਨ। ਰੋਲਸ ਦਾ ਇੰਜਨ ਕਦੀ ਬੰਦ ਨਹੀਂ ਹੁੰਦਾ, ਰੋਲਸ-ਰੋਇਸ ਕਦੇ ਰੌਲਾ ਨਹੀਂ ਪਾਉਂਦੀ, ਜਦੋਂ ਕਿ ਦੂਜੀਆਂ ਕਾਰਾਂ ਹਮੇਸ਼ਾ ਰੌਲਾ ਪਾਉਂਦੀਆਂ ਰਹਿੰਦੀਆਂ ਨੇ।'

'ਰੋਲਸ-ਰੋਇਸ ਤੇ ਤੇਰਾ ਲੈਕਚਰ ਹੀ ਕਿਉਂ ਨਾ ਹੋ ਜਾਵੇ? ਮਨੀ ਨੇ ਪੁੱਛਿਆ।

'ਸਵਾਮੀ, ਮੈਂ ਖੁਸ਼ ਹਾਂ ਕਿ ਰੋਲਸ-ਰੋਇਸ ਬਾਰੇ ਏਨਾ ਕੁਝ ਜਾਣਦਾ ਹੈ। ਪਰ, ਮੈਨੂੰ ਨਾਲ ਹੀ ਇਹ ਵੇਖ ਕੇ ਸ਼ਰਮ ਆਉਂਦੀ ਹੈ ਕਿ ਤੈਨੂੰ ਵਿਲਾਰਡ ਜੂਨੀਅਰ ਬਾਰੇ ਬਹੁਤ ਨਹੀਂ ਪਤਾ। ਜਦੋਂ ਮੈਂ ਬਿਸ਼ਪ ਵਾਲਰ ਟੀਮ ਵਿਚ ਸਾਂ, ਸਾਡੇ ਪਾਸ ਲਗਭਗ ਇਕ ਦਰਜਨ ਵਿਲਾਰਡ ਜੂਨੀਅਰ ਬੈਟ ਸਨ। ਕੈਸੇ ਕਮਾਲ ਦੇ ਬੈਟ ਨੇ ! ਬੈਟ ਦੇ ਅੰਦਰ ਸੱਚੀ-ਮੁੱਚੀ ਦੇ ਸਪਰਿੰਗ ਨੇ, ਸੋ ਜਦੋਂ ਅਸੀਂ ਗੇਂਦ ਨੂੰ ਛੋਂਹਦੇ ਵੀ ਹਾਂ, ਉਹ ਉਡਦੀ ਹੈ। ਹੈਂਡਲ ਦੇ ਚੁਫੇਰੇ ਬੜੀ ਮਹੀਨ ਰੇਸ਼ਮੀ ਡੋਰੀ ਵਲੀ ਹੁੰਦੀ ਹੈ। ਤੈਨੂੰ ਕੁਝ ਪਤਾ ਨਹੀਂ, ਤਾਂ ਵੀ ਤੂੰ ਗੱਲਾਂ ਕਰਦਾਂ ਏਂ। ਮੈਨੂੰ ਕੋਈ ਵੀ ਹੋਰ ਬੈਟ ਵਿਖਾ ਦੇ ਜਿਸ ਦੀ ਡੋਰੀ ਰੇਸ਼ਮ ਦੀ ਹੋਵੇ ਜਾਂ ਜਿਸਦੇ ਅੰਦਰ ਸਪਰਿੰਗ ਲੱਗੇ ਹੋਣ ਵਿਲਾਰਡ ਵਾਂਗੂੰ।'

ਕੁਝ ਚਿਰ ਚੁਪ ਵਰਤੀ ਰਹੀ। ਫੇਰ ਰਾਜਮ ਨੇ ਕਿਹਾ, 'ਸਵਾਮੀ, ਨੋਟ ਕਰ ਲੈ। ਸਵਾਮੀਨਾਥਨ ਨੇ ਇਕ ਕਾਗਜ਼ ਤੇ ਨੋਟ ਕੀਤਾ, ਵਿਲਾਰਡ, ਜੂਨ-ਈਅਰ। ਫੇਰ ਉਹਨੇ ਨਜ਼ਰ ਉਤਾਂਹ ਚੁੱਕ ਕੇ ਪੁੱਛਿਆ, 'ਕਿੰਨੇ?'

'ਕਹੋ ਤਿੰਨ, ਏਨੇ ਕਾਫ਼ੀ ਨੇ, ਮਨੀ?'

'ਤਿੰਨਾਂ ਬੈਟਾਂ ਦੇ ਪੈਸੇ ਕਾਹਨੂੰ ਗੁਆਉਂਦੇ ਹੋ? ਦੋ ਕਾਫ਼ੀ ਰਹਿਣਗੇ . . . '

'ਪਰ ਜੇ ਮੈਚ ਦੇ ਦੌਰਾਨ ਇਕ ਟੁੱਟ ਜਾਏ?' ਰਾਜੂ ਨੇ ਪੁੱਛਿਆ।

'ਤੇਰਾ ਮਤਲਬ ਏ ਆਪਣੇ ਵਿਰੋਧੀਆਂ ਨੂੰ ਵੀ ਬੈਟ ਅਸੀਂ ਦਿਆਂਗੇ। ਉਹ ਆਪਣੇ ਬੈਟ ਆਪ ਲੈ ਕੇ ਆਉਣ। ਇਹ ਗੱਲ ਪਹਿਲਾਂ ਹੀ ਸਾਫ਼ ਕਰ ਦੇਣੀ ਚਾਹੀਦੀ ਹੈ।'

'ਤਾਂ ਵੀ, ਜੇ ਸਾਡਾ ਬੈਟ ਟੁੱਟ ਜਾਏ ਤਾਂ ਖੇਡ ਵਿੱਚੇ ਛਡਣੀ ਪਏਗੀ।

'ਰਾਜਮ, ਦੋ ਕਾਫ਼ੀ ਨੇ, ਜੇ ਤੂੰ ਪੈਸੇ ਜ਼ਾਏ ਕਰਨਾ ਚਾਹੁੰਦਾ ਹੈ, ਤਾਂ ਗੱਲ ਹੋਰ ਏ।'

ਰਾਜਮ ਬੜੇ ਉਮਾਹ ਵਿਚ ਸੀ। ਆਪਣੀ ਕੁਰਸੀ ਛੱਡ ਕੇ ਉਹ ਮਨੀ ਦੀ ਕੁਰਸੀ ਦੀ ਬਾਂਹ ਤੇ ਆਨ੍ਹ ਬੈਠਾ। ਮਨੀ ਦੇ ਹੱਥ ਫੜੇ ਸੂਚੀ-ਪਤਰ ਵਿਚ ਕ੍ਰਿਕਟ ਦੇ ਸਾਮਾਨ ਨੂੰ ਧਿਆਨ ਨਾਲ ਵੇਖਣ ਲਗ ਪਿਆ। ਸਵਾਮੀਨਾਥਨ ਨੂੰ ਰਤਾ ਕੁ ਕਾਫ਼ਰ ਮੰਨਿਆ ਜਾਂਦਾ ਸੀ, ਪਰ ਉਹ ਵੀ ਇਸ ਉਮਾਹ ਦੇ ਵਹਿਣ ਵਿਚ ਵਹਿ ਗਿਆ ਤੇ ਕੁਰਸੀ ਦੀ ਦੂਜੀ ਬਾਂਹ ਉਪਰ ਬੈਠ ਗਿਆ। ਤਿੰਨੇ ਹੀ ਕ੍ਰਿਕਟ ਗੇਂਦਾਂ, ਬੈਟਾਂ ਤੇ ਮੈਟਾਂ ਦੀਆਂ ਚਮਕਦਾਰ ਤਸਵੀਰ ਨੂੰ ਆਪਣੀਆਂ ਅੱਖਾਂ ਨਾਲ ਨਿਗਲ ਜਾਣਾ ਚਾਹੁੰਦੇ ਸਨ।

ਇਕ ਘੰਟੇ ਦੇ ਅੰਦਰ ਅੰਦਰ ਹੀ ਉਨ੍ਹਾਂ ਨੇ ਸੂਚੀ-ਪਤਰ 'ਚੋਂ ਆਪਣੀ ਲੋੜ ਦੀਆਂ ਚੀਜ਼ਾਂ ਚੁਣ ਲਈਆਂ। ਫੇਰ ਇਸ ਸਾਰੇ ਕੰਮ ਦੇ ਸਭ ਤੋਂ ਮੁਸ਼ਕਿਲ ਹਿੱਸੇ ਦੀ ਵਾਰੀ ਆਈ . . . ਮੈਸਰਜ਼ ਬਿੰਨ ਨੂੰ ਚਿੱਠੀ ਲਿਖੀ ਜਾਣੀ ਸੀ ਤੇ ਮਾਲ ਲਈ ਆਰਡਰ ਦੇਣਾ ਸੀ। ਨਿਰੋਲ ਸੁਸ਼ੀਲਤਾ ਵਸ ਰਾਜਮ ਨੇ ਚਿੱਠੀ ਦਾ ਲੇਖਕ ਬਣਨ ਦਾ ਕੰਮ ਮਨੀ ਦੇ ਜ਼ੁੰਮੇ ਲਾਇਆ ਜਿਸਨੇ ਇਨਕਾਰ ਕਰ ਦਿੱਤਾ। ਸਵਾਮੀਨਾਥਨ ਨੇ ਵੀ ਨਾਂਹਨੁੱਕਰ ਕੀਤੀ, ਪਰ ਉਹਨੂੰ ਇਹ ਜ਼ੁੰਮੇਵਾਰੀ ਸਵੀਕਾਰਨ ਲਈ ਮਜ਼ਬੂਰ ਕਰ ਦਿੱਤਾ ਗਿਆ। ਉਹ ਕਿੰਨਾ ਹੀ ਚਿਰ ਬੈਠਾ ਪੈਨਸਿਲ ਚਿਥਦਾ ਰਿਹਾ ਤੇ ਉਸ ਪਾਸੋਂ ਇਕ ਸ਼ਬਦ ਵੀ ਨਾ ਲਿਖਿਆ ਗਿਆ। ਉਹਨੂੰ ਸ਼ਬਦ ਜੋੜਾਂ ਦੀਆਂ ਅਨੰਤ ਮੁਸ਼ਕਿਲਾਂ ਪੈਦਾ ਹੁੰਦੀਆਂ ਸਨ। ਉਹ ਜਿੰਨਾ ਵੀ ਸਹੀ ਹੋਣ ਦਾ ਜਤਨ ਕਰਨਾ, ਉਹਨਾਂ ਹੀ

ਕੰਮ ਰਲਗਡ ਕਰੀ ਜਾਂਦਾ। ਅਖ਼ੀਰ ਉਹਨੇ ਸ਼ਬਦ-ਜੋੜਾਂ ਬਾਰੇ ਸੋਚਦਿਆਂ ਏਨੀ ਦੇਰ ਲਾ ਦਿੱਤੀ ਕਿ ਮਾੜੇ ਮਾੜੇ ਸ਼ਬਦਾਂ ਬਾਰੇ ਵੀ ਸ਼ਕ ਹੋਣ ਲਗ ਪਿਆ। ਰਾਜਮ ਨੇ ਇਹ ਕੰਮ ਆਪਣੇ ਹੱਥ ਵਿਚ ਲੈ ਲਿਆ। ਅੱਧ ਘੰਟੇ ਵਿਚ ਹੀ ਉਹਨੇ ਇਕ ਚਿੱਠੀ ਲਿਖ ਕੇ ਮੇਜ਼ ਤੇ ਰਖ ਦਿੱਤੀ।

ਵੱਲੋਂ : ਐਮ. ਸੀ. ਸੀ. (ਤੇ ਵਿਕਟਰੀ ਯੂਨੀਅਨ ਇਲੈਵਨ)
ਮਾਲਗੁੜੀ

ਸੇਵਾ ਵਿਖੇ,

ਮੈਸਰਜ਼ ਬਿੰਨਜ਼
ਸਪੋਰਟਮੈਨ
ਮਾਊਂਟ ਰੋਡ
ਮਦਰਾਸ

ਪਿਆਰੇ ਸ੍ਰੀਮਾਨ ਜੀ,

ਕਿਰਪਾ ਕਰਕੇ ਸਾਡੀ ਟੀਮ ਨੂੰ ਦੋ ਜੂਨੀਅਰ ਵਿਲਾਰਡ ਬੈਟ, ਛੇ ਬਾਲ, ਵਿਕਟਾਂ ਭੇਜੋ ਛੇਤੀ। ਇਹ ਬਹੁਤ ਜ਼ਰੂਰੀ ਹੈ। ਪੈਸੇ ਅਸੀਂ ਤੁਹਾਨੂੰ ਬਾਦ ਵਿਚ ਭੇਜਾਂਗੇ, ਡਰੋ ਨਹੀਂ। ਕਿਰਪਾ ਕਰਕੇ ਜਲਦੀ ਕਰਨਾ।

ਤੁਹਾਡਾ ਆਗਿਆਕਾਰੀ
ਕੈਪਟਨ ਰਾਜਮ (ਕਪਤਾਨ)

ਏਸ ਚਿੱਠੀ ਨੂੰ ਸਵਾਮੀਨਾਥਨ ਦਾ ਆਸ਼ੀਰਵਾਦ ਪ੍ਰਾਪਤ ਹੋਇਆ। ਪਰ, ਮਨੀ ਨੇ ਕੁਝ ਸ਼ਕ ਪ੍ਰਗਟ ਕੀਤੇ। ਉਹ ਜਾਨਣਾ ਚਾਹੁੰਦਾ ਸੀ ਕਿ ਇਕ ਅਸਲੋਂ ਅਜਨਬੀ ਲਈ 'ਪਿਆਰੇ' ਸ਼ਬਦ ਦੀ ਵਰਤੋਂ ਚਿੱਠੀ ਦੇ ਆਰੰਭ ਵਿਚ ਹੀ ਕਰਨੀ ਕਿਥੋਂ ਤਕ ਉਚਿਤ ਹੋਵੇਗੀ। ਅਸੀਂ ਬਿੰਨਜ਼ ਨੂੰ ਪਿਆਰੇ ਸ੍ਰੀਮਾਨ ਜੀ ਕਿਵੇਂ ਕਹਿ ਸਕਦੇ ਹਾਂ। ਸਾਨੂੰ 'ਸ੍ਰੀਮਾਨ ਜੀ' ਹੀ ਕਹਿਣਾ ਚਾਹੀਦਾ ਹੈ।

ਰਾਜਮ ਦਾ ਕਹਿਣਾ ਸੀ, 'ਮੈਂ "ਸ੍ਰੀਮਾਨ ਜੀ" ਨਹੀਂ ਕਹਾਂਗਾ। ਏਦਾਂ ਤਾਂ ਸਿਰਫ਼ ਕਲਰਕ ਕਹਿੰਦੇ ਨੇ। ਮੈਂ ਬਿੰਨਜ ਦਾ ਕਲਰਕ ਨਹੀਂ। ਮੈਂ ਨਹੀਂ ਉਹਨੂੰ 'ਸ੍ਰੀਮਾਨ ਜੀ' ਕਹਿਣਾ।

ਸੋ ਚਿੱਠੀ ਜਿਵੇਂ ਲਿਖੀ ਗਈ ਸੀ, ਉਵੇਂ ਹੀ ਭੇਜ ਦਿੱਤੀ ਗਈ। ਇਸ ਕਰੜੀ ਘਾਲ ਦੇ ਬਾਦ ਉਹ ਆਰਾਮ ਕਰ ਰਹੇ ਸਨ ਜਦੋਂ ਡਾਕੀਆ ਰਾਜਮ ਲਈ ਇਕ ਖ਼ਤ ਲਿਆਇਆ। ਰਾਜਮ ਨੇ ਪੜ੍ਹਿਆ ਤੇ ਕੂਕਿਆਂ, 'ਅੰਦਾਜ਼ਾ ਲਾਓ ਭਲਾ ਇਹ ਕਿਹਦਾ ਖ਼ਤ ਏ?'

"ਬਿੰਨਜ਼।"

'ਯੱਭਲ। ਇਹ ਸਾਡੇ ਹੈਡਮਾਸਟਰ ਦਾ ਹੋਣਾ ਏਂ।'

'ਜੇ. ਬੀ. ਹਾਬਸ।'

'ਇਹ ਸ਼ੰਕਰ ਦਾ ਖ਼ਤ ਏ,' ਰਾਜਮ ਨੇ ਖ਼ੁਸ਼ ਹੋ ਕੇ ਦੱਸਿਆ।

'ਸ਼ੰਕਰ! ਓਸ ਪੁਰਾਣੇ ਚੋਰ ਨੂੰ ਤਾਂ ਅਸੀਂ ਭੁੱਲ ਹੀ ਗਏ ਸਾਂ।' ਸਵਾਮੀਨਾਥਨ ਤੇ ਮਨੀ ਨੇ ਖ਼ਤ ਰਾਜਮ ਦੇ ਹੱਥਾਂ ਵਿਚੋਂ ਖੋਹ ਲਿਆ, ਤੇ ਪੜ੍ਹਨ ਲਗ ਪਏ :

ਮੇਰੇ ਪਿਆਰੇ ਦੋਸਤ,

ਮੈਂ ਏਥੇ ਪੜ੍ਹ ਰਿਹਾ ਹਾਂ, ਕਿਉਂਕਿ ਮੇਰੇ ਪਿਤਾ ਜੀ ਏਥੇ ਆ ਗਏ ਹਨ। ਮੇਰੇ ਮਾਤਾ ਜੀ

ਵੀ ਏਥੇ ਆ ਗਏ ਹਨ। ਅਸੀਂ ਸਾਰੇ ਏਥੇ ਹਾਂ ਤੇ ਅਸੀਂ ਏਥੇ ਹੀ ਰਹਾਂਗੇ। ਮੈਂ ਠੀਕ-ਠਾਕ ਹਾਂ। ਉਮੀਦ ਹੈ ਤੂੰ ਵੀ ਠੀਕ-ਠਾਕ ਹੋਵੇਂਗਾ। ਏਥੇ ਬਹੁਤ ਗਰਮੀ ਹੈ। ਮੈਨੂੰ ਤਿੰਨ ਦਿਨ ਬੁਖਾਰ ਰਿਹਾ ਤੇ ਦਵਾਈ ਪੀਤੀ। ਉਮੀਦ ਹੈ ਮੈਂ ਚੰਗੀ ਤਰ੍ਹਾਂ ਪੜ੍ਹਾਂਗਾਂ ਤੇ ਇਮਤਿਹਾਨ ਪਾਸ ਕਰ ਜਾਵਾਂਗਾ। ਕੀ ਸਵਾਮੀ ਤੇ ਮਨੀ ਰਾਜ਼ੀ ਖ਼ੁਸ਼ ਹਨ। ਏਥੇ ਬੜੀ ਗਰਮੀ ਏ। ਹੁਣ ਮੈਂ ਕ੍ਰਿਕਟ ਖੇਡ ਰਿਹਾ ਹਾਂ। ਮੈਂ ਹੋਰ ਨਹੀਂ ਲਿਖ ਸਕਦਾ।

ਪਿਆਰ ਸਹਿਤ,

ਤੇਰਾ ਸਭ ਤੋਂ ਪਿਆਰਾ ਦੋਸਤ

'ਸ਼ੰਕਰ'

ਹੋਰ ਵੀ : ਮੈਨੂੰ ਭੁਲ ਨਾ ਜਾਈਂ।

ਇਸ ਖ਼ਤ ਨੇ ਉਹਨਾਂ ਨੂੰ ਡੂੰਘਾ ਹਲੂਣ ਸੁਟਿਆ। ਉਹਨਾਂ ਫੈਸਲਾ ਕੀਤਾ ਕਿ ਜਵਾਬ ਤੁਰਤ ਹੀ ਦੇਣਾ ਹੈ।

ਤਿੰਨ ਚਿੱਠੀਆਂ ਇਕ ਘੰਟੇ ਅੰਦਰ ਤਿਆਰ ਹੋ ਗਈਆਂ। ਮਨੀ ਨੇ ਤਾਂ ਸ਼ੰਕਰ ਦੀ ਚਿੱਠੀ ਦੀ ਅੱਖਰ ਅੱਖਰ ਨਕਲ ਕਰ ਦਿੱਤੀ। ਸਵਾਮੀਨਾਥਨ ਤੇ ਰਾਜਮ ਨੇ ਲਗਭਗ ਇਕੋ ਜਿਹੀਆਂ ਚਿੱਠੀਆਂ ਲਿਖੀਆਂ ਕਿ ਈਸ਼ਵਰ ਦੀ ਕਿਰਪਾ ਨਾਲ ਅਸੀਂ ਰਾਜ਼ੀ-ਬਾਜ਼ੀ ਹਾਂ। ਉਹਨਾਂ ਆਸ ਪ੍ਰਗਟਾਈ ਕਿ ਸ਼ੰਕਰ ਪਾਸ ਹੋ ਜਾਏਗਾ ਤੇ ਇਹ ਵੀ ਕਿ ਉਹ ਰਾਜ਼ੀ ਖ਼ੁਸ਼ ਹੈ। ਫੇਰ ਉਹਨਾਂ ਆਪਣੀ ਕ੍ਰਿਕਟ ਟੀਮ ਬਾਰੇ ਬਹੁਤ ਕੁਝ ਲਿਖਿਆ ਤੇ ਆਸ ਪ੍ਰਗਟਾਈ ਕਿ ਸ਼ੰਕਰ ਵੀ ਉਸਦਾ ਮੈਂਬਰ ਬਣ ਜਾਏਗਾ। ਉਹਨਾਂ ਇਹ ਆਸ ਵੀ ਪ੍ਰਗਟਾਈ ਕਿ ਸ਼ੰਕਰ ਦੀ ਟੀਮ ਸਾਡੀ ਟੀਮ ਨੂੰ ਮੈਚ ਦਾ ਚੈਲੰਜ ਦੇ ਸਕਦੀ ਹੈ।

ਚਿੱਠੀਆਂ ਰਸੀਦੀ ਲਿਫ਼ਾਫ਼ੇ ਵਿਚ ਪਾ ਦਿੱਤੀਆਂ ਗਈਆਂ ਤੇ ਲਿਫ਼ਾਫ਼ਾ ਬੰਦ ਕਰ ਦਿੱਤਾ ਗਿਆ। ਇਸਦੇ ਬਾਦ ਹੀ ਉਹਨਾਂ ਨੂੰ ਸ਼ੰਕਰ ਦੇ ਡਾਕ-ਪਤੇ ਦੀ ਲੋੜ ਮਹਿਸੂਸ ਹੋਈ। ਉਹਨਾਂ ਸ਼ੰਕਰ ਦਾ ਖ਼ਤ ਉਲਟ-ਪਲਟ ਕੇ ਦੇਖਿਆ। ਪਰ, ਐਡਰੈਸ ਦਾ ਇਕ ਅੱਖਰ ਵੀ ਨਹੀਂ ਸੀ। ਉਸ ਸ਼ਹਿਰ ਦਾ ਨਾਂ ਤਕ ਵੀ ਨਹੀਂ ਸੀ ਜਿਥੋਂ ਖ਼ਤ ਲਿਖਿਆ ਗਿਆ ਸੀ। ਉਹਨਾਂ ਡਾਕਖ਼ਾਨੇ ਦੀ ਮੋਹਰ ਤੋਂ ਜਾਨਣ ਦੀ ਕੋਸ਼ਿਸ਼ ਕੀਤੀ। ਪਰ ਟਿਕਟ ਉਪਰ ਕਾਲੇ ਰੰਗ ਦੇ ਗੋਲ ਧੱਬੇ ਕਾਰਣ ਕੁਝ ਪੜ੍ਹਿਆ ਨਾ ਜਾ ਸਕਿਆ।

## 3

ਐਮ. ਸੀ. ਸੀ. ਤੇ ਉਹਦੇ ਪ੍ਰਬੰਧਕਾਂ ਕੋਲ ਹੁਣ ਠੋਸ ਸਬੂਤ ਸੀ ਕਿ ਉਹ ਵੀ ਕਹਿੰਦੇ-ਕਹਾਉਂਦੇ ਬੰਦਿਆਂ 'ਚੋਂ ਸਨ। ਕੈਪਟਨ, ਐਮ. ਸੀ. ਸੀ. ਮਾਲਗੁੜੀ ਦੇ ਨਾਂ ਲਿਖੀ ਚਿੱਠੀ ਜੁ ਆ ਗਈ ਸੀ। ਉਸ ਦੇ ਸੋਹਣੇ ਲਿਫ਼ਾਫ਼ੇ ਨੂੰ ਛੋਹਣ ਨਾਲ ਤੇ ਉਹਨੂੰ ਹੱਥ ਵਿਚ ਲੈ ਕੇ ਉਲਟਣ-ਪਲਟਣ ਨਾਲ ਖ਼ੁਸ਼ੀ ਹੁੰਦੀ ਸੀ। ਬਿੰਨਜ਼ ਵਾਲੇ ਪਹਿਲੇ ਜਣੇ ਸਨ ਜਿਨ੍ਹਾਂ ਨੇ ਐਮ. ਸੀ. ਸੀ. ਨੂੰ ਪਛਾਣਿਆ-ਸਵੀਕਾਰਿਆ ਸੀ। ਰਾਜਮ ਨੇ ਫੈਸਲਾ ਕੀਤਾ ਕਿ ਟੀਮ ਨੂੰ ਜਿਸ ਵੀ ਚੀਜ਼ ਦੀ ਲੋੜ ਏ, ਉਸਦਾ ਨਿੱਕਾ ਮੋਟਾ ਹਿੱਸਾ ਸਭ ਇਸੇ ਮਹਾਨ ਫਰਮ ਤੋਂ ਖ਼ਰੀਦਿਆ ਜਾਵੇਗਾ। ਉਸ ਚਿੱਠੀ ਤੋਂ ਤਿੰਨ ਇਸ਼ਾਰੇ ਮਿਲਦੇ ਸਨ ਜਿਨ੍ਹਾਂ ਨੇ ਰਾਜਮ ਤੇ ਉਹਦੇ ਦੋਸਤਾਂ ਨੂੰ ਵੱਡੇ ਅਨੰਦ ਨਾਲ ਭਰ ਦਿੱਤਾ ਸੀ : (1) ਕਿ ਬਾਦਸ਼ਾਹ ਬਹਾਦਰ ਦੇ ਡਾਕਖ਼ਾਨੇ ਨੇ ਟੀਮ ਨੂੰ ਮਾਨਤਾ ਦੇ ਦਿੱਤੀ ਸੀ ਕਿਉਂਕਿ ਕੈਪਟਨ ਵਲ ਲਿਖੀ ਇਹ ਚਿੱਠੀ ਉਹਨਾਂ ਤਕ ਫਟਾਫਟ ਪਹੁੰਚਾ ਦਿੱਤੀ ਗਈ

ਸੀ। (2) ਕਿ ਉਹਨਾਂ ਨੂੰ ਮਦਰਾਸ ਦੀ ਬਿੰਨਜ਼ ਵਰਗੀ ਆਲੀਸ਼ਾਨ ਫਰਮ ਨੇ ਮਾਨਤਾ ਦਿੱਤੀ ਸੀ। ਇਹ ਗੱਲ ਇਸ ਤੱਥ ਤੋਂ ਜ਼ਾਹਰ ਹੁੰਦੀ ਸੀ ਕਿ ਬਿੰਨਜ਼ ਨੇ ਉਹਨਾਂ ਨੂੰ ਪੂਰੀ ਚਿੱਠੀ ਲਿਖੀ ਸੀ ਤੇ ਨਿਰਾ-ਪੁਰਾ ਪੋਸਟਕਾਰਡ ਹੀ ਨਹੀਂ ਸੀ ਭੇਜਿਆ। ਉਹਨਾਂ ਤਾਂ ਇਹ ਚਿੱਠੀ ਸਚਮੁਚ ਟਾਈਪ ਵੀ ਕੀਤੀ ਸੀ ! (3) ਇਹ ਚਿੱਠੀ ਬਿੰਨਜ਼ ਨੇ ਲਿਫ਼ਾਫ਼ੇ ਵਿਚ ਬੰਦ ਕਰ ਕੇ ਭੇਜੀ ਸੀ ਜਿਸ ਉਪਰ ਚਾਰ ਆਨਿਆਂ ਦੀਆਂ ਟਿਕਟਾਂ ਸਨ ਤੇ ਵਿਚ ਇਕ ਸੂਚੀ-ਪੱਤਰ ਸੀ। ਕਿੰਨੀ ਵੱਡੀ ਇੱਜ਼ਤ ਵਿਖਾਈ ਗਈ ਸੀ।

ਚਿੱਠੀ ਵਿਚ ਸੂਚਨਾ ਦਿੱਤੀ ਗਈ ਸੀ ਕਿ ਮੈਸਰਜ਼ ਬਿੰਨਜ਼ ਚਿੱਠੀ ਵਾਸਤੇ ਉਹਦਾ (ਕੈਪਟਨ ਦਾ) ਧੰਨਵਾਦ ਕਰਦੇ ਹਨ। ਉਹ ਬਹੁਤ ਕ੍ਰਿਤੱਗ ਹੋਣਗੇ ਜੇ ਉਹ ਕਿਰਪਾ ਕਰਕੇ 25% ਰਕਮ ਆਰਡਰ ਦੇ ਨਾਲ ਹੀ ਭੇਜ ਦੇਣ ਤੇ ਬਾਕੀ ਦੀ ਰਕਮ ਰੇਲਵੇ ਰਸੀਦ ਦੀ ਵੀ.ਪੀ.ਪੀ. ਛੁੜਾਉਣ ਤੇ ਦਿੱਤੀ ਜਾ ਸਕਦੀ ਹੈ।

ਤਿੰਨ ਜਣਿਆਂ ਦੇ ਸਿਰ ਇਸ ਚਿੱਠੀ ਦੇ ਅਰਥ ਪ੍ਰਾਪਤ ਕਰਨ ਵਿਚ ਰੁੱਝੇ ਹੋਏ ਸਨ। ਉਹਨਾਂ ਨੂੰ ਸਮਝ ਨਹੀਂ ਆ ਰਹੀ ਸੀ ਕਿ ਬਿੰਨਜ਼ ਚੀਜ਼ਾਂ ਭੇਜ ਵੀ ਰਹੇ ਹਨ ਕਿ ਨਹੀਂ। ਮਨੀ ਨੇ ਵਾਅਦਾ ਕੀਤਾ ਕਿ ਮੈਂ ਇਹ ਚਿੱਠੀ ਖੋਲ੍ਹ ਕੇ ਸਮਝਾ ਦਿਆਂਗਾ ਜੇ ਕੋਈ ਮੈਨੂੰ ਇਹ ਦੱਸ ਦਏ ਕਿ 'ਕ੍ਰਿਤੱਗ' ਦਾ ਕੀ ਅਰਥ ਹੁੰਦਾ ਹੈ। ਉਹਨਾਂ ਡਿਕਸ਼ਨਰੀ ਦੇ ਵਰਕੇ ਫਰੋਲੇ ਤੇ ਮਨੀ ਨੂੰ ਅਰਥ ਵੀ ਦੱਸ ਦਿੱਤੇ, ਪਰ ਉਹਦੀ ਸੂਝ-ਬੂਝ ਵਿਚ ਕੋਈ ਵਾਧਾ ਨਾ ਹੋਇਆ। ਉਹਨੇ ਮਹਿਸੂਸ ਕੀਤਾ ਕਿ ਇਸ ਥਾਂ ਇਹ ਲਫ਼ਜ਼ ਅਰਥਹੀਨ ਹੈ। ਰਾਜਮ ਨੇ ਕਿਹਾ ਇਕ ਗੱਲ ਤਾਂ ਸਾਫ਼ ਹੈ, ਬਿੰਨਜ਼ ਨੇ ਚਿੱਠੀ ਲਈ ਸਾਡਾ ਧੰਨਵਾਦ ਕੀਤਾ ਹੈ। ਸੋ ਮੈਂ ਨਹੀਂ ਸਮਝਦਾ ਕਿ ਇਸ ਚਿੱਠੀ ਦਾ ਮਤਲਬ ਸਾਮਾਨ ਭੇਜਣ ਤੋਂ ਇਨਕਾਰ ਹੋ ਸਕਦਾ ਹੈ। ਸਵਾਮੀਨਾਥਨ ਉਸ ਨਾਲ ਸਹਿਮਤ ਸੀ। 'ਤੇਰੀ ਗੱਲ ਠੀਕ ਏ। ਜੇ ਉਹ ਮਾਲ਼ ਭੇਜਣਾ ਨਹੀਂ ਚਾਹੁੰਦਾ ਤਾਂ ਉਹ ਤੇਰਾ ਧੰਨਵਾਦ ਕਿਉਂ ਕਰਦਾ? ਉਹ ਤੈਨੂੰ ਗਾਲ੍ਹ ਵੀ ਦੇ ਸਕਦਾ ਸੀ। ਉਹਨੇ ਚਿੱਠੀ ਨੂੰ ਫੇਰ ਧਿਆਨ ਨਾਲ ਪੜ੍ਹਿਆ ਸੁਨਿਸਚਿਤ ਕਰਨ ਲਈ ਕਿ ਧੰਨਵਾਦ ਸ਼ਬਦ ਬਾਰੇ ਕੋਈ ਗ਼ਲਤਫਹਿਮੀ ਨਹੀਂ।

ਓਸ ਬੇਵਕੂਫ਼ ਨੇ ਇਹ ਸ਼ਬਦ ਕਿਉਂ ਵਰਤਿਐ? ਮਨੀ ਨੇ ਪੁੱਛਿਆ, ਉਹਦਾ ਇਸ਼ਾਰਾ 'ਕ੍ਰਿਤੱਗ' ਵਲ ਸੀ। ਇਹ ਸ਼ਬਦ ਤਾਂ ਉਹ ਸਹੀ ਸਹੀ ਉਚਾਰ ਵੀ ਨਹੀਂ ਸਕਦਾ ਸੀ। ਇਹਦਾ ਕੋਈ ਅਰਥ ਨਹੀਂ। ਕੀ ਉਹ ਸਾਡਾ ਮਜ਼ਾਕ ਉਡਾ ਰਿਹੈ?

"ਉਹ 25% ਬਾਰੇ ਕੁਝ ਕਹਿੰਦਾ ਏ। ਕਾਸ਼ ਮੈਂ ਇਹਦੇ ਬਾਰੇ ਕੁਝ ਜਾਣਦਾ ਹੁੰਦਾ, ਰਾਜਮ ਨੇ ਕਿਹਾ।

ਸਵਾਮੀਨਾਥਨ ਨੇ ਆਪਣੇ ਆਪ ਤੇ ਕਾਬੂ ਨਾ ਰਖਿਆ, 'ਮੈਂ ਕਿਹਾ, ਰਾਜਮ, ਮੈਨੂੰ ਹੈਰਾਨੀ ਹੁੰਦੀ ਏ ਕਿ ਤੂੰ ਇਸ ਸ਼ਬਦ ਦੇ ਅਰਥ ਨਹੀਂ ਜਾਣਦਾ, ਪਿਛਲੇ ਇਮਤਿਹਾਨ ਵਿਚ ਤੈਨੂੰ 60% ਨੰਬਰ ਮਿਲੇ ਸਨ।

'ਤੇਰੀ ਅਕਲ ਤਾਂ ਟਿਕਾਣੇ ਵੇ? ਉਹਦਾ ਇਸ ਗੱਲ ਨਾਲ ਕੀ ਸੰਬੰਧ। ਬੀ.ਏ. ਪਾਸ ਵੀ ਇਸ ਚਿੱਠੀ ਨੂੰ ਸਮਝ ਨਹੀਂ ਸਕਦਾ।'

ਆਖ਼ਰ ਉਹ ਇਸ ਨਤੀਜੇ ਤੇ ਪਹੁੰਚੇ ਕਿ ਚਿੱਠੀ ਉਹਨਾਂ ਨੂੰ ਗ਼ਲਤੀ ਨਾਲ ਭੇਜ ਦਿੱਤੀ ਗਈ ਹੈ। ਜਿਥੋਂ ਤਕ ਉਹ ਵੇਖ ਸਕਦੇ ਸਨ, ਐਮ. ਸੀ. ਸੀ. ਨੇ ਆਪਣੀ ਪਿਛਲੀ ਚਿੱਠੀ ਵਿਚ ਇਹੋ ਜੇਹੀ ਕੋਈ ਗੱਲ ਨਹੀਂ ਸੀ ਲਿਖੀ ਕਿ ਉਹਦਾ ਜੁਵਾਬ 'ਕ੍ਰਿਤੱਗ', 'ਰਕਮ ਭੇਜੋ', ਤੇ '25%' ਵਗੈਰਾ ਨਾਲ ਦਿੱਤਾ ਜਾਂਦਾ। ਇਹ ਤਾਂ ਹੋ ਨਹੀਂ ਸਕਦਾ ਸੀ ਕਿ ਬਿੰਨਜ਼ ਵਰਗੀ ਵੱਡੀ ਫਰਮ

ਉਹਨਾਂ ਨਾਲ ਮਜ਼ਾਕ ਕਰ ਰਹੀ ਹੋਵੇ। ਸਵਾਮੀਨਾਥਨ ਨੇ ਇਸ ਗੱਲ ਵਲ ਇਸ਼ਾਰਾ ਕੀਤਾ ਕਿ ਚਿੱਠੀ ਦਾ ਅਰੰਭ 'ਸੇਵਾ ਵਿਖੇ ਕੈਪਟਨ ਐਮ. ਸੀ. ਸੀ. ਨਾਲ ਕੀਤਾ ਗਿਆ ਹੈ। ਪਰ, ਉਹਨੂੰ ਦੱਸਿਆ ਗਿਆ ਕਿ ਇਹ ਵੀ ਗ਼ਲਤੀ ਦਾ ਹੀ ਹਿੱਸਾ ਹੈ।

ਚਿੱਠੀ ਇਕ ਲਿਫ਼ਾਫ਼ੇ ਵਿਚ ਪਾ ਕੇ ਵਾਪਸ ਭੇਜ਼ ਦਿੱਤੀ। ਇਕ ਚਿੱਠੀ ਆਪਣੇ ਵਲੋਂ ਵੀ ਲਿਖੀ ਗਈ ਜਿਸ ਵਿਚ ਕਿਹਾ ਗਿਆ ਸੀ :

'ਸਾਨੂੰ ਅਫਸੋਸ ਹੈ ਕਿ ਤੁਸੀਂ ਕਿਸੇ ਹੋਰ ਦੀ ਚਿੱਠੀ ਸੋਨੂੰ ਭੇਜ ਦਿੱਤੀ ਹੈ। ਅਸੀਂ ਕਿਸੇ ਹੋਰ ਦੀ ਚਿੱਠੀ ਵਾਪਸ ਭੇਜ ਰਹੇ ਹਾਂ। ਕਿਰਪਾ ਕਰਕੇ ਸਾਡੀਆਂ ਚੀਜ਼ਾਂ ਸਾਨੂੰ ਜਲਦੀ ਭੇਜੋ।'

## 4

ਐਮ. ਸੀ. ਸੀ. ਵਾਲੇ ਲੋਕ ਬੜੇ ਆਸ਼ਾਵਾਦੀ ਸਨ। ਭਾਵੇਂ ਉਹਨਾਂ ਨੂੰ ਦੂਜੇ ਪੱਤਰ ਦਾ ਜਵਾਬ ਮਿਲਣ ਦਾ ਮਾਣ ਅਜੇ ਪ੍ਰਾਪਤ ਨਹੀਂ ਹੋਇਆ ਸੀ, ਤਾਂ ਵੀ ਉਹ ਆਸ ਕਰੀ ਜਾਂਦੇ ਸਨ ਕਿ ਸਾਮਾਨ ਕਿਸੇ ਵੀ ਡਾਕ ਰਾਹੀਂ ਪਹੁੰਚ ਜਾਏਗਾ। ਦਸਾਂ ਦਿਨਾਂ ਬਾਦ ਉਹਨਾਂ ਸੋਚਿਆ ਕਿ ਸਾਡੇ ਪਾਸ ਜੋ ਕੁਝ ਹੈ ਉਸੇ ਨਾਲ ਹੀ ਖੇਡਣਾ ਸ਼ੁਰੂ ਕਰ ਦੇਂਦੇ ਹਾਂ। ਫੇਰ ਜਦੋਂ ਸਚਮੁੱਚ ਦੇ ਬੈਟ ਤੇ ਹੋਰ ਚੀਜ਼ਾਂ ਆਉਣਗੀਆਂ ਉਹਨਾਂ ਨਾਲ ਖੇਡਾਂਗੇ। ਫਰ੍ਹਿਆਂ ਦੀ ਹੇਠਲੇ ਪਾਸੇ ਦੀ ਲੱਕੜੀ ਨਾਲ ਉਹਨਾਂ ਤਿੰਨ ਚੰਗੇ ਬੈਟ ਬਣਾਏ। ਰਾਜਮ ਨੇ ਆਪਣੇ ਪਿਤਾ ਦੀ ਕਲੱਬ ਤੋਂ ਤਿੰਨ ਪੁਰਾਣੇ ਟੈਨਿਸ ਬਾਲ ਪ੍ਰਾਪਤ ਕੀਤੇ। ਮੂੰਗਫਲੀ ਵੀ ਉਹਨਾਂ 'ਚ ਸੀ। ਉਹਨੇ ਕਿਹਾ ਮੈਂ ਤੁਹਾਨੂੰ ਤਿੰਨ ਸੱਚੀ-ਮੁੱਚੀ ਦੀਆਂ ਵਿਕਟਾਂ ਦਿਆਂਗਾਂ ਜੋ ਉਹਦੇ ਖ਼ਿਆਲ ਮੁਤਾਬਿਕ, ਘਰ ਵਿਚ ਕਿਤੇ ਨਾ ਕਿਤੇ ਪਈਆਂ ਸਨ। ਰਾਜਮ ਦੇ ਬੰਗਲੇ ਦੇ ਨਾਲ ਦੀ ਥਾਂ ਨੂੰ ਪਿਚ ਬਣਾ ਲਿਆ ਗਿਆ। ਹਰ ਚੀਜ਼ ਤਿਆਰ ਸੀ। ਜੇ ਬਿੰਨਜ਼ ਵਾਲੇ ਐਮ. ਸੀ. ਸੀ. ਵਾਸਤੇ ਖ਼ਾਸ ਸਾਮਾਨ ਤਿਆਰ ਕਰਨ ਲਈ ਇਕ ਮਹੀਨਾ ਵੀ ਹੋਰ ਲੈ ਲੈਣ (ਉਹ ਹਲਕਾ ਜਿਹਾ ਅੰਦਾਜ਼ਾ ਇਸੇ ਤਰ੍ਹਾਂ ਦਾ ਲਾਇਆ) ਤਾਂ ਵੀ ਪ੍ਰੈਕਟਿਸ ਸ਼ੁਰੂ ਕਰਨ ਵਾਸਤੇ ਦੇਰ ਕਰਨ ਦੀ ਲੋੜ ਨਹੀਂ। ਜਿੰਨੀ ਕੁ ਦੇਰ ਵਿਚ ਸੱਚੀ-ਮੁੱਚੀ ਦੇ ਬੈਟ ਤੇ ਬਾਲ ਪਹੁੰਚਣਗੇ, ਉਹ ਮੈਚ ਖੇਡਣ ਲਈ ਤਿਆਰ ਹੋਣਗੇ।

ਰਾਜਮ ਨੇ ਆਪਣੀ ਜਮਾਤ ਵਿਚੋਂ ਦੋ ਕੁ ਮੁੰਡੇ ਚੁਣ ਲਏ ਜਿਨ੍ਹਾਂ ਨੂੰ ਉਹ ਐਮ. ਸੀ. ਸੀ. ਟੀਮ ਦੇ ਮੈਂਬਰ ਬਣਨੇ ਦੇ ਯੋਗ ਸਮਝਦਾ ਸੀ।

ਅਰੰਭਕ ਦਿਨ, ਪੰਜ ਵਜੇ, ਐਮ. ਸੀ. ਸੀ. ਦੇ ਸਾਰੇ ਮੈਂਬਰ ਗਰਾਉਂਡ ਵਿਚ ਪਹੁੰਚ ਚੁੱਕੇ ਸਨ। ਸਿਰਫ਼ ਮੂੰਗਫਲੀ ਨਹੀਂ ਸੀ ਅੱਪੜਿਆ। ਰਾਜਮ ਉਹਨੂੰ ਬੇਸਬਰੀ ਨਾਲ ਉਡੀਕ ਰਿਹਾ ਸੀ। ਉਹਨੇ ਵਾਅਦਾ ਕੀਤਾ ਸੀ ਕਿ ਸੱਚੀ-ਮੁੱਚੀ ਦੀਆਂ ਵਿਕਟਾਂ ਲੈ ਕੇ ਆਵਾਂਗਾ। ਮਿਥੇ ਵਕਤ ਤੋਂ ਅੱਧਾ ਘੰਟਾ ਉਪਰ ਹੋ ਚੁੱਕਾ ਸੀ ਤੇ ਉਹਦਾ ਕਿਤੇ ਨਾਂ-ਨਿਸ਼ਾਨ ਨਹੀਂ ਸੀ!

ਆਖ਼ਰ ਦੂਰ ਉਹਦਾ ਨਿਕਚੂ ਜੇਹਾ ਆਕਾਰ ਵਿਖਾਈ ਦਿੱਤਾ। ਜਦੋਂ ਰਾਜਮ ਨੇ ਉਹਨੂੰ ਵੇਖਿਆ ਤਾਂ ਉਹਦਾ ਦਿਲ ਜਿਵੇਂ ਕਿਸੇ ਕੁੜਿੱਕੀ 'ਚ ਫਸ ਗਿਆ। ਉਹਨੇ ਅੱਖਾਂ ਤੇ ਪੂਰਾ ਜ਼ੋਰ ਪਾ ਕੇ ਵੇਖਿਆ ਕਿ ਮੂੰਗਫਲੀ ਦੇ ਹੱਥ ਵਿਚ ਵਿਕਟਾਂ ਹਨ ਕਿ ਨਹੀਂ। ਪਰ, ਉਹ ਪੱਛਮ ਵਲੋਂ ਆ ਰਿਹਾ ਤੇ ਡੁਬਦੇ ਸੂਰਜ ਦੀ ਚਮਕ ਉਹਦੀ ਪਿੱਠ ਤੇ ਪੈ ਰਹੀ ਸੀ। ਮੈਦਾਨ ਵਿਚ ਇਕੱਤਰ ਬਾਰਾਂ ਜਣਿਆਂ ਨੇ ਹੀ ਅੱਖਾਂ ਤੇ ਸ਼ੇਡ ਬਣਾ ਕੇ ਉਹਨੂੰ ਵੇਖਿਆ। ਕੁਝ ਕਹਿਣ ਕਿ ਉਹਦੇ ਹੱਥ ਵਿਚ ਬੰਡਲ ਹੈ ਤੇ ਕੁਝ ਦਾ ਖਿਆਲ ਸੀ ਕਿ ਉਹਦੀਆਂ ਬਾਹਵਾਂ ਜ਼ੋਰ ਜ਼ੋਰ ਨਾਲ ਹਿਲ ਰਹੀਆਂ ਹਨ।

ਜਦੋਂ ਉਹ ਆ ਪਹੁੰਚਿਆ ਤਾਂ ਰਾਜਮ ਨੇ ਪੁੱਛਿਆ, 'ਤੂੰ ਸਾਨੂੰ ਪਹਿਲਾਂ ਹੀ ਕਿਉਂ ਨਾ ਦੱਸ ਦਿੱਤਾ, ਕਿ ਤੇਰੇ ਪਾਸ ਵਿਕਟਾਂ ਹੈ ਨਹੀਂ?'

'ਮੇਰੇ ਪਾਸ ਅਜੇ ਵੀ ਹਨ,' ਮੂੰਗਫਲੀ ਨੇ ਆਪਣੇ ਆਪ ਨੂੰ ਸੱਚਾ ਜਤਾਉਂਦਿਆਂ ਕਿਹਾ। 'ਮੈਂ ਕੱਲ੍ਹ ਲੈ ਆਵਾਂਗਾ। ਮੈਨੂੰ ਵਿਸ਼ਵਾਸ ਏ ਪਿਤਾ ਜੀ ਨੇ ਕਿਤੇ ਰਖ ਛੱਡੀਆਂ ਨੇ।'

'ਤੂੰ ਸਾਨੂੰ ਐਸ ਵੇਲੇ ਤਕ ਉਡੀਕ ਵਿਚ ਰਖਿਆ। ਤੂੰ ਪਹਿਲਾਂ ਕਿਉਂ ਨਾ ਚਲਾ ਆਇਆ? ਸਾਨੂੰ ਦੱਸ ਦੇਂਦੋਂ ਪਈ ਲੱਭੀਆਂ ਨਹੀਂ?''

'ਮੈਂ ਤੈਨੂੰ ਦੱਸਾਂ, ਮੈਂ ਤਾਂ ਘਰ ਵਿਚ ਲੱਭਦਾ ਰਿਹਾ ਸਭ ਥਾਂ। ਇਹ ਕਿਵੇਂ ਹੁੰਦਾ ਕਿ ਮੈਂ ਲੱਭਦਾ ਵੀ ਰਹਿੰਦਾ ਤੇ ਤੁਹਾਨੂੰ ਆ ਕੇ ਦੱਸ ਵੀ ਦੇਂਦਾ ਕਿ ਲਭੀਆਂ ਨਹੀਂ?'

ਇਕੱਠੇ ਹੋਏ ਮੁੰਡਿਆਂ ਤੇ ਇਕ ਬੱਦਲ ਛਾ ਗਿਆ। ਪਿਛਲੇ ਵੀਹ ਘੰਟਿਆਂ ਤੋਂ ਹਰ ਕੋਈ ਸੁਫਨਾ ਲੈ ਰਿਹਾ ਸੀ ਬੈਟ ਚਲਾਉਣ ਦਾ ਤੇ ਗੇਂਦ ਸੁੱਟਣ ਦਾ। ਜੇ ਮੂੰਗਫਲੀ ਛਲ ਨਾ ਕਰਦਾ ਤਾਂ ਹੁਣ ਤਕ ਇਹ ਸੁਫਨਾ ਪੂਰਾ ਹੋ ਜਾਣਾ ਸੀ। ਹਰ ਕੋਈ ਉਹਨੂੰ ਕੈਰੀ ਅੱਖੇ ਵੇਖ ਰਿਹਾ ਸੀ। ਉਹ ਅਲਗ-ਥਲਗ ਹੋ ਗਿਆ ਸੀ। ਰਾਜਮ ਦਾ ਤਾਂ ਰੋਣਾ ਨਿਕਲਣ ਨੂੰ ਸੀ ਜਦੋਂ ਉਹਨੇ ਵੇਖਿਆਂ ਕਿ ਵੱਟੇ ਤੇ ਬਾਲ ਜ਼ਮੀਨ ਤੇ ਵਿਅਰਥ ਪਏ ਹਨ। ਜੇ ਵਿਕਟਾਂ ਆ ਜਾਂਦੀਆਂ ਤਾਂ ਸ਼ਾਮ ਕਿੰਨੀ ਸੁਹਾਵਣੀ ਹੋ ਜਾਣੀ ਸੀ !

ਉਦਾਸ਼ੀ ਦੇ ਏਸ ਹਨੇਰੇ ਵਿਚ ਰੋਸ਼ਨੀ ਦੀ ਕਿਰਨ ਵਿਖਾਈ ਦਿਤੀ ਜਦੋਂ ਕਿਸੇ ਨੇ ਕਿਹਾ ਕਿ ਰਾਜਮ ਦੇ ਬੰਗਲੇ ਦੀ ਬਾਹਰਲੀ ਕੰਧ ਤੋਂ ਕੱਚੇ ਤੌਰ ਤੇ ਵਿਕਟਾਂ ਦਾ ਕੰਮ ਲੈ ਲਿਆ ਜਾਏ।

ਕੰਧ ਉਪਰ ਇਕ ਥਾ ਤੇ ਕੋਲੇ ਨਾਲ ਨਿਸ਼ਾਨ ਲਾ ਲਏ ਗਏ। ਕੈਪਟਨ ਨੇ ਫੀਲਡ ਜਮਾਈ ਤੇ ਆਪ ਬੈਟਿੰਗ ਸੁਰੂ ਕੀਤੀ। ਸਵਾਮੀਨਾਥਨ ਨੇ ਗੇਂਦ ਸੰਭਾਲ ਲਈ। ਉਹਨੇ ਹੱਥ ਵਿਚ ਟੈਨਿਸ ਦਾ ਗੇਂਦ ਲਿਆ, ਕੁਝ ਕਦਮ ਚਲਿਆ ਤੇ ਗੇਂਦ ਸੁੱਟੀ। ਰਾਜਮ ਨੇ ਬੈਟ ਉਲਾਰਿਆ, ਪਰ ਹਿਟ ਨਾ ਜਮਾ ਸਕਿਆ। ਬਾਲ ਕੰਧ ਨੂੰ ਵੱਜੀ ਐਨ ਉਸੇ ਥਾਂ ਜਿਥੇ ਕੋਲੇ ਨਾਲ ਨਿਸ਼ਾਨ ਬਣਾਏ ਗਏ ਸਨ। ਪਹਿਲੀ ਹੀ ਗੇਂਦ ਤੇ ਰਾਜਮ ਆਉਟ ਹੋ ਗਿਆ ਸੀ। ਮੁੰਡਿਆਂ ਖੁਸ਼ੀ ਨਾਲ ਕੂਕ ਮਾਰੀ। ਖਿਡਾਰੀਆਂ ਸਵਾਮੀ ਦੇ ਆਲੇ-ਦੁਆਲੇ ਘੇਰਾ ਘੱਤ ਲਿਆ ਤੇ ਉਹਦੀ ਪਿੱਠ ਤੇ ਥਾਪੀਆਂ ਦਿੱਤੀਆ। ਐਨ ਓਸੇ ਥਾਂ ਉਹਨੂੰ 'ਟੇਟ' ਦਾ ਖ਼ਿਤਾਬ ਦੇ ਦਿੱਤਾ ਗਿਆ।

ਚੌਦ੍ਹਾਂ

# ਦਾਦੀ ਕੁਝ ਨਹੀਂ ਜਾਣਦੀ

I

ਬੋਰਡ ਹਾਈ ਸਕੂਲ ਵਿਚ ਕੰਮ ਦਾ ਕੁਝ ਜ਼ਿਆਦਾ ਹੀ ਭਾਰ ਸੀ। ਬੋਰਡ ਵਿਚ ਘਰ ਦਾ ਕੰਮ ਤਾਂ ਢੇਰਾਂ ਦੇ ਢੇਰ ਦਿੱਤਾ ਜਾਂਦਾ ਸੀ, ਉਹਦੇ ਮੁਕਾਬਲੇ ਅਲਬਰਟ ਸਕੂਲ ਦਾ ਕੰਮ ਤਾਂ ਕੁਝ ਵੀ ਨਹੀਂ ਸੀ। ਹਰ ਅਧਿਆਪਕ ਸਮਝਦਾ ਸੀ ਕਿ ਓਸੇ ਦਾ ਹੀ ਇੱਕੋ ਇਕ ਵਿਸ਼ਾ ਅਜਿਹਾ ਹੈ ਜਿਸਦਾ ਅਧਿਐਨ ਮੁੰਡਿਆਂ ਨੂੰ ਕਰਨਾ ਚਾਹੀਦਾ ਹੈ। ਛੇ ਸਵਾਲ ਗਣਿਤ ਦੇ, ਚਾਰ ਪੰਨੇ ਸੁਲੇਖ ਦੇ, ਕੌੜੀਆਂ ਦੀਆਂ ਕੌੜੀਆਂ ਮੁਸ਼ਕਿਲ ਲਫ਼ਜ਼ਾਂ ਦੇ ਡਿਕਸ਼ਨਰੀ ਅਰਥ, ਦੋ ਨਕਸ਼ੇ, ਤਾਮਿਲ ਕਵਿਤਾ ਦੇ ਪੰਜ ਬੰਦ, ਇਹ ਤਾਂ ਹਰ ਰੋਜ਼ ਦਾ ਆਮ ਕੰਮ ਸੀ ਘਰ ਲਈ। ਸਵਾਮੀਨਾਥਨ ਕਈ ਵਾਰ ਸੋਚਦਾ ਕਿੰਨਾ ਚੰਗਾ ਹੁੰਦਾ ਮੈਂ ਅਲਬਰਟ ਸਕੂਲ ਨਾ ਛਡਦਾ। ਏਥੋਂ ਦੇ ਉਸਤਾਦ ਬੜੇ ਜ਼ਾਲਮ ਸਨ, ਹਫ਼ਤੇ ਵਿਚ ਤਿੰਨ ਦਿਨ ਡਰਿੱਲ, ਉਹਦਾ ਹਾਲ ਤਾਂ ਪੁੱਛੋ ਹੀ ਨਾ। ਸਕਾਊਟ ਕਲਾਸ ਵੀ ਸਨ। ਜੇ ਇਕ ਵੀ ਕਲਾਸੋਂ ਨਾਗਾ ਹੋ ਜਾਂਦਾ ਤਾਂ ਅਗਲੇ ਦਿਨ ਹੱਥਾਂ ਤੇ ਛੇ ਕੁ ਡੰਡੇ ਵਰ੍ਹਦੇ। ਸੁਕੜੂ ਜਿਹੇ ਚਿਹਰੇ ਵਾਲਾ ਹੈਡਮਾਸਟਰ ਵੇਖ ਕੇ ਕਰਹਿਤ ਆਉਂਦੀ। ਆਵਾਜ਼ ਉਹਦੀ ਚੀਕਵੀਂ ਸੀ। ਅਲਬਰਟ ਸਕੂਲ ਦੇ ਹੈਡਮਾਸਟਰ ਵਿਚ ਸੌ ਔਗੁਣ ਸੀ, ਪਰ ਸੀ ਬੜਾ ਸੋਹਣੀ ਫੱਬਤ ਵਾਲਾ।

ਏਨੀ ਕਰੜਾਈ ਤੇ ਏਨੀ ਅਨੁਸ਼ਾਸਨ ਸੀ ਕਿ ਵਿਹਲ ਦਾ ਕੋਈ ਮੌਕਾ ਹੀ ਨਹੀਂ ਸੀ। ਸਵਾਮੀਨਾਥਨ ਕਾਫ਼ੀ ਸੁਵੱਖਤੇ ਜਾਗਦਾ, ਕਾਹਲਾ ਕਾਹਲਾ ਸਾਰਾ ਹੋਮ-ਵਰਕ ਮੁਕਾਉਂਦਾ, ਰੋਟੀ-ਟੁਕ ਮੁਸ਼ਕਿਲ ਨਾਲ ਹੀ ਖ਼ਤਮ ਕਰਦਾ ਤਾਂ ਜੁ ਪਹਿਲੀ ਘੰਟੀ ਵਜਦਿਆਂ ਹੀ ਸਕੂਲ ਪਹੁੰਚਿਆ ਜਾਏ। ਹਰ ਰੋਜ਼ ਉਹ ਮਾਰਕਿਟ ਰੋਡ ਦੇ ਆਖ਼ਰੀ ਸਿਰੇ ਤੇ ਕਪੜੇ ਵਾਲੀ ਦੁਕਾਨ ਲੰਘ ਰਿਹਾ ਹੁੰਦਾ ਜਦੋਂ ਪਹਿਲੀ ਘੰਟੀ ਵੱਜਣ ਦੀ ਆਵਾਜ਼ ਉਹਦੇ ਕੰਨੀ ਪੈਂਦੀ। ਸਾਹੋ ਸਾਹ ਹੋਇਆ ਉਹ ਆਪਣੀ ਕਲਾਸ ਵਿਚ ਦਾਖ਼ਲ ਹੁੰਦਾ ਤਾਂ ਦੂਜੀ ਘੰਟੀ ਵਜ ਜਾਂਦੀ। ਏਸ ਘੰਟੀ ਵਿਚ ਅਲਬਰਟ ਸਕੂਲ ਦੇ ਘੰਟੇ ਵਾਲੀ ਭਰਪੂਰ ਗੂੰਜ ਨਹੀਂ ਸੀ, ਬੜੀ ਨਿਮਾਣੀ ਜੇਹੀ ਆਵਾਜ਼ ਸੀ ਜਿਵੇਂ ਕੋਈ ਨੱਕ ਥਾਣੀ ਬੋਲਦਾ ਹੋਵੇ! ਪਰ, ਛੇਤੀ ਹੀ ਉਹ ਇਸ ਆਵਾਜ਼ ਦਾ ਆਦੀ ਹੋ ਗਿਆ।

ਬਾਦ ਦੁਪਹਿਰ ਅੱਧ ਘੰਟੇ ਨੂੰ ਛੱਡ ਕੇ ਸ਼ਾਮ ਸਾਢੇ ਚਾਰ ਵਜੇ ਤਕ ਉਹ ਆਪਣੀ ਸੀਟ ਨਾਲ ਜੁੜਿਆ ਰਹਿੰਦਾ। ਸੱਭ ਤੋਂ ਪਿਛਲੇ ਬੈਂਚ ਤੇ ਬੈਠਣ ਦੀ ਆਦਤ ਉਹ ਭੁਲ ਚੁੱਕਾ ਸੀ।

(ਸ਼ਾਇਦ ਇਹਦਾ ਕਾਰਣ ਇਹ ਸੀ ਕਿ ਕਲਾਸ ਵਿਚ ਮਨੀ ਦਾ ਸਾਥ ਨਹੀਂ ਸੀ।)

ਉਹ ਦੂਸਰੀ ਕਤਾਰ ਵਿਚ ਬੈਠਦਾ। ਏਥੇ ਸੁਸਤੀ ਲਾਪਰਵਾਹੀ ਵਰਗੀਆਂ ਨਗੂਣੀਆਂ ਗੱਲਾਂ ਲਈ ਕੋਈ ਥਾਂ ਨਹੀਂ ਸੀ। ਉਸਤਾਦ ਦੀ ਨਜ਼ਰ ਹਮੇਸ਼ਾ ਉਸ ਉਪਰ ਗੱਡੀ ਰਹਿੰਦੀ। ਜਦੋਂ ਸਾਢੇ ਚਾਰ ਦੀ ਘੰਟੀ ਵਜਦੀ ਸਵਾਮੀਨਾਥਨ ਆਪਣੇ ਪੈਨਸਿਲ ਜੇਬ ਵਿਚ ਸਰਕਾ ਦੇਂਦਾ ਤੇ ਥੱਕੀਆਂ ਦੁੱਖਦੀਆਂ ਉਂਗਲਾਂ ਨੂੰ ਸਿੱਧਾ ਕਰਦਾ। ਸਾਢੇ ਚਾਰ ਵਜੇ ਦੀ ਘੰਟੀ ਨਾਲ ਵੀ ਕੋਈ ਖੁਸ਼ੀ ਨਾ ਹੁੰਦੀ। ਛੁੱਟੀ-ਮੌਜ-ਲੁੱਟੀ ਦਾ ਰੌਲਾ ਪਾਉਂਦਿਆਂ ਮੁੰਡੇ ਸ਼ੂਟ ਵਟ ਕੇ ਕਲਾਸੋਂ ਬਾਹਰ ਆ ਨਿਕਲ ਸਕਦੇ। ਡਰਿਲ ਵਾਲੀ ਗਰਾਉਂਡ ਵਿਚ ਜਾਣਾ ਪੈਂਦਾ ਤੇ ਗੰਭੀਰਤਾ ਨਾਲ ਲਾਈਨ ਵਿਚ ਖਲੋਣਾ ਪੈਂਦਾ। ਪੌਣਾ ਘੰਟਾ ਡਰਿਲ ਮਾਸਟਰ ਕੁੱਤੇ ਵਾਲੀ ਬਾਬ ਕਰਦਾ। ਉਹ ਕਦੀ ਸੱਜੇ ਕਦੀ ਖੱਬੇ ਤੋਰਦਾ, ਕਦੀ ਅਟੈਨਸ਼ਨ ਖਲ੍ਹਿਆਰਦਾ, ਕਦੀ ਬਾਹਵਾਂ ਝੁਲਾਉਂਦਾ। ਮੁੰਡੇ ਪਸੰਦ ਕਰਨ ਭਾਵੇਂ ਨਾ ਕਰਨ, ਉਹ ਕਦੀ ਹਾਰੀਜ਼ਾਂਟਲ ਬਾਰਾਂ ਤੇ ਚੜ੍ਹਣ ਦਾ ਹੁਕਮ ਦੇਂਦਾ, ਕਦੀ ਪੈਰੇਲਲ ਬਾਰਾਂ ਤੇ। ਜੇ ਕੋਈ ਮੁੰਡਾ ਬਾਰਾਂ ਤੇ ਆਪਣਾ ਸੰਤੁਲਨ ਗੁਆ ਕੇ ਆਪਣੀ ਖੋਪੜੀ ਤਿੜਕਵਾ ਲਏ, ਡਰਿਲ ਮਾਸਟਰ ਨੂੰ ਕੀ ਪ੍ਰਵਾਹ।

ਇਸ ਸਭ ਕੁਝ ਦੇ ਬਾਦ ਸਵਾਮੀਨਾਥਨ ਕਾਫ਼ੀ ਪੀਣ ਲਈ ਘਰ ਪਹੁੰਚਦਾ, ਕਿਤਾਬਾਂ ਫ਼ਰਸ਼ ਤੇ ਸੁਟਦਾ ਤੇ ਕ੍ਰਿਕਟ ਮੈਦਾਨ ਵਲ ਅਹਿ ਜਾ ਔਹ ਜਾ ਹੋ ਜਾਂਦਾ। ਇਹ ਮੈਦਾਨ ਕਾਫ਼ੀ ਦੂਰ ਸੀ। ਇਹ ਰਸਤਾ ਅੱਧਾ ਕੁ ਦੌੜ ਕੇ ਅੱਧਾ ਕੁ ਤੁਰ ਕੇ ਮੁਕਾਇਆ ਜਾਂਦਾ। ਅੱਖਾਂ ਵਿਚ ਮਟਮੈਲੇ ਜਹੇ ਖੇਤ ਦਾ ਨਕਸ਼ਾ ਹੁੰਦਾ ਜੋ ਕਿਤੇ ਕਿਤੇ ਝੁਲਸੇ ਜੇਹੇ ਘਾਹ ਨਾਲ ਕਜਿਆ ਹੋਇਆ ਸੀ। ਡੁੱਬਦੇ ਸੂਰਜ ਦੀਆਂ ਤਿਰਛੀਆਂ ਕਿਰਨਾ ਪੈਂਦੀਆਂ ਤਾਂ ਇਹੋ ਘਾਹ ਅੱਗ ਵਾਂਗ ਬਲਦੀ ਪ੍ਰਤੀਤ ਹੁੰਦੀ। ਮਿੱਟੀ ਘੱਟੇ ਦੀ ਹਲਕੀ ਜੇਹੀ ਤਹਿ ਨੇ ਹਵਾ ਨੂੰ ਘੇਰਿਆ ਹੁੰਦਾ ਤੇ ਮੁੰਡੇ ਇਸ ਵਿਚ ਨਸਦੇ-ਭਜਦੇ ਰੌਲਾ-ਰੱਪਾ ਪਾਉਂਦੇ। ਕਿਹੋ ਜਿਹੀ ਸੰਗੀਤਕ ਆਵਾਜ ਨਿਕਲਦੀ ਜਦੋਂ ਬੈਟ ਠਾਹ ਕਰਕੇ ਬਾਲ ਨੂੰ ਵਜਦਾ। ਲੋਅਲੀ ਇਕਸਟੈਂਸ਼ਨ ਵੱਲ ਜਾਂਦੀ ਸੜਕ ਦੇ ਮੋੜ ਤੇ ਪਹੁੰਚਦਾ ਤਾਂ ਸੂਰਜ ਵਿਖਾਈ ਦੇਂਦਾ। ਇਉਂ ਜਾਪਦਾ ਜਿਵੇਂ ਦੁਮੇਲ ਉਪਰ ਸੂਹਾ ਤਪਿਆ ਹੋਇਆ ਸਿੱਕਾ ਸੰਤੁਲਨ ਬਣਾ ਕੇ ਟਿਕਿਆ ਹੋਇਆ ਹੈ। ਮਨ 'ਚ ਇਹੋ ਆਸ ਉਪਜਦੀ ਇਹ ਕਿਤੇ ਡੁਬ ਨਾ ਜਾਏ। ਪਰ, ਸਵਾਮੀਨਾਥਨ ਮੈਦਾਨ ਵਿਚ ਪਹੁੰਚਦਾ ਤਾਂ ਸੂਰਜ ਹੇਠਾਂ ਲਹਿ ਚੁੱਕਾ ਹੁੰਦਾ। ਅਸਮਾਨ ਤੇ ਰੰਗ ਅਤੇ ਰੋਸ਼ਨੀ ਦੀ ਬਸ ਇਕ ਕੂਚੀ ਫਿਰੀ ਹੁੰਦੀ। ਪਰਛਾਵੇਂ ਸਰਕ ਕੇ ਬਾਹਰ ਆ ਗਏ ਹੁੰਦੇ। ਕਿਤੇ ਕਿਤੇ ਮਿਉਨੀਸਿਪਲ ਕਮੇਟੀ ਦੀਆਂ ਇਕ ਦੋ ਲਾਲਟੈਨਾਂ ਝਮਕ ਰਹੀਆਂ ਹੁੰਦੀਆਂ। ਮਨ ਅਜੇ ਵੀ ਆਸ ਕਰੀ ਜਾਂਦਾ ਕਿ ਵੇਲੇ ਸਿਰ ਪਹੁੰਚ ਜਾਵਾਂਗਾ। ਪਰ, ਅੱਧੀ ਕੁ ਫਰਲਾਂਗ ਤੋਂ ਹੀ ਟੀਮ ਬੇਪਰਵਾਹ ਜੇਹੀ ਮੈਦਾਨ ਵਿਚ ਬੈਠੀ ਹੁੰਦੀ। ਇਕ ਢਿੱਲੜ ਜਿਹਾ ਮੁੰਡਾ ਬੈਟ ਕਰ ਰਿਹਾ ਹੁੰਦਾ। ਇਕ ਬਾਲ ਸੁਟਦਾ ਤੇ ਦੋ-ਚਾਰ ਫੀਲਡਿੰਗ ਕਰ ਰਹੇ ਹੁੰਦੇ। ਸਾਰੇ ਹੀ ਇਕੋ ਜਿਹੇ ਢਿੱਲੜ . . . ਸਾਰੀ ਸ਼ਾਮ ਧੁੱਪੇ ਕਰੜੀ ਘਾਲਣਾ ਬਾਦ ਇਸ ਤਰ੍ਹਾਂ ਦਾ ਢਿੱਲੜਪੁਣਾ ਆ ਹੀ ਜਾਂਦਾ ਹੈ।

ਨਿਰਾਸ਼ਾ ਦੇ ਏਸ ਦੁਖ ਤੋਂ ਛੁਟ ਸਵਾਮੀਨਾਥਨ ਵੇਖਦਾ ਕਿ ਰਾਜਮ ਬਹੁਤ ਨਾਰਾਜ਼ ਹੈ। ਉਹਨੂੰ ਇੰਹਦੀਆਂ ਦਿਕਤਾਂ ਦੀ ਕਦੇ ਸਮਝ ਨਾ ਆਉਂਦੀ। 'ਉਏ ਤੂੰ ਰਤਾ ਕੁ ਸੁਵਖਤੇ ਕਿਉਂ ਨਹੀਂ ਆਉਂਦਾ?

'ਰਾਜਮ, ਮੈਂ ਕੀ ਕਰ ਸਕਦੈਂ? ਕੋਈ ਚਾਰਾ ਨਹੀਂ।'

'ਠੀਕ ਏ, ਮੈਂ ਨਹੀਂ ਸੁਣਦਾ ਤੇਰੀਆਂ ਗੱਲਾਂ। ਤੇਰੇ ਪਾਸ ਘੜੇ-ਘੜਏ ਬਹਾਨੇ ਨੇ। ਜਦੋਂ

ਦੇ ਨਵੇਂ ਬੈਟ, ਬਾਲ ਤੇ ਹੋਰ ਸਾਮਾਨ ਆ ਗਿਐ ਤੂੰ ਚਾਰ ਵਾਰ ਵੀ ਚਜ ਨਾਲ ਨਹੀਂ ਖੇਡਿਆ।'

ਬਾਕੀ ਦੇ ਮੁੰਡੇ ਏਨੇ ਥੱਕ ਚੁੱਕੇ ਹੁੰਦੇ ਕਿ ਆਖਰ ਟੀਮ ਦੇ ਸੱਭ ਤੋਂ ਛੋਟੇ ਮੁੰਡੇ (ਹੁੰਦੜਹੇਲ, ਆਗਿਆਕਾਰੀ ਪੰਜਵੀਂ ਜਮਾਤ ਦਾ ਮੁੰਡਾ, ਉਹਨੂੰ ਟੀਮ ਵਿਚ ਲੈ ਲਿਆ ਗਿਆ ਕਿਉਂਕਿ ਉਹ ਰਾਜਮ ਦੇ ਲਗਾਤਾਰ ਮਿੰਨਤਾਂ-ਤਰਲੇ ਕਰਦਾ ਰਿਹਾ।) ਨੂੰ ਮਨਾਇਆ ਕਿ ਤੂੰ ਗੇਂਦ ਸੁਟ ਤੇ ਮੈਂ ਬੈਟ ਕਰਦੈਂ। ਜਦੋਂ ਆਪ ਥਕ ਗਿਆ ਤਾਂ ਉਹਨੂੰ ਬੈਟ ਕਰਨ ਲਈ ਕਿਹਾ ਤੇ ਆਪ ਗੇਂਦ ਸੁੱਟਣ ਲਗ ਪਿਆ। ਇਹ ਤਾਂ ਕਰਨਾ ਹੀ ਪੈਂਦਾ ਸੀ ਕਿਉਂਕਿ ਮੁੰਡਿਆਂ ਨੇ ਉਹਨੂੰ 'ਟੇਟ' ਬਣਾ ਦਿੱਤਾ ਸੀ। ਉਹ ਗੇਂਦ ਸਾਹਵੇਂ ਛੋਟਾ ਜਿਹਾ ਮੁੰਡਾ ਰਤਾ ਕੁ ਘਾਬਰ ਜਾਂਦਾ। ਸਵਾਮੀਨਾਥਨ ਫੇਰ ਬੈਟਿੰਗ ਕਰਨ ਲਗ ਪੈਂਦਾ, ਥੋੜ੍ਹੇ ਕੁ ਚਿਰ ਬਾਦ ਗੇਂਦਬਾਜ਼ੀ ਕਰਦਾ ਤੇ ਏਦਾਂ ਮੁੜ-ਘਿੜ ਕਰੀ ਜਾਂਦਾ। ਇਹ ਸਿਲਸਿਲਾ ਏਨੀ ਦੇਰ ਤਕ ਚਲਦਾ ਕਿ ਅਧ-ਹਨੇਰੇ ਵਿਚ ਬਾਲ ਵਿਖਾਈ ਨਾ ਦੇਂਦਾ ਤੇ ਫੀਲਡਿੰਗ ਕਰਨ ਵਾਲਾ ਗੇਂਦ ਚੁੱਕਣ ਦੀ ਬਜਾਏ ਜ਼ਮੀਨ ਤੇ ਪਈਆਂ ਹੋਰ ਕਾਲੀਆਂ ਸ਼ੈਆਂ ਚੁੱਕਣ ਲਗ ਪੈਂਦਾ। ਅਜਿਹੇ ਮੌਕੇ ਕਦੀ ਇਹ ਅਵਾਈ ਵੀ ਉਡ ਜਾਂਦੀ ਕਿ ਗੇਂਦ ਗੁਆਚ ਗਿਆ ਹੈ। ਇਸ ਨਾਲ ਸਭਨਾਂ ਨੂੰ ਹੱਥਾਂ-ਪੈਰਾਂ ਦੀ ਪੈ ਜਾਂਦੀ। ਅਮਨ ਚੈਨ ਨਾਲ ਬੈਠੇ ਮੁੰਡੇ ਵੀ ਉਠ ਖਲੋਂਦੇ ਤੇ ਬਾਲ ਲੱਭਣ ਵਿਚ ਰੁਝ ਜਾਂਦੇ। ਆਖਰ ਬਾਲ ਮਿਲ ਜਾਂਦੀ। ਇਸ ਦੇ ਬਾਦ ਕੈਪਟਨ ਹੁਕਮ ਸੁਣਾ ਦੇਂਦਾ ਤੇ ਹੋਰ ਖੇਡ ਬੰਦ ਕਰ ਦੇਂਦਾ। ਵਿਕਟਾਂ ਪੁਟ ਲਈਆਂ ਜਾਂਦੀਆਂ ਤੇ ਛੇਤੀ ਹੀ ਖਿਡਾਰੀ ਹਨੇਰੇ ਵਿਚ ਗੁਆਚ ਜਾਂਦੇ। ਸਵਾਮੀਨਾਥਨ, ਰਾਜਮ ਤੇ ਮਨੀ ਹੀ ਪਿੱਛੇ ਰਹਿ ਜਾਂਦੇ। ਰਾਜਮ ਦੀ ਕੋਠੀ ਦੀ ਕੰਧ ਤੇ ਚੜ੍ਹ ਕੇ ਉਹ ਦਿਨ ਭਰ ਦੀ ਖੇਡ ਤੇ ਖਿਡਾਰੀਆਂ ਬਾਰੇ ਗੱਲਾਂ ਵਿਚ ਰੁੱਝ ਜਾਂਦੇ। ਕਿਸ ਖਿਡਾਰੀ ਨੇ ਕਿੰਨੀ ਕੁ ਤਰੱਕੀ ਕੀਤੀ ਹੈ, ਕੌਣ ਅਜੇ ਓਸੇ ਥਾਂ ਠਹਿਰਿਆ ਹੋਇਆ ਹੈ ਤੇ ਕੌਣ ਸਗੋਂ ਹੋਰ ਨਿੱਘਰ ਗਿਆ ਹੈ। ਗੱਲਾਂ ਕਰਦਿਆਂ ਬਹੁਤ ਹਨੇਰਾ ਹੋ ਜਾਂਦਾ ਤੇ ਚਪੜਾਸੀ ਰਾਜਮ ਨੂੰ ਦੱਸਣ ਆ ਜਾਂਦਾ ਕਿ ਟਿਊਸ਼ਨ ਅਧਿਆਪਕ ਆ ਗਿਆ ਹੈ।

2

ਇਕ ਸ਼ਾਮ ਕ੍ਰਿਕਟ ਗਰਾਊਂਡ ਤੋਂ ਘਰ ਮੁੜਦਿਆ, ਬਗ਼ੀਚੀ ਵਾਲਾ ਸੜਕ ਦੇ ਮੋੜ ਤੇ ਮਨੀ ਤੋਂ ਵਿਛੜਦਿਆਂ ਸਵਾਮੀਨਾਥਨ ਦੀ ਜ਼ਮੀਰ ਉਹਨੂੰ ਤੰਗ ਕਰਨ ਲੱਗੀ। ਸ਼ਾਮ ਉਤਰ ਰਹੀ ਸੀ ਜਦੋਂ ਇਕ ਛੋਟੀ ਜਿਹੀ ਘਟਨਾ ਵਾਪਰੀ। ਸਕੂਲੋਂ ਘਰ ਉਹ ਕਿਤਾਬਾਂ ਸੁੱਟਣ ਤੇ ਸੁਟ ਕੇ ਕ੍ਰਿਕਟ ਮੈਦਾਨ ਲਈ ਰਵਾਨਾ ਹੋਣ ਵਾਸਤੇ ਆਇਆ ਸੀ। ਕਿਤਾਬਾਂ ਸੁਟ ਕੇ ਉਹ ਰਸੋਈ ਵਲ ਦੌੜਿਆ ਜਾ ਰਿਹਾ ਸੀ ਜਦੋਂ ਦਾਦੀ ਨੇ 'ਵਾਜ਼ ਮਾਰੀ, ਸਵਾਮੀ, ਵੇ ਸਵਾਮੀ, ਏਧਰ ਆਈਂ ਵੇ।

'ਨਹੀਂ', ਉਹਨੇ ਆਮ ਵਾਂਗ ਕਿਹਾ ਤੇ ਛਿਣ ਭਰ ਵਿਚ ਹੀ ਉਹ ਰਸੋਈ ਵਿਚ ਸੀ ਤੇ ਇਕ ਗਲਾਸ ਵਿਚੋਂ ਫਟਾਫਟ ਕਾਫ਼ੀ ਗਟਾਕ ਰਿਹਾ ਸੀ। ਉਹ ਅਜੇ ਵੀ ਦਾਦੀ ਦੀ ਕੰਬਦੀ, ਝਗੜਦੀ, ਆਵਾਜ਼ ਸੁਣ ਰਿਹਾ ਸੀ। ਉਹ ਮਰੇੜੀ ਜਿਹੀ ਆਵਾਜ਼ ਵਿਚ ਤਰਲਾ ਸੀ। ਸਵਾਮੀਨਾਥਨ ਦੇ ਮਨ ਵਿਚ ਦਾਦੀ ਲਈ ਤਰਸ ਜਾਗਿਆ ਜੋ ਬੈਠੀ ਬੈਠੀ ਲੋਕਾਂ ਨੂੰ 'ਵਾਜ਼ਾਂ ਮਾਰਦੀ ਰਹਿੰਦੀ ਸੀ ਤੇ ਕੋਈ ਉਹਦੀ ਗੱਲ ਨਹੀਂ ਸੀ ਸੁਣਦਾ। ਕਾਫ਼ੀ ਪੀਣ ਸਾਰ ਉਹ ਦਾਦੀ ਪਾਸ ਗਿਆ ਤੇ ਪੁੱਛਿਆ, 'ਕੀ ਗੱਲ ਏ?'

ਉਹਨੇ ਨਜ਼ਰ ਉਤਾਂਹ ਚੁੱਕੀ ਤੇ ਉਹਨਾਂ ਕਿਹਾ, ਬਹਿ ਜਾ। ਬਸ ਏਨੇ 'ਚ ਉਹਦਾ ਪਾਰਾ

ਉਤਾਂਹ ਚੜ੍ਹ ਗਿਆ। ਕੁਝ ਚਿਰ ਪਹਿਲਾਂ ਜੋ ਮੋਹ ਉਹਦੇ ਲਈ ਜਾਗਿਆ ਸੀ ਉੱਡ-ਪੁੱਡ ਗਿਆ। ਉਹ ਕਾਹਲੀ ਕਾਹਲੀ ਬੋਲਿਆ, ਜੇ ਤੂੰ ਕੁਝ ਕਹਿਣਾ ਏਂ ਤਾਂ ਫਟਾਫਟ ਕਹਿ . . . ਜੇ ਨਹੀਂ, ਤਾਂ ਇਹ ਨਾ ਸੋਚ ਕਿ ਏਨਾ ਹੀ ਮੂਰਖ ਆਂ . . .

ਉਹਨੇ ਕਿਹਾ, 'ਮੈਂ ਤੈਨੂੰ ਛੇ ਪਾਈਆਂ ਦਿਆਂਗੀ। ਤਿੰਨ ਪਾਈਆਂ ਤੂੰ ਰਖ ਲੈ ਤੇ ਤਿੰਨਾਂ ਪਾਈਆਂ ਦਾ ਮੈਨੂੰ ਇਕ ਨਿੰਬੂ ਲਿਆ ਦੇ।' ਉਸਨੇ ਆਪਣੀ ਗੱਲ ਨੂੰ ਹੌਲੀ ਜਿਹੀ ਅਤੇ ਚਲਾਕੀ ਨਾਲ ਰਖਣ ਦੀ ਕੋਸ਼ਿਸ਼ ਕੀਤੀ, ਕਿਉਂਕਿ ਉਹਨੂੰ ਪਤਾ ਸੀ ਕਿ ਮੈਨੂੰ ਆਪਣੇ ਪੋਤਰੇ ਪਾਸੋਂ ਕਿਹੋ ਜਿਹੀ ਆਸ ਰਖਣੀ ਚਾਹੀਦੀ ਹੈ। ਜਦੋਂ ਉਹਨੇ ਸਵਾਮੀਨਾਥਨ ਨੂੰ ਆਪਣੇ ਕੋਲ ਬਹਿ ਜਾਣ ਲਈ ਕਿਹਾ ਸੀ, ਇਹ ਉਹਦੀ ਹਿਕਮਤ ਵਾਲਾ ਪਹਿਲਾ ਕਦਮ ਸੀ।

ਸਵਾਮੀਨਾਥਨ ਨੇ ਹਾਂ ਜਾਂ ਨਾਂਹ ਕਹਿਣ ਦੀ ਨਰਮਾਈ ਵਿਖਾਏ ਬਗ਼ੈਰ ਆਪਣਾ ਹੱਥ






ਵਧਾਇਆ ਤੇ ਸਿੱਕੇ ਲੈ ਲਏ। ਦਾਦੀ ਨੇ ਕਿਹਾ, 'ਮੈਂ ਦਸ ਤਕ ਗਿਣਤੀ ਗਿਣਾਂਗੀ, ਤੂੰ ਉਸ ਤੋ ਪਹਿਲਾਂ ਹੀ ਵਾਪਸ ਆ ਜਾਈਂ।' ਸਮੇਂ ਦੀ ਇਸ ਪਾਬੰਦੀ ਨਾਲ ਉਹਨੂੰ ਬੜੀ ਖਿੱਝ ਆਈ। ਉਹਨੇ ਸਿੱਕੇ ਵਗਾਹ ਕੇ ਮਾਰੇ ਤੇ ਕਿਹਾ, 'ਜੇ ਤੈਨੂੰ ਸੌਦਾ ਏਨਾ ਕਾਹਲੀ ਚਾਹੀਦਾ ਹੈ ਤਾਂ ਆਪੇ ਹੀ ਜਾ ਕੇ ਲੈ ਆ।' ਸਾਢੇ ਪੰਜ ਵਜ ਚੁੱਕੇ ਸਨ ਤੇ ਉਹ ਸੂਰਜ ਡੁੱਬਣ ਤੋਂ ਪਹਿਲਾਂ ਹੀ ਕ੍ਰਿਕਟ ਦੇ ਮੈਦਾਨ ਵਿਚ ਪਹੁੰਚ ਜਾਣਾ ਚਾਹੁੰਦਾ ਸੀ। ਉਹ ਮੱਥੇ ਵਟ ਪਾ ਕੇ ਖਲੋਤਾ ਸੀ ਜਿਵੇਂ ਉਹਨੂੰ ਚੋਣ ਕਰਨ ਲਈ ਕਹਿ ਰਿਹਾ ਹੋਵੇ ਕਿ ਜਾਂ ਤਾਂ ਨਿੰਬੂ ਦੇਰ ਨਾਲ ਮੰਗਵਾ ਲੈ ਜਾਂ ਬਿਲਕੁਲ ਹੀ ਨਹੀਂ। ਦਾਦੀ ਨੇ ਕਿਹਾ, ਮੈਨੂੰ ਬੜੇ ਜ਼ੋਰ ਦੀ ਢਿੱਡਪੀੜ ਹੈ। ਬੀਬਾ ਰਾਣਾ ਹੋ ਕੇ ਦੌੜ ਕੇ ਜਾ ਕੇ ਵਾਪਸ ਆ ਜਾ।'

ਹੁਣ ਖੇਡ ਦੀ ਸਾਰੀ ਉਤੇਜਨਾ ਤੇ ਉਮਾਹ ਮੁਕ ਚੁੱਕਾ ਸੀ। ਉਹ ਮਿੱਤਰਾਂ ਨੂੰ 'ਗੁਡ ਨਾਈਟ' ਕਹਿ ਚੁਕਾ ਸੀ। ਹੁਣ ਉਹ ਬਾਗ਼ ਵਾਲੀ ਗਲੀ ਤੇ ਵਿਨਾਇਕ ਮੁਰਲੀ ਗਲੀ ਦੇ ਚੌਂਕ ਤੇ ਖਲੋਤਾ ਸੀ, ਜਿਵੇਂ ਕਿ ਆਪਣੀ ਹੀ ਆਤਮਾ ਦੇ ਸਾਹਵੇਂ ਖੜਾ ਹੋਵੇ। ਉਹਨੇ ਆਪਦੀ ਦਾਦੀ ਬਾਰੇ ਸੋਚਿਆ ਤੇ ਉਹਨੂੰ ਆਪਣਾ ਆਪ ਅਪਰਾਧੀ ਜਿਹਾ ਲੱਗਾ। ਸ਼ਾਹਿਦ ਉਹ ਇਸ ਘੜੀ ਪੀੜ ਨਾਲ ਮਰੋੜੇ ਵਟ ਰਹੀ ਹੋਵੇ। ਉਹ ਨਜ਼ਰ ਵਿਚ ਉਹਦਾ ਤਰਸ ਮੰਗਦਾ ਚਿਹਰਾ ਸੀ ਉਤਾਂਹ ਤਕਦਾ ਹੋਇਆ, ਤੇ ਅੱਖਾਂ ਸਨ ਪਾਣੀ ਨਾਲ ਭਰੀਆਂ ਹੋਈਆਂ। ਉਹਦਾ ਦਿਲ ਜਿਵੇਂ ਡੰਗਿਆ ਗਿਆ। ਉਹਨੇ ਆਪਣੇ ਆਪ ਨੂੰ ਮੀਸਣਾ, ਚੋਰ, ਕ੍ਰਿਤਘਣ ਤੇ ਕਠੋਰਚਿਤ ਖਲਨਾਇਕ ਕਿਹਾ।

ਜਦੋਂ ਉਹ ਘਰ ਪਹੁੰਚਾ, ਤਾਂ ਉਹ ਆਪਣੇ ਆਪ ਨੂੰ ਲਾਅਨਤਾਂ ਪਾ ਰਿਹਾ ਸੀ। ਉਹ ਚੁਪ ਕਰਕੇ ਦਾਦੀ ਦੇ ਲਾਗੇ ਬੈਠ ਗਿਆ। ਇਹ ਗੱਲ ਉਹਦੇ ਆਮ ਵਰਤੋਂ-ਵਿਹਾਰ ਦੇ ਉਲਟ ਸੀ। ਹਰ ਸ਼ਾਮ ਉਹ ਘਰ ਪਹੁੰਚਦਿਆਂ ਸਿੱਧਾ ਰਸੋਈ ਵਿਚ ਜਾਂਦਾ ਤਾਂ ਰਸੋਈਏ ਦਾ ਸਿਰ ਖਾਣ ਲਗ ਪੈਂਦਾ। ਪਰ, ਹੁਣ ਉਹ ਇਵੇਂ ਮਹਿਸੂਸ ਕਰ ਰਿਹਾ ਸੀ ਜਿਵੇਂ ਭੁੱਖ ਵਾਲੀ ਕੋਈ ਗੱਲ ਨਹੀਂ।

ਦਾਦੀ ਦੇ ਲਾਂਘੇ ਵਿਚ ਬੱਤੀ ਕੋਈ ਨਹੀਂ ਸੀ। ਹਾਲ ਵਿਚ ਬੱਤੀ ਬਲ ਰਹੀ ਸੀ ਤੇ ਚਾਨਣ ਦਾ ਇਕ ਕਾਤਰ ਏਥੋਂ ਤਕ ਵੀ ਪਹੁੰਚਦੀ ਸੀ। ਅੱਧ ਹਨੇਰੇ ਵਿਚ ਦਾਦੀ ਦਾ ਚਿਹਰਾ ਸਾਫ਼-ਸਾਫ਼ ਨਾ ਵੇਖ ਸਕਿਆ। ਉਹ ਅਹਿੱਲ ਲੇਟੀ ਹੋਈ ਸੀ। ਸਵਾਮੀ ਦੇ ਮਨ ਵਿਚ ਇਕ ਭਿਅੰਕਰ ਸੰਦੇਹ ਪੈਦਾ ਹੋਇਆ ਕਿ ਉਹ ਕਿਤੇ ਢਿਡ ਪੀੜ ਨਾਲ ਮਰ ਹੀ ਨਾ ਗਈ ਹੋਵੇ। ਉਹਨੇ ਆਪਣੀ ਆਵਾਜ਼ ਨੂੰ ਸੰਭਾਲਦੇ ਹੋਏ ਪੁੱਛਿਆ, 'ਦਾਦੀ ਕੀ ਹਾਲ ਏ ਪੀੜ ਦਾ?' ਦਾਦੀ ਰਤਾ ਕੁ ਹਿੱਲੀ, ਉਹਨੇ ਅੱਖਾਂ ਖੋਲ੍ਹੀਆਂ ਤੇ ਕਿਹਾ, 'ਸਵਾਮੀ, ਆ ਗਿਐਂ ਤੂੰ? ਰੋਟੀ ਖਾ ਲਈ?'

'ਅਜੇ ਨਹੀ। ਦਾਦੀ ਤੇਰੀ ਢਿਡ ਪੀੜ ਦਾ ਕੀ ਹਾਲ ਏ?'

'ਉਹ ਤਾਂ ਠੀਕ ਏ। ਠੀਕ-ਠਾਕ ਏ ਉਹ।'

'ਘਬਰਾਏ ਬਿਨਾਂ ਗਲਬਾਤ ਤੋਰਨ ਲਈ ਸਵਾਮੀਨਾਥਨ ਨੂੰ ਆਪਣੀ ਸਾਰੀ ਮਨੋ ਸ਼ਕਤੀ ਖ਼ਰਚ ਕਰਨੀ ਪੈ ਰਹੀ ਸੀ। ਉਹਨੇ ਪੁੱਛਿਆ, 'ਤੈਨੂੰ ਨਿੰਬੂ ਮਿਲ ਗਿਆ?' ਉਹ ਇਹ ਗੱਲ ਜਾਣ ਲੈਣਾ ਚਾਹੁੰਦਾ ਸੀ। ਉਹ ਇਸ ਬਾਰੇ ਸੱਚੇ ਦਿਲੋਂ ਚਿੰਤਾਤੁਰ ਸੀ। ਦਾਦੀ ਨੇ ਤਾਂ ਇਸ ਪ੍ਰਸ਼ਨ ਦਾ ਉੱਤਰ ਤਟ-ਫਟ ਦੇ ਦਿੱਤਾ, ਪਰ ਸਵਾਮੀਨਾਥਨ ਨੂੰ ਲੱਗਾ ਜਿਵੇਂ ਇਕ ਜੁਗ ਬੀਤ ਗਿਆ। ਸਮੇਂ ਦੀ ਬੜੀ ਵੱਡੀ ਘਾਟ ਸੀ ਜਿਸ ਅੰਦਰ ਕੁਝ ਵੀ ਵਾਪਰ ਸਕਦਾ ਸੀ। ਉਹ ਕੁਝ ਵੀ ਕਰ ਸਕਦੀ ਸੀ, ਉਹਨੂੰ ਡਾਂਟ ਸਕਦੀ ਸੀ, ਸੰਬੰਧ ਤੋੜ ਸਕਦੀ ਸੀ, ਪ੍ਰਣ ਕਰ ਸਕਦੀ

ਸੀ ਕਿ ਅੱਗੇ ਤੋਂ ਮੈਂ ਤੇਰੇ ਨਾਲ ਕੋਈ ਸੰਬੰਧ ਨਹੀਂ ਰਖਣਾ ਜਾਂ ਇਲਜ਼ਾਮ ਦੇ ਸੁਰ ਵਿਚ ਕਹਿ ਸਕਦੀ ਸੀ ਕਿ ਜੇ ਤੂੰ ਮੇਰੇ ਲਈ ਨਿੰਬੂ ਲੈ ਆਉਂਦੋ ਤਾਂ ਮੈਂ ਬਚ ਜਾਣਾ ਸੀ, ਹੁਣ ਤਾਂ ਮੈਂ ਘੜੀਆਂ-ਪਲਾਂ ਤੇ ਹਾਂ। ਪਰ, ਉਹਨੇ ਬਸ ਏਨਾ ਕੁ ਹੀ ਕਿਹਾ, ਤੂੰ ਚੰਗਾ ਹੀ ਕੀਤਾ ਕਿ ਗਿਆ ਨਾ। ਤੇਰੀ ਮਾਂ ਨੇ ਇਕ ਨਿੰਬੂ ਰਖਿਆ ਹੋਇਆ ਸੀ ਰਸੋਈ ਵਿਚ।'

ਇਹ ਸੁਖ-ਸਮਾਚਾਰ ਸੁਣ ਕੇ ਬਹੁਤ ਖ਼ੁਸ਼ ਹੋਇਆ। ਹੁਣ ਉਹਨੇ ਆਪਣੀ ਖ਼ੁਸ਼ੀ ਦੇ ਲੋਰ ਵਿਚ ਆ ਕੇ ਕਿਹਾ, 'ਦਾਦੀ, ਤੈਨੂੰ ਪਤੈ ਮੇਰਾ ਨਵਾਂ ਨਾਂ ਕੀ ਏ? ਮੈਂ ਹੁਣ 'ਟੇਟ' ਹਾਂ।

ਕੀ?

'ਟੇਟ।'

'ਟੇਟ ਕੀ ਹੁੰਦੈ?' ਉਹਨੇ ਭੋਲੇ ਭਾਅ ਪੁੱਛਿਆ, ਸਵਾਮੀਨਾਥਨ ਨੂੰ ਦੂਹਰੀ ਨਿਰਾਸ਼ਾ ਹੋਈ। ਇਕ ਤਾਂ ਇਹ ਕਿ ਦਾਦੀ ਨੂੰ ਉਹਦੇ ਨਵੇਂ ਖਿਤਾਬ ਬਾਰੇ ਕੁਝ ਵੀ ਨਹੀਂ ਸੀ ਪਤਾ ਤੇ ਦੂਜਾ ਇਹ ਕਿ ਜਦੋਂ ਉਹਨੂੰ ਦੱਸਿਆ ਗਿਆ ਉਹ ਇਸਦੀ ਭਰਪੂਰ ਸਾਰਥਕਤਾ ਨੂੰ ਸਮਝਣੋਂ ਅਸਮਰਥ ਸੀ। ਜੇ ਕੋਈ ਹੋਰ ਵੇਲਾ ਹੁੰਦਾ ਤਾਂ ਉਹਨੇ ਦਾਦੀ ਨੂੰ ਭੱਜ ਕੇ ਪੈਣਾ ਸੀ। ਪਰ, ਉਹ ਹੁਣੇ ਹੁਣੇ ਹੀ ਤਾਂ ਪਸ਼ਚਾਤਾਪ ਕਰਕੇ ਹਟਿਆ ਸੀ। ਸੋ ਉਹਨੇ ਨਰਮਾਈ ਨਾਲ ਪੁੱਛਿਆ, 'ਕੀ ਮਤਲਬ ਤੇਰਾ, ਤੈਨੂੰ ਪਤਾ ਨਹੀਂ ਟੇਟ ਕੌਣ ਹੈ?'

'ਮੈਨੂੰ ਨਹੀਂ ਪਤਾ ਤੂੰ ਕੀ ਪਿਆ ਕਹਿੰਦਾ ਏਂ।'

'ਟੇਟ, ਕ੍ਰਿਕਟ ਦਾ ਮਹਾਨ ਖਿਡਾਰੀ, ਦੁਨੀਆ ਦਾ ਸਭ ਤੋਂ ਵੱਡਾ ਗੇਂਦਬਾਜ਼। ਮੈਨੂੰ ਉਮੀਦ ਏ ਤੂੰ ਇਹ ਜਾਣਦੀ ਏਂ ਕਿ ਕ੍ਰਿਕਟ ਕੀ ਹੈ।'

'ਕੀ ਹੈ ਉਹ?' ਦਾਦੀ ਨੇ ਪੁੱਛਿਆ। ਦਾਦੀ ਏਨੀ ਅਨਪੜ੍ਹ ਹੈ, ਸਵਾਮੀਨਾਥਨ ਹੱਕਾ-ਬੱਕਾ ਰਹਿ ਗਿਆ। 'ਤੇਰਾ ਮਤਲਬ ਏ ਦਾਦੀ, ਕਿ ਤੈਨੂੰ ਪਤਾ ਨਹੀਂ ਕ੍ਰਿਕਟ ਕੀ ਹੈ? ਤੂੰ ਮੈਨੂੰ ਉੱਲੂ ਤਾਂ ਨਹੀਂ ਬਣਾ ਰਹੀ?'

'ਮੈਨੂੰ ਨਹੀਂ ਸਮਝ ਆਉਂਦੀਆਂ ਤੇਰੀਆਂ ਗੱਲਾਂ।'

'ਤੂੰ ਬਾਰ ਬਾਰ ਇਹ ਨਾ ਕਹੀ ਜਾ ਕਿ ਮੈਨੂੰ ਨਹੀਂ ਸਮਝ ਆਉਂਦੀ। ਮੈਂ ਹੈਰਾਨ ਹਾਂ ਕਿ ਤੁਹਾਡੇ ਵੇਲਿਆਂ ਵਿਚ ਮੁੰਡੇ-ਖੁੰਡੇ ਤੇ ਵੱਡੇ ਆਦਮੀ ਸ਼ਾਮਾਂ ਵੇਲੇ ਕੀ ਕਰਦੇ ਸਨ। ਮੇਰਾ ਖਿਆਲ ਹੈ ਕਿ ਉਹ ਚੌਵੀ ਘੰਟੇ ਜਪ-ਤਪ ਹੀ ਕਰਦੇ ਹੋਣਗੇ।'

ਉਹ ਸਕਿੰਟ ਕੁ ਭਰ ਵਿਚਾਰਦਾ ਰਿਹਾ। ਇਹ ਸੀ ਉਹਦੀ ਦਾਦੀ ਜੋ ਭਿਆਨਕ ਅਗਿਆਨ ਵਿਚ ਫਸੀ ਹੋਈ ਸੀ। ਉਹਨੇ ਮਹਿਸੂਸ ਕੀਤਾ ਕਿ ਉਹਨੂੰ ਇਸ ਸਥਿਤੀ ਤੋਂ ਬਚਾਉਣਾ ਉਹਦਾ ਕਰਤੱਵ ਸੀ। ਉਹਨੇ ਇਕ ਸੰਖੇਪ ਜਿਹਾ ਭਾਸ਼ਨ ਦਿੱਤਾ ਜਿਸ ਵਿਚ ਉਹਨੇ ਕ੍ਰਿਕਟ ਦੇ ਸਿਧਾਂਤ, ਆਦਰਸ਼ ਅਤੇ ਫ਼ਿਲਾਸਫ਼ੀ ਨੂੰ ਪ੍ਰਗਟਾਇਆ। ਕੁਝ ਕੁ ਸਕਿੰਟਾਂ ਬਾਦ ਉਹ ਪੁੱਛ ਲੈਂਦਾ ਕਿ ਦਾਦੀ ਸਮਝ ਰਹੀ ਹੈ ਕਿ ਨਹੀਂ। ਦਾਦੀ ਆਪਣਾ ਸਿਰ ਹਿਲਾ ਕੇ ਹਾਂ ਵਿਚ ਉਤਰ ਦੇਂਦੀ, ਭਾਵੇਂ ਜੋ ਸਵਾਮੀਨਾਥਨ ਕਹਿ ਰਿਹਾ ਸੀ ਉਸਦਾ ਮਸਾਂ ਤਿੰਨ ਪ੍ਰਤੀਸ਼ਤ ਹੀ ਸਮਝਦੀ। ਉਹਨੇ ਐਮ.ਸੀ.ਸੀ. ਦਾ ਇਤਿਹਾਸ ਅਤੇ ਉਹਦੇ ਭਵਿੱਖ ਦੇ ਚਿੱਤਰ ਨਾਲ ਆਪਣਾ ਭਾਸ਼ਨ ਖ਼ਤਮ ਕੀਤਾ। ਉਹਨੇ ਕਿਹਾ, 'ਰਾਜਨ ਤੋਂ ਬਗੈਰ ਪਤਾ ਨਹੀਂ ਸਾਡਾ ਕੀ ਬਣਦਾ। ਉਸ ਨੇ ਟੀਮ ਲਈ ਸੈਂਕੜੇ ਰੁਪਏ ਖਰਚ ਕਰ ਦਿੱਤੇ ਨੇ। ਬੈਟ ਤੇ ਬਾਲ ਖ਼ਰੀਦਣਾ ਮਜ਼ਾਕ ਨਹੀਂ। ਉਹਦੀ ਸੰਦੂਕੜੀ ਵਿਚ ਕਿੰਨੇ ਸਾਰੇ ਪੈਸੇ ਨੇ। ਸਾਡੀ ਟੀਮ ਦਾ ਪਤਾ ਸਰਕਾਰ ਨੂੰ ਵੀ ਹੈ। ਜੇ ਤੂੰ ਚਾਹੇ ਤਾਂ ਬੇਸ਼ਕ ਐਮ. ਸੀ. ਸੀ. ਨੂੰ ਚਿੱਠੀ ਲਿਖ ਦੇ। ਚਿੱਠੀ ਵੇਲੇ ਸਿਰ ਆਪਣੇ ਟਿਕਾਣੇ

ਪਹੁੰਚ ਜਾਵੇਗੀ। ਤੂੰ ਵੇਖੀਂ ਅੱਧੀ ਮਾਲਗੁੜੀ ਦੇ ਸਾਰੇ ਕੱਪ ਜਿੱਤ ਲੈਣੇ ਨੇ। ਵੇਲਾ ਆਉਣ ਦੇ ਅਸੀਂ ਮਦਰਾਸ ਦੇ ਮੁੰਡਿਆਂ ਨੂੰ ਵੀ ਦੱਸ ਦਿਆਂਗੇ ਕਿ ਕ੍ਰਿਕਟ ਕੀ ਹੁੰਦੀ ਹੈ।' ਅਖ਼ੀਰ ਤੇ ਉਹਨੇ ਇਕ ਬਹੁਤ ਅਹਿਮ ਨੁਕਤਾ ਜੋੜ ਦਿੱਤਾ, "ਤੂੰ ਇਹ ਨਾ ਸਮਝ ਲਵੀਂ ਕਿ ਹਰ ਤਰ੍ਹਾਂ ਦਾ ਜਣਾ-ਖਣਾ ਸਾਡੀ ਟੀਮ ਦਾ ਮੈਂਬਰ ਬਣ ਸਕਦਾ ਹੈ।"

ਉਹਦਾ ਪਿਤਾ ਉਹਦੀ ਪਿੱਠ ਤੇ ਖਲੋਤਾ ਸੀ। ਬੱਚੇ ਨੂੰ ਉਹਨੇ ਕੁੱਛੜ ਚੁਕਿਆ ਹੋਇਆ ਸੀ। ਉਹਨੇ ਪੁੱਛਿਆ, ਜਵਾਨਾ, ਕਿਸ ਗੱਲ ਤੇ ਭਾਸ਼ਨ ਦੇ ਰਿਹਾ ਹੈਂ।

ਸਵਾਮੀਨਾਥਨ ਨੇ ਆਪਣੇ ਪਿਤਾ ਦੀ ਹਾਜ਼ਰੀ ਨੂੰ ਗੌਲਿਆ ਨਹੀਂ ਸੀ, ਤੇ ਹੁਣ ਉਹਨੇ ਕੱਚਾ ਜਿਹਾ ਪੈ ਕੇ ਉਤਰ ਦਿੱਤਾ। 'ਕੁਝ ਨਹੀਂ . . . ਪਿਤਾ ਜੀ, ਕੁਝ ਨਹੀਂ।'

'ਤੂੰ ਬੋਲੀ ਜਾ, ਮੈਨੂੰ ਵੀ ਕੁਝ ਪਤਾ ਲੱਗੇ।'

'ਕੁਝ ਨਹੀਂ, ਦਾਦੀ ਜਾਨਣਾ ਚਾਹੁੰਦੀ ਸੀ ਕੁਝ ਕ੍ਰਿਕਟ ਬਾਰੇ ਤੇ ਮੈਂ ਉਹਨੂੰ ਕੁਝ ਦਸ ਰਿਹਾ ਸਾਂ।'

'ਸਚਮੁਚ ! ਮੈਨੂੰ ਨਹੀਂ ਸ਼ੀ ਪਤਾ ਕਿ ਮਾਂ ਵੀ ਖਿਡਾਰਨ ਸੀ। ਮਾਂ, ਸਵਾਮੀ ਨੇ ਤੈਨੂੰ ਕ੍ਰਿਕਟ ਦੀ ਚੋਖੀ ਸੂਝ-ਬੂਝ ਦੇ ਦਿੱਤੀ ਹੋਣੀ ਏ।'

ਦਾਦੀ ਨੇ ਕਿਹਾ, ਮੁੰਡੇ ਨੂੰ ਤੰਗ ਨਾ ਕਰ। ਉਹਨੂੰ ਪਿਆਰ ਏ ਮੇਰੇ ਨਾਲ। ਉਹ ਮੈਨੂੰ ਕਈ ਤਰ੍ਹਾਂ ਦੀਆਂ ਗੱਲਾਂ ਦਸਦਾ ਰਹਿੰਦਾ ਏ। ਤੂੰ ਤਾਂ ਹੁਣ ਮੇਰੇ ਨਾਲ ਕੋਈ ਗਲ ਕਰਦਾ ਨਹੀਂ। ਤੁਸੀਂ ਸਾਰੇ ਵੱਡੇ ਆਦਮੀ ਹੋ . . .'

ਪਿਤਾ ਨੇ ਕੁੱਛੜ ਚੁੱਕੇ ਬਾਲ ਵਲ ਇਸ਼ਾਰਾ ਕਰਕੇ ਕਿਹਾ, 'ਤੂੰ ਕੁਝ ਹੋਰ ਦਿਨ ਠਹਿਰ ਜਾ, ਐਸ ਨਿੱਕੜੇ ਨੇ ਹੀ ਤੈਨੂੰ ਦੁਨੀਆ ਭਰ ਦੀ ਫ਼ਿਲਾਸਫ਼ੀ ਤੇ ਰਾਜਨੀਤੀ ਸਿਖਾ ਦੇਣੀ ਹੈ।' ਉਹਨੇ ਨਿੱਕੇ ਦੀਆਂ ਗੋਭਲੀਆਂ ਗਲ੍ਹਾਂ ਤੇ ਹਲਕੀ ਜਿਹੀ ਪਟੋਕੀ ਮਾਰੀ। ਨਿੱਕੜਾ ਖ਼ੁਸ਼ੀ ਨਾਲ ਗੁਰਾਇਆ ਤੇ ਚਹਿਕਿਆ। 'ਲੈ ਇਹ ਤਾਂ ਲੈਕਚਰ ਦੇਣ ਲਗ ਵੀ ਪਿਆ, ਧਿਆਨ ਨਾਲ ਸੁਣ, ਮਾਂ।' ਦਾਦੀ ਨੇ ਬਾਹਵਾ ਉਲਾਰੀਆਂ ਨਿੱਕੇ ਲਈ। ਪਰ, ਪਿਤਾ ਜੀ ਨੇ ਉਹਨੂੰ ਘੁਟ ਕੇ ਫੜੀ ਰਖਿਆ ਤੇ ਕਿਹਾ, 'ਨਹੀਂ, ਨਹੀਂ, ਮੈਂ ਘਰ ਰਤਾ ਕੁ ਸੁਵਖਤੇ ਹੀ ਆ ਗਿਆ, ਏਸ ਨਿੱਕੇ ਨੂੰ ਖਿਡਾਉਣ ਲਈ। ਮੈਂ ਨਹੀ ਦੇ ਸਕਦਾ। ਸਵਾਮੀ, ਤੂੰ ਆ ਜਾ, ਮੇਰਾ ਖਿਆਲ ਏ ਹੁਣ ਰੋਟੀ ਖਾਈਏ। ਕਿੱਥੇ ਵੇ ਤੇਰੀ ਮਾਂ?'

3

ਕੈਪਟਨ ਨੇ ਬੜੀ ਸਖ਼ਤੀ ਨਾਲ ਸਵਾਮੀਨਾਥਨ ਦੇ ਤੌਰ-ਤਰੀਕਿਆਂ ਨੂੰ ਨਾਪਸੰਦ ਕੀਤਾ। 'ਸਵਾਮੀ, ਮੈਂ ਤੈਨੂੰ ਖ਼ਬਰਦਾਰ ਕਰ ਦਿਆਂ। ਤੂੰ ਖੇਡ ਵਲ ਧਿਆਨ ਨਹੀਂ ਦੇ ਰਿਹਾ। ਤੂੰ ਬਿਲਕੁਲ ਹੀ ਪ੍ਰੈਕਟਿਸ ਨਹੀਂ ਕਰ ਰਿਹਾ।'

'ਇਹ ਬੋਰਡ ਸਕੂਲ ਦਾ ਕੰਮ ਕੁਝ ਕਰਨ ਹੀ ਨਹੀਂ ਦੇਂਦਾ।'

'ਤੈਨੂੰ ਕਿਹਨੇ ਕਿਹਾ ਸੀ ਕਿ ਜਾਹ ਤੇ ਦਾਖਲ ਹੋ ਜਾ ਇਸ ਵਿਚ। ਉਹ ਆਪ ਤਾਂ ਨਹੀਂ ਆਏ ਸਨ ਤੇਰੇ ਪਾਸ ਸੱਦਾ ਦੇਣ। ਚਲ, ਪਰਵਾਹ ਨਾ ਕਰ। ਪਰ, ਮੈਂ ਤੈਨੂੰ ਦੱਸ ਦਿਆਂ। ਬ੍ਰੈਡਮੈਨ, ਟੇਟ ਤੇ ਹੋਰ ਵੀ ਹਰ ਦਿਨ ਪਿਚ ਤੇ ਚਾਰ ਜਾਂ ਪੰਜ ਘੰਟੇ ਬਿਤਾਉਂਦੇ ਨੇ, ਪ੍ਰੈਕਟਿਸ ਕਰੀ ਜਾਂਦੇ ਨੇ, ਕਰੀ ਜਾਂਦੇ ਨੇ। ਤੇਰਾ ਕੀ ਖ਼ਿਆਲ ਏ ਤੂੰ ਉਹਨਾਂ ਤੋਂ ਵੀ ਵੱਡਾ ਏਂ?'

'ਕੈਪਟਨ, ਤੂੰ ਮੇਰੀ ਗੱਲ ਸੁਣ। ਮੈਂ ਬੜਾ ਜ਼ੋਰ ਲਾਉਂਦੈ ਕਿ ਪੰਜ ਵਜੇ ਤੋਂ ਪਹਿਲਾਂ ਮੈਦਾਨ

ਵਿਚ ਪਹੁੰਚ ਜਾਵਾਂ। ਪਰ, ਮਨਹੂਸ ਬੋਰ ਹਾਈ ਸਕੂਲ ਦਾ ਟਾਈਮ-ਟੇਬਲ ਹੀ ਅਜੀਬ ਏ।'

ਕੁਝ ਨਾ ਕੁਝ ਕਰਨਾ ਹੀ ਪਏਗਾ ਇਹਦਾ। ਕੈਪਟਨ ਨੇ ਸੁਝਾਅ ਦਿੱਤਾ, ਤੈਨੂੰ ਆਪਣੇ ਹੈਡਮਾਸਟਰ ਨੂੰ ਮਿਲਣਾ ਚਾਹੀਦੈ, ਤੇ ਕਹਿਣਾ ਚਾਹੀਦੈ ਕਿ ਮੈਨੂੰ ਮੈਚ ਖ਼ਤਮ ਹੋਣ ਤਕ ਵਾਧੂ ਕੰਮ ਤੋਂ ਛੁੱਟੀ ਦੇ ਦੇ।' ਇਹ ਗੱਲ ਕਹਿਣਾ ਸੌਖੀ ਸੀ, ਕਰਨੀ ਨਹੀਂ। ਤੇ, ਸਵਾਮੀਨਾਥਨ ਨੇ ਇਹ ਗੱਲ ਕਹਿ ਵੀ ਦਿੱਤੀ। ਉਹਨੇ ਆਪਣੇ ਮਨ ਵਿਚ ਹੈਡਮਾਸਟਰ ਦੇ ਸੁਕੜੇ ਜਿਹੇ ਚਿਹਰੇ ਤੇ ਨਿਕੜੀ ਗੰਦੀ ਐਨਕ ਦੀ ਤਸਵੀਰ ਲਿਆਂਦੀ।

'ਓਸ ਦੈਂਤ ਨਾਲ ਗੱਲ ਕਰਦਿਆਂ ਮੈਨੂੰ ਤਾਂ ਡਰ ਲਗਦੈ', ਸਵਾਮੀਨਾਥਨ ਨੇ ਕਿਹਾ। 'ਉਹ ਮੈਨੂੰ ਜੁਗਾਂ ਜੁਗਾਂ ਤਕ ਦੂਜੀ ਜਮਾਤ ਵਿਚ ਹੀ ਅਟਕਾਈ ਰਖ ਸਕਦੈ।'

'ਸਚਮੁੱਚ ! ਤੂੰ ਮੈਨੂੰ ਦਸਦੈਂ ਕਿ ਤੇਰਾ ਹੈਡਮਾਸਟਰ ਤੇਰੇ ਲਈ ਏਡਾ ਹਊਆ ਬਣਿਆ ਪਿਐ। ਫ਼ਰਜ਼ ਕਰ ਮੈਂ ਹੀ ਮਿਲਾਂ ਉਹਨੂੰ?'

'ਨਹੀਂ, ਨਹੀਂ, ਕੈਪਟਨ, ਇਹ ਨਾ ਕਰੀਂ। ਮੈਂ ਹੱਥ ਜੋੜਦੈਂ ਤੇਰੇ। ਤੈਨੂੰ ਨਹੀਂ ਪਤਾ ਕਿਹੋ ਜਿਹੀ ਬਲਾ ਏ ਉਹ। ਉਹ ਤੇਰੇ ਨਾਲ ਚੰਗਾ ਸਲੂਕ ਨਹੀਂ ਕਰਨ ਲੱਗਾ। ਉਹ ਭਾਵੇਂ ਤੇਰੇ ਨਾਲ ਮਾੜਾ ਨਾ ਵਰਤੇ, ਪਰ ਮੈਨੂੰ ਤਾਂ ਉਹ ਮਾਰ ਹੀ ਦੇਵੇਗਾ। ਤੇਰੇ ਪਿਛੋਂ।'

'ਤੈਨੂੰ ਹੋ ਕੀ ਗਿਐ ਸਵਾਮੀ? ਤੇਰੇ ਦਿਮਾਗ਼ ਵਿਚ ਊਲ-ਜਲੂਲ ਭਰਿਆ ਪਿਐ। ਏਦਾਂ ਕਿਵੇਂ ਕੰਮ ਚਲੇਗਾ ਸਾਡਾ? ਟੀਮ ਨੂੰ ਸ਼ੁਰੂ ਕੀਤਿਆਂ ਦੋ ਮਹੀਨੇ ਹੋ ਗਏ ਨੇ ਤੇ ਤੂੰ ਅਜੇ ਦਸ ਦਿਨ ਵੀ ਨਹੀਂ ਖੇਡਿਆ . . . '

ਮਨੀ ਵੀ ਕੋਠੀ ਦੀ ਕੰਧ ਤੇ ਟੇਲਿਆ ਬੈਠਿਆ ਸੀ। ਉਹ ਵੀ ਇਸ ਗੱਲਬਾਤ ਵਿਚ ਸ਼ਾਮਿਲ ਹੋਇਆ, ਮੈਨੂੰ ਵਖਣ ਦੇ ਤੇਰਾ ਹੈਡਮਾਸਟਰ ਕੀ ਕਰਦੈ। ਉਹਨੂੰ ਹਾਂ ਜਾਂ ਨਾਂਹ ਕਹਿਣ ਦੇ। ਜੇ ਉਹ ਤੈਨੂੰ ਮਾਰ ਦੇਵੇਗਾ ਤਾਂ ਮੈਂ ਉਹਦਾ ਮਿਝ ਕੱਢ ਕੇ ਰਖ ਦਿਆਂਗਾਂ। ਬੜੇ ਚਿਰਾਂ ਤੋਂ ਮੇਰੀਆਂ ਮੁੰਗਲੀਆਂ ਨਿਕੰਮੀਆਂ ਪਈਆਂ ਨੇ।'

ਰਾਜਮ ਨੂੰ ਰੋਕਿਆ ਨਹੀਂ ਸੀ ਜਾ ਸਕਦਾ। ਅਗਲੇ ਦਿਨ ਉਹਨੇ ਜ਼ੋਰ ਦੇ ਕੇ ਕਿਹਾ ਕਿ ਮੈਂ ਤੇਰੇ ਹੈਡਮਾਸਟਰ ਨੂੰ ਮਿਲਾਂਗਾ ਹੀ। ਭਾਵੇਂ ਆਪਣੀ ਕਲਾਸ ਦੇ ਦੋ ਕੁ ਪੀਰੀਅਡ ਘੁਸਾਉਣੇ ਵੀ ਪੈਣ। ਮਨੀ ਨੇ ਪੇਸ਼ਕਸ਼ ਕੀਤੀ ਮੈਂ ਵੀ ਤੇਰੇ ਨਾਲ ਜਾ ਸਕਦੈਂ, ਪਰ ਉਹਨੂੰ ਸਲਾਹ ਦਿੱਤੀ ਗਈ ਕਿ ਤੂੰ ਆਪਣੇ ਹੀ ਕੰਮ ਨਾਲ ਵਾਸਤਾ ਰਖ।

ਅਗਲੀ ਸਵੇਰ ਸਾਢੇ ਨੌਂ ਵਜੇ ਸਵਾਮੀਨਾਥਨ ਪੰਜ ਕੁ ਮਿੰਟ ਆਪਣੀਆਂ ਅੱਖਾਂ ਮਲਦਾ ਰਿਹਾ ਤੇ ਫੇਰ ਸਿਰ ਪੀੜ ਦੀ ਸ਼ਿਕਾਇਤ ਕੀਤੀ। ਪਿਤਾ ਜੀ ਨੇ ਉਹਦੀਆਂ ਪੁੜਪੁੜੀਆਂ ਨੂੰ ਛੋਹ ਕੇ ਵੇਖਿਆ ਤੇ ਕਿਹਾ ਜੇ ਤੂੰ ਮੱਥੇ ਤੇ ਠੰਢੇ ਪਾਣੀ ਦੇ ਕੁਝ ਛੱਟੇ ਮਾਰ ਲਏ ਤਾਂ ਠੀਕ-ਠਾਕ ਹੋ ਜਾਏਂਗਾ।

'ਅੱਛਾ ਪਿਤਾ ਜੀ', ਸਵਾਮੀਨਾਥਨ ਨੇ ਕਿਹਾ ਤੇ ਬਾਹਰ ਨਿਕਲ ਆਇਆ। ਪਿਤਾ ਦੇ ਕਮਰੇ ਦੇ ਬਾਹਰ ਖਲੋਤਾ ਰਿਹਾ। ਉਹਨੇ ਫੈਸਲਾ ਕੀਤਾ ਕਿ ਜੇ ਸਿਰ ਪੀੜ ਦਾ ਇਲਾਜ ਠੰਢਾ ਪਾਣੀ ਹੈ ਤਾਂ ਮੈਂ ਇਸ ਤੋਂ ਦੂਰ ਹੀ ਰਹਾਗਾ, ਕਿਉਂਕਿ ਉਹ ਤਾਂ ਅਜੇ ਇਸ ਬਿਮਾਰੀ ਲਈ ਅਰਦਾਸਾਂ ਹੀ ਕਰ ਰਿਹਾ ਸੀ। ਰਾਜਮ ਹੈਡਮਾਸਟਰ ਨੂੰ ਮਿਲਣ ਆ ਰਿਹਾ ਸੀ ਤੇ ਅਜ ਸਵੇਰੇ ਸਕੂਲੇ ਜਾਣ ਵਿਚ ਅਕਲਮੰਦੀ ਨਹੀਂ ਸੀ। ਉਹ ਫੇਰ ਪਿਤਾ ਪਾਸ ਚਲਾ ਗਿਆ ਤੇ ਪੁੱਛਿਆ, 'ਪਿਤਾ ਜੀ, ਤੁਸੀਂ ਠੰਢਾ ਪਾਣੀ ਕਹਿ ਰਹੇ ਸਓ?'

'ਆਹੋ।'

'ਪਰ, ਇਸ ਨਾਲ ਮੈਨੂੰ ਨਮੂਨੀਆ ਤਾਂ ਨਹੀਂ ਹੋ ਜਾਏਗਾ?'

ਪਿਤਾ ਨੇ ਉਹਦੀ ਨਬਜ਼ ਵੇਖੀ ਤੇ ਕਿਹਾ, 'ਹੁਣ ਤੂੰ ਸਕੂਲੇ ਦੌੜ ਜਾ, ਆਪੇ ਠੀਕ-ਠਾਕ ਹੋ ਜਾਏਂਗਾ।' ਪਿਤਾ ਪਾਸੋਂ ਸਕੂਲੇ ਨਾ ਜਾਣ ਦੀ ਆਗਿਆ ਲੈ ਸਕਣਾ ਮੁਸ਼ਕਿਲ ਸੀ। ਉਸ ਨਾਲੋਂ ਕਿਤੇ ਆਸਾਨ ਸੀ ਪੱਥਰ ਵਿਚੋਂ ਦੁੱਧ ਨਿਚੋੜ ਲੈਣਾ।'

ਉਹਨੇ ਦਾਦੀ ਦੇ ਕੰਨ ਵਿਚ ਫੂਕ ਮਾਰੀ, 'ਦਾਦੀ, ਜੇ ਮੈਂ ਮਰ ਵੀ ਜਾਵਾਂ, ਤਾਂ ਵੀ ਪਿਤਾ ਜੀ ਮੇਰੀ ਲਾਸ਼ ਸਕੂਲੇ ਭੇਜਣ ਦੀ ਜ਼ਿੱਦ ਕਰਨਗੇ। ਇਸ ਗੱਲ ਦਾ ਮੈਨੂੰ ਪੱਕਾ ਵਿਸ਼ਵਾਸ ਏ।' ਦਾਦੀ ਨੇ ਇਸ ਤਰ੍ਹਾਂ ਦੀ ਭਾਵਨਾ ਦਾ ਸਖ਼ਤ ਵਿਰੋਧ ਕੀਤਾ।

ਦਾਦੀ, ਮੇਰੇ ਅੰਦਰ ਬੁਖ਼ਾਰ ਤਾਂ ਰਿੱਝਦਾ ਪਿਐ, ਬੁਰੀ ਤਰ੍ਹਾਂ ਤੇ ਮੇਰਾ ਸਿਰ ਪੀੜ ਨਾਲ ਪਾਟ ਰਿਹੈ। ਤਾਂ ਵੀ, ਮੈਨੂੰ ਸਕੂਲੋਂ ਛੁੱਟੀ ਨਹੀਂ ਕਰਨੀ ਚਾਹੀਦੀ।'

ਦਾਦੀ ਨੇ ਕਿਹਾ, ਤੂੰ ਸਕੂਲ ਨਾ ਜਾ।' ਉਹਨੇ ਮਾਂ ਨੂੰ ਵਾਜ ਮਾਰੀ ਤੇ ਕਿਹਾ, 'ਮੁੰਡੇ ਨੂੰ ਬੁਖ਼ਾਰ ਏ। ਇਹ ਸਕੂਲ ਕਿਉਂ ਜਾਵੇ?'

'ਬੁਖਾਰ ਏ, ਸਚਮੁੱਚ?' ਮਾਂ ਨੇ ਚਿੰਤਾਤੁਰ ਹੋ ਕੇ ਪੁੱਛਿਆ। ਉਹ ਘਾਬਰ ਗਈ। ਉਹਨੇ ਮੁੰਡੇ ਦਾ ਪਿੰਡਾ ਟੋਹਿਆ ਤੇ ਕਿਹਾ ਕਿ ਸਚਮੁੱਚ ਟੈਂਪਰੇਚਰ ਲਗਦੇ।' ਸਵਾਮੀ ਨਾਥਨ ਨੇ ਤਰਸ ਦੀ ਸੂਰਤ ਬਣਾ ਕੇ ਕਿਹਾ, 'ਮਾਂ ਤੂੰ ਮੈਨੂੰ ਦੁੱਧ ਦੇ, ਜਾਂ ਕੁਝ ਹੋਰ। ਸਕੂਲੋਂ ਦੇਰ ਪਈ ਹੁੰਦੀ ਏ।' ਮਾਂ ਨੇ ਇਸ ਨੇਕ ਸੁਝਾਅ ਨੂੰ ਰੱਦ ਕਰ ਦਿੱਤਾ। ਸਵਾਮੀਨਾਥਨ ਨੇ ਹੌਲੀ ਜਿਹੀ ਕਿਹਾ, ' ਪਰ ਪਿਤਾ ਜੀ ਨਹੀਂ ਮੰਨਣਗੇ।' ਮਾਂ ਨੇ ਪੁੱਤਰ ਨੂੰ ਕਿਹਾ ਕਿ ਤੂੰ ਬਿਸਤਰੇ 'ਚ ਲੇਟ ਜਾ। ਆਪ ਉਹ ਪਿਤਾ ਦੇ ਕਮਰੇ 'ਚ ਗਈ। ਅੰਦਰ ਵੜਦਿਆਂ ਹੀ ਉਹਨੇ ਐਲਾਨ ਕਰ ਦਿੱਤਾ, 'ਸਵਾਮੀ ਨੂੰ ਬੁਖਾਰ ਏ। ਉਹ ਸਕੂਲ ਨਹੀਂ ਜਾ ਸਕਦਾ।

'ਤੂੰ ਉਹਦਾ ਟੈਂਪਰੇਚਰ ਵੇਖਿਐ?'

'ਅਜੇ ਨਹੀਂ। ਕੁਝ ਨਹੀਂ ਵਿਗੜਦਾ ਜੇ ਉਹ ਇਕ ਦਿਨ ਸਕੂਲ ਨਾ ਜਾਏ ਤਾਂ।'

'ਠੀਕ ਏ, ਤੂੰ ਉਹਦਾ ਟੈਂਪਰੇਚਰ ਲੈ,' ਉਹਨੇ ਕਿਹਾ। ਉਹਨੂੰ ਡਰ ਸੀ ਕਿਤੇ ਉਹਦੀ ਪਤਨੀ ਉਹਦਾ ਵਿਅੰਗ ਸਮਝ ਹੀ ਨਾ ਜਾਏ। ਸੋ ਆਪਣੀ ਚੋਣ ਦਾ ਪ੍ਰਭਾਵ ਕੁਝ ਘਟ ਕਰਨ ਲਈ ਉਹਨੇ ਕਿਹਾ ' ਟੈਂਪਰੇਚਰ ਲੈ ਲੈ, ਵੇਖ ਲਈਏ ਡਾਕਟਰ ਦੀ ਲੋੜ ਹੈ ਕਿ ਨਹੀਂ।'

ਸਵਾਮੀਨਾਥਨ ਦੇ ਮੂੰਹ 'ਚ ਅੱਧੇ ਕੁ ਮਿੰਟ ਲਈ ਥਰਮਾਮੀਟਰ ਲਾ ਦਿੱਤਾ। ਟੈਂਪਰੇਚਰ ਨਾਰਮਲ ਸੀ। ਮਾਂ ਨੇ ਵੇਖਿਆ ਤੇ ਥਰਮਾਮੀਟਰ ਫੇਰ ਉਹਦੇ ਮੂੰਹ 'ਚ ਤੁੰਨ ਦਿੱਤਾ। ਥਰਮਾਮੀਟਰ ਨਾਰਮਲ ਹੀ ਲਗਦਾ ਸੀ। ਥਰਮਾਮੀਟਰ ਉਹ ਪਿਤਾ ਪਾਸ ਲੈ ਗਈ। ਓਹਨੇ ਕਿਹਾ, 'ਇਹ ਤਾਂ ਨਾਰਮਲ ਹੀ ਹੈ।' ਉਹਦਾ ਮਨ ਉਤਾਵਲਾ ਹੋ ਰਿਹਾ ਸੀ ਇਹ ਕਹਿਣ ਲਈ ਕਿ 'ਮੈਨੂੰ ਪਤਾ ਸੀ।' ਮਾਂ ਨੇ ਜ਼ਿਦ ਜਿਹੀ 'ਚ ਕਿਹਾ, 'ਥਰਮਾਮੀਟਰ ਵਿਗੜ ਗਿਆ ਕੁਝ। ਮੁੰਡੇ ਨੂੰ ਬੁਖਾਰ ਹੈ। ਮੇਰੇ ਹਥ ਨਾਲੋਂ ਚੰਗਾ ਥਰਮਾਮੀਟਰ ਹੋਰ ਕਿਹੜਾ ! ਮੈਂ ਤਾਂ ਸਹੁੰ ਖਾ ਕੇ ਕਹਿ ਸਕਦੀ ਹਾਂ ਕਿ ਮੁੰਡੇ ਨੂੰ ਇਸ ਵੇਲੇ 100.2 ਤੋਂ ਜ਼ਿਆਦਾ ਬੁਖ਼ਾਰ ਹੈ।

ਤੇ ਉਹ ਸਵਾਮੀਨਾਥਨ ਜਿਸਨੂੰ ਸਕੂਲ ਹੋਣਾ ਚਾਹੀਦਾ ਸੀ, ਆਰਾਮ ਨਾਲ ਬਿਸਤਰੇ 'ਚ ਲੇਟਿਆ ਹੋਇਆ ਸੀ, ਅੱਖਾਂ ਮੀਟ ਕੇ। ਉਹਨੂੰ ਆਪਣੇ ਬਿਸਤਰੇ ਦੇ ਲਾਗੇ ਕਿਸੇ ਦੇ ਕਦਮਾਂ ਦੀ ਆਵਾਜ਼ ਸੁਣਾਈ ਦਿੱਤੀ। ਉਹਨੇ ਅੱਖਾਂ ਖੋਲ੍ਹੀਆਂ। ਪਿਤਾ ਜੀ ਉਹਦੇ ਬਿਸਤਰੇ ਲਾਗੇ ਖਲੋਤੇ ਹੋਏ ਸਨ। ਉਹਨਾਂ ਨਿਮਨ ਸੁਰ ਵਿਚ ਕਿਹਾ, 'ਤੂੰ ਬੜਾ ਖ਼ੁਸ਼ਕਿਸਮਤ ਏ। ਜੇ ਤੂੰ ਸਕੂਲ ਨਾ ਜਾਣਾ ਚਾਹੇ ਤਾਂ ਕਿੰਨੇ ਹਿਮਾਇਤੀ ਨੇ ਤੇਰੇ ਏਸ ਘਰ ਵਿਚ। ਸਵਾਮੀਨਾਥਨ ਨੇ ਮਹਿਸੂਸ ਕੀਤਾ ਕਿ ਉਹਦੇ ਉਪਰ ਅਚਾਨਕ ਅਤੇ ਅਕਾਰਣ ਹਮਲਾ ਕੀਤਾ ਜਾ ਰਿਹੈ, ਪਿਛਲੇ ਪਾਸਿਓਂ। ਉਹਨੇ ਅੱਖਾਂ ਮੀਟੀਆਂ ਤੇ ਹਲਕੇ ਜਿਹੀ ਹਾਏ ਕਹਿ ਕੇ ਕੰਧ ਵਲ ਮੂੰਹ ਕਰਕੇ ਸੌਂ

ਗਿਆ।

ਦੁਪਿਹਰ ਤਕ ਬਿਸਤਰੇ ਵਿਚ ਉਹਦੇ ਪਾਸੇ ਦੁਖ ਰਹੇ ਸਨ। ਉਹਨੂੰ ਡਰ ਸਤਾ ਰਿਹਾ ਸੀ ਕਿਤੇ ਸ਼ਾਮੀ ਵੀ ਬਿਸਤਰੇ ਵਿਚ ਹੀ ਲੇਟਣਾ ਨਾ ਪਏ। ਨਾਲੇ, ਰਾਜਮ ਤਾਂ ਹੁਣ ਤਕ ਸਕੂਲੇ ਆ ਕੇ ਚਲਾ ਵੀ ਗਿਆ ਹੋਵੇਗਾ।

ਉਹ ਮਾਂ ਪਾਸ ਗਿਆ ਤੇ ਉਹਨੂੰ ਖ਼ਬਰ ਕੀਤੀ ਕਿ ਮੈਂ ਸਕੂਲ ਜਾ ਰਿਹਾ ਹਾਂ। ਮਾਂ ਨੇ ਫ਼ੌਰਨ ਜ਼ੋਰਦਾਰ ਵਿਰੋਧ ਕੀਤਾ। ਉਸਨੇ ਫੇਰ ਉਹਦਾ ਸਾਰਾ ਪਿੰਡਾ ਟੋਹਿਆ ਤੇ ਕਿਹਾ ਕਿ ਅੱਗੇ ਨਾਲੋਂ ਤਾਂ ਬੇਸ਼ਕ ਆਰਾਮ ਹੈ, ਪਰ ਹਾਲੇ ਹਾਲਤ ਸਕੂਲ ਜਾਣ ਵਾਲੀ ਨਹੀਂ। ਸਵਾਮੀਨਾਥਨ ਨੇ ਕਿਹਾ, ਮੈਂ ਹੁਣ ਠੀਕ-ਠਾਕ ਹਾਂ, ਮਾਂ। ਤੂੰ ਐਵੇਂ ਚਿੰਤਾ ਨਾ ਕਰ।'

ਸਕੂਲ ਜਾਂਦਿਆਂ ਰਾਹ ਵਿਚ ਉਹਨੂੰ ਰਾਜਮ ਤੇ ਮਨੀ ਮਿਲੇ। ਮਨੀ ਨੇ ਕੱਛੇ ਮੂੰਗਲੀ ਦਬਾਈ ਹੋਈ ਸੀ। ਸਵਾਮੀਨਾਥਨ ਡਰਿਆ ਕਿ ਇਹਨਾਂ ਕਿਤੇ ਕੋਈ ਗੰਭੀਰ ਕਾਰਾ ਨਾ ਕਰ ਦਿੱਤਾ ਹੋਵੇ,

ਰਾਜਮ ਨੇ ਕਿਹਾ, 'ਕਮਾਲ ਏ ਤੂੰ ! ਅਜ ਸਵੇਰੇ ਕਿੱਥੇ ਸੈਂ ਤੂੰ ?'

ਤੂੰ ਹੈਡਮਾਸਟਰ ਨੂੰ ਮਿਲਿਐ, ਰਾਜਮ।

ਅਜੇ ਨਹੀਂ। ਤੂੰ ਤਾਂ ਸਕੂਲ ਆਇਆ ਹੀ ਨਹੀਂ ਸੈਂ, ਇਸੇ ਲਈ ਮੈਂ ਉਹਨੂੰ ਨਹੀਂ ਮਿਲਿਆ। ਮੈਂ ਚਾਹੁੰਦੈ ਜਦੋਂ ਮੈਂ ਉਹਨੂੰ ਮਿਲਾਂ ਤੂੰ ਮੇਰੇ ਨਾਲ ਹੋਵੇਂ। ਆਖਰ ਇਹ ਤੇਰਾ ਮਾਮਲਾ ਏ।'

ਰਾਜਮ ਦੇ ਲਫ਼ਜ਼ਾਂ ਦੇ ਬਾਦ, ਜਜ਼ਬਾਤ ਦਾ ਭੜਥੂ ਮਚਿਆ ਹੋਇਆ ਸੀ, ਸਵਾਮੀਨਾਥਨ ਦੇ ਅੰਦਰ। ਸਵਾਮੀਨਾਥਨ ਇਸ ਜਜ਼ਬਾਤੀ ਹਫ਼ੜਾ-ਦਫ਼ੜੀ ਚੋਂ ਉਭਰਿਆ ਤਾਂ ਉਹਨੇ ਪੁੱਛਿਆ, 'ਮਨੀ ਕੀ ਕਰ ਰਿਹੈ ਏਥੇ?'

ਰਾਜਮ ਬੋਲਿਆ, 'ਮੈਂ ਨਹੀਂ ਜਾਣਦਾ, ਇਹ ਮੈਨੂੰ ਤੇਰੇ ਸਕੂਲ ਦੇ ਬਾਹਰ ਮਿਲਿਆ, ਆਪਣੀ ਮੂੰਗਲੀ ਸਮੇਤ। ਇਹਨੂੰ ਚਾਹੀਦਾ ਸੀ ਕਿ ਆਪਣੀ ਕਲਾਸ 'ਚ ਹੁੰਦਾ।

'ਮਨੀ, ਕੀ ਬਣਿਐ ਤੇਰੀ ਕਲਾਸ ਦਾ?'

'ਠੀਕ-ਠਾਕ ਏ, ਮੈਂ ਨਹੀਂ ਗਿਆ ਓਥੇ ਅਜ', ਮਨੀ ਨੇ ਜਵਾਬ ਦਿੱਤਾ।

'ਤੇ ਇਹ ਤੇਰੀ ਮੂੰਗਲੀ ਕਿਉਂ? ' ਸਵਾਮੀਨਾਥਨ ਨੇ ਪੁੱਛਿਆ।

'ਓਹ ! ਮੈਂ ਐਵੇਂ ਹੀ ਇਹਨੂੰ ਨਾਲ ਲੈ ਆਇਆ।'

'ਰਾਜਮ ਨੇ ਕਿਹਾ, ਮੈਂ ਨਹੀਂ ਸੀ ਕਿਹਾ ਤੈਨੂੰ ਕੱਲ੍ਹ ਕਿ ਤੂੰ ਆਪਣੀ ਕਲਾਸ 'ਚ ਜਾਈਂ, ਆਪਦੇ ਕੰਮ ਨਾਲ ਵਾਸਤਾ ਰੱਖੀਂ?'

ਮੈਨੂੰ ਨਹੀਂ ਯਾਦ। ਤੂੰ ਮੈਨੂੰ ਉਦੋਂ ਹੀ ਕਿਹਾ ਸੀ ਆਪਣੇ ਕੰਮ ਨਾਲ ਵਾਸਤਾ ਰਖ ਜਦੋਂ ਮੈਂ ਤੇਰੇ ਨਾਲ ਚੱਲਣ ਦੀ ਪੇਸ਼ਕਸ਼ ਕੀਤੀ ਸੀ। ਮੈਂ ਤੇਰੇ ਨਾਲ ਨਹੀਂ ਚਲ ਰਿਹਾ। ਮੈਂ ਸਿਰਫ਼ ਏਸ ਰਾਹ ਤੁਰਕੇ ਆਇਆ ਹਾਂ। ਤੂੰ ਵੀ ਏਸੇ ਰਾਹ ਆਇਆ ਹੈ। ਇਹ ਤਾਂ ਪਬਲਿਕ ਦਾ ਰਾਹ ਹੈ। ਮਨੀ ਨੇ ਮਖ਼ੌਲ ਕੀਤਾ ਸੀ, ਪਰ ਇਸਦਾ ਉਹਨਾਂ ਤੇ ਕੋਈ ਅਸਰ ਨਾ ਹੋਇਆ। ਉਹਨਾਂ ਦੇ ਮਨ ਤਾਂ ਆਉਣ ਵਾਲੀ ਮੁਲਾਕਾਤ ਦੀ ਯੋਜਨਾ 'ਚ ਰੁੱਝੇ ਹੋਏ ਸਨ।

ਮਨੀ ਨੇ ਕਿਹਾ, ਮੁੰਡਿਓ ਤੁਸੀਂ ਫਿਕਰ ਨਾ ਕਰੋ। ਮੈਂ ਤੁਹਾਨੂੰ ਤੁਹਾਡੀਆਂ ਮੁਸੀਬਤਾਂ ਚੋਂ ਕੱਢ ਲਵਾਂਗਾ। ਜੇ ਤੁਸੀਂ ਚਾਹੋ ਤਾਂ ਹੈਡਮਾਸਟਰ ਨਾਲ ਮੈਂ ਗੱਲ ਕਰਾਂਗਾ।

ਸਵਾਮੀਨਾਥਨ ਨੇ ਕਿਹਾ, 'ਜੇ ਤੂੰ ਉਹਦੇ ਕਮਰੇ ਵਿਚ ਕਦਮ ਵੀ ਧਰਿਆ ਤਾਂ ਉਹ ਪੁਲਿਸ ਨੂੰ ਬੁਲਾ ਲਏਗਾ।

ਜਦੋਂ ਉਹ ਸਕੂਲੇ ਪਹੁੰਚੇ ਤਾਂ ਮਨੀ ਨੂੰ ਚਲੇ ਜਾਣ ਲਈ ਕਿਹਾ ਗਿਆ। ਵਧ ਤੋਂ ਵਧ ਉਹ ਸੜਕ ਤੇ ਉਡੀਕ ਸਕਦਾ ਸੀ। ਰਾਜਮ ਅੰਦਰ ਗਿਆ ਤੇ ਸਵਾਮੀਨਾਥਨ ਨੂੰ ਮਜਬੂਰ ਕੀਤਾ ਗਿਆ ਕਿ ਉਹ ਵੀ ਹੈਡਮਾਸਟਰ ਦੇ ਕਮਰੇ ਵਿਚ ਉਹਦੇ ਨਾਲ ਹੀ ਜਾਏ।

ਹੈਡਮਾਸਟਰ ਆਪਣੀਆਂ ਅਰਕਾਂ ਮੇਜ਼ ਤੇ ਟੇਕ ਕੇ ਤੇ ਸਿਰ ਦੋਹਾਂ ਹੱਥਾਂ ਵਿਚ ਲੈ ਕੇ ਸੁੱਤਾ ਹੋਇਆ ਸੀ। ਛੋਟਾ ਜਿਹਾ ਕਮਰਾ ਸੀ, ਸਾਹ ਘੁਟਦਾ ਸੀ ਏਥੇ। ਇਕੋ ਖਿੜਕੀ ਸੀ ਜੋ ਕਿਸੇ ਦੁਕਾਨ ਦੀ ਇਕ ਪਾਸੇ ਦੀ ਕੰਧ ਵਲ ਖੁੱਲ੍ਹਦੀ ਸੀ। ਇਹ ਕੰਧ ਮੌਸਮਾਂ ਦੀ ਮਾਰ ਸਹਿ ਸਹਿ ਕੇ ਹੰਢ ਗਈ ਸੀ। ਕਮਰਾ ਮਿੱਟੀ ਘੱਟੇ ਨਾਲ ਭਰੇ ਨਕਸ਼ਿਆਂ, ਗਲੋਬਾਂ, ਜੁਮੈਟਰੀ ਦੇ ਸੁਕੇਰਾਂ ਆਦਿ ਨਾਲ ਬੁਰੀ ਤਰ੍ਹਾਂ ਭਰਿਆ ਹੋਇਆ ਸੀ। ਹੈਡਮਾਸਟਰ ਦਾ ਡੰਡਾ ਮੇਜ਼ ਉਪਰ ਦੋ ਦਵਾਤਾਂ ਤੇ ਕੁਝ ਪੈਡਾਂ ਵਿਚਕਾਰ ਆਡੇ ਰੁਖ ਪਿਆ ਹੋਇਆ ਸੀ। ਧੁੱਪ ਦੀ ਇਕ ਗਰਮ, ਘੱਟੇ ਨਾਲ ਭਰੀ ਕਾਤਰ ਅੰਦਰ ਆ ਰਹੀ ਸੀ ਜੋ ਕੁਝ ਹੈਡਮਾਸਟਰ ਦੀ ਨਕ ਤੇ ਤੇ ਕੁਝ ਮੇਜ਼ ਉਪਰ ਪੈ ਰਹੀ ਸੀ। ਉਹ ਮਾੜੇ ਮਾੜੇ ਘੁਰਾੜੇ ਮਾਰ ਰਿਹਾ ਸੀ। ਇਹ ਤਾਂ ਅਜੇਹਾ ਸੰਭਾਵਿਤ ਦ੍ਰਿਸ਼ ਸੀ ਜੋ ਰਾਜਮ ਨੇ ਪਹਿਲਾਂ ਸ਼ਾਇਦ ਚਿਤਵਿਆ ਵੀ ਨਾ ਹੋਵੇ।

'ਹੁਣ ਕੀ ਕਰੀਏ ਅਸੀਂ?' ਸਵਾਮੀਨਾਥਨ ਨੇ ਖਰ੍ਹਵੀ ਜਿਹੀ ਘੁਸਰ-ਮੁਸਰ ਕੀਤੀ।

'ਉਡੀਕ', ਰਾਜਮ ਨੇ ਹੁਕਮ ਦਿੱਤਾ।

ਉਹ ਦਸ ਮਿੰਟ ਉਡੀਕਦੇ ਰਹੇ ਤੇ ਫੇਰ ਆਪਣੇ ਪੈਰਾਂ ਨਾਲ ਹਲਕਾ ਹਲਕਾ ਖੜਾਕ ਕਰਨ ਲੱਗਾ। ਹੈਡਮਾਸਟਰ ਨੇ ਅੱਖਾਂ ਖੋਲ੍ਹੀਆਂ ਤਾਂ ਆਪਣੇ ਹੱਥਾਂ 'ਚੋਂ ਸਿਰ ਬਾਹਰ ਕੱਢੇ ਬਗੈਰ ਉਹਨਾਂ ਵੱਲ ਬੇਧਿਆਨੇਂ ਜਿਹਾ ਵੇਖਦਾ ਰਿਹਾ। ਕੋਈ ਸੰਕੇਤ ਨਾ ਦਿੱਤਾ ਕਿ ਮੈਂ ਤੁਹਾਨੂੰ ਪਛਾਣਦਾ ਹਾਂ। ਫੇਰ ਉਹਨੇ ਅੱਖਾਂ ਮਲੀਆਂ। ਭਰਵੱਟੇ ਤਿੰਨ ਵਾਰ ਉਤਾਂਹ ਚੁੱਕੇ, ਉਬਾਸੀ ਲਈ ਤੇ ਭਰੜਾਈ ਜਿਹੀ ਨੀਂਦਲ ਆਵਾਜ਼ ਵਿਚ ਪੁੱਛਿਆ, 'ਓਏ ਮੁੰਡਿਓ ਤੁਹਾਡੀ ਕਲਾਸ ਨਹੀਂ?' ਫੇਰ ਅੰਨ੍ਹੇ ਵਾਂਗ ਹੱਥ ਮਾਰਦੇ ਉਹਨੇ ਆਪਣੀ ਐਨਕ ਲੱਭੀ ਤੇ ਪਹਿਨ ਲਈ। ਹੁਣ ਤਸਵੀਰ ਮੁਕੰਮਲ ਸੀ-ਸੁਕੜੂ ਜਿਹਾ ਚਿਹਰਾ, ਮੈਲੀਆਂ ਕੁਚੈਲੀਆਂ ਐਨਕਾਂ। ਇਹ ਤਸਵੀਰ ਸਵਾਮੀਨਾਥਨ ਦੇ ਮਨ ਵਿਚ ਭੈਅ ਉਪਜਾਉਣ ਲਈ ਕਾਫ਼ੀ ਸੀ। ਉਹਨੇ ਫੇਰ ਪੁੱਛਿਆ, 'ਕਿਹੜੀ ਕਲਾਸ ਦੇ ਹੋ ਤੁਸੀਂ? ਕਲਾਸ ਨਹੀਂ ਕੋਈ ਤੁਹਾਡੀ?'

'ਮੈਂ ਤੁਹਾਡੇ ਸਕੂਲ ਦਾ ਨਹੀਂ, ਰਾਜਮ ਨੇ ਤਮਕ ਕੇ ਕਿਹਾ।

'ਆਹ, ਫੇਰ ਕਿਹੜੇ ਅਸਮਾਨ ਤੋਂ ਡਿੱਗਾ ਏਂ ਤੂੰ?

ਰਾਜਮ ਨੇ ਕਿਹਾ, 'ਮੈਂ ਐਮ.ਸੀ.ਸੀ. ਕਲੱਬ ਦਾ ਕੈਪਟਨ ਹਾਂ ਤੇ ਇਕ ਕੰਮ ਦੇ ਸਿਲਸਿਲੇ ਵਿਚ ਤੁਹਾਨੂੰ ਮਿਲਣ ਆਇਆ ਹਾਂ।

' ਤੇ ਇਹ ਕੀ ਸ਼ੈ ਹੈ?'

ਇਹ ਮੇਰਾ ਦੋਸਤ ਏ ਡਬਲਿਊ ਸੀ. ਸਵਾਮੀਨਾਥਨ, ਤੁਹਾਡੇ ਸਕੂਲ ਸੈਕੰਡ- ਸੀ ਵਿਚ ਪੜ੍ਹਦੈ......'

'ਤੁਹਾਨੂੰ ਮਿਲ ਕੇ ਮੈਂ ਮਾਨ ਮਹਿਸੂਸ ਕਰਦਾ ਹਾਂ, 'ਹੈਡਮਾਸਟਰ ਨੇ ਸਵਾਮੀਨਾਥਨ ਵੱਲ ਮੂੰਹ ਮੋੜ ਕੇ ਕਿਹਾ। ਏਸ ਘੜੀ ਰਾਜਮ ਨੇ ਮਹਿਸੂਸ ਕੀਤਾ ਜਿਵੇਂ ਮੈਨੂੰ ਪਤਾ ਲਗ ਗਿਐ ਕਿ ਇਸ ਸਕੂਲ ਦੀ ਇਹੋ ਜਿਹੀ ਸ਼ੋਹਰਤ ਕਿਸ ਕਰਕੇ ਹੈ।

'ਮੈਂ ਐਮ. ਸੀ. ਸੀ. ਦਾ ਕੈਪਟਨ ਹਾਂ।'

'ਤੁਹਾਨੂੰ ਮਿਲ ਕੇ ਵੀ ਮੈਂ ਓਨਾ ਹੀ ਮਾਨ.....'

'ਇਹ ਮੇਰੀ ਟੀਮ ਵਿਚ ਹੈ ਤੇ ਬੜਾ ਚੰਗਾ ਗੇਂਦਬਾਜ਼ ਹੈ......'

'ਅੱਛਾ, ਗੇਂਦਬਾਜ਼ ਏਂ ਤੂੰ?' ਹੈਡਮਾਸਟਰ ਨੇ ਸਵਾਮੀਨਾਥਨ ਨੂੰ ਕਿਹਾ।

'ਮੈਂ ਮਤਲਬ ਦੀ ਗੱਲ ਕਰਾਂ?' ਰਾਜਮ ਨੇ ਪੁੱਛਿਆ।

'ਕਰੋ, ਕਰੋ, ਰੱਬ ਦੇ ਵਾਸਤੇ ਜ਼ਰੂਰ ਕਰੋ', ਹੈਡਮਾਸਟਰ ਨੇ ਕਿਹਾ।

ਰਾਜਮ ਨੇ ਕਿਹਾ, ਗੱਲ ਇਹ ਹੈ ਕਿ ਇਹ ਚੰਗਾ ਗੇਂਦਬਾਜ਼ ਹੈ ਤੇ ਇਹਨੂੰ ਕੁਝ ਅਭਿਆਸ ਦੀ ਲੋੜ ਹੈ। ਇਹ ਮੈਦਾਨ ਵਿਚ ਵੇਲੇ ਸਿਰ ਨਹੀਂ ਪਹੁੰਚ ਸਕਦਾ ਕਿਉਂਕਿ ਹਰ ਰੋਜ਼ ਸਾਢੇ ਚਾਰ ਤੋਂ ਬਾਦ ਵੀ ਇਹਨੂੰ ਸਕੂਲ ਵਿਚ ਰਖਿਆ ਜਾਂਦਾ ਹੈ।

'ਮੇਰੇ ਪਾਸੋਂ ਕੀ ਚਾਹੁੰਦੇ ਹੋ?'

'ਜਨਾਬ, ਤੁਸੀਂ ਇਹਨੂੰ ਆਗਿਆ ਨਹੀਂ ਦੇ ਸਕਦੇ ਕਿ ਸਾਢੇ ਚਾਰ ਵਜੇ ਘਰ ਚਲਿਆ ਜਾਏ?'

ਹੈਡਮਾਸਟਰ ਕੁਰਸੀ ਦੀ ਢੋਅ ਲਾ ਕੇ ਬੈਠ ਗਿਆ ਤੇ ਚੁਪ ਕਰ ਰਿਹਾ।

ਰਾਜਮ ਨੇ ਫੇਰ ਪੁੱਛਿਆ, 'ਜਨਾਬ ਤੁਸੀਂ ਕੀ ਕਹਿੰਦੇ ਹੋ, ਤੁਸੀਂ ਆਗਿਆ ਨਹੀਂ ਦੇ ਸਕਦੇ?'

ਏਸ ਸਕੂਲ ਦਾ ਹੈਡਮਾਸਟਰ ਮੈਂ ਹਾਂ ਜਾਂ ਤੂੰ?

ਬੇਸ਼ਕ, ਤੁਸੀਂ ਹੀ ਹੈਡਮਾਸਟਰ ਹੋ, ਜਨਾਬ, ਅਲਬਰਟ ਸਕੂਲ ਵਿਚ ਉਹ ਸਾਨੂੰ ਸਾਢੇ ਚਾਰ ਵਜੇ ਤੋਂ ਬਾਦ ਇਕ ਮਿੰਟ ਵੀ ਨਹੀਂ ਰਖਦੇ। ਜੇ ਅਸੀਂ ਖੇਡਾਂ ਖੇਡਦੇ ਹੋਈਏ ਤਾਂ ਸਾਨੂੰ ਡਰਿਲ ਤੋਂ ਛੋਟ ਦਿੱਤੀ ਜਾਂਦੀ ਹੈ।'

'ਏਥੇ ਮੈਂ ਉਸ ਅਦੇਤ ਕੌਡੀ ਦੇ ਸਕੂਲ ਦੀ ਤਾਰੀਫ਼ ਸੁਣਨ ਲਈ ਤਿਆਰ ਨਹੀਂ।' ਨਿਕਲ ਜਾਓ।

ਮਨੀ ਬਾਹਰ ਖਲੋਤਾ ਉਡੀਕ ਰਿਹਾ ਸੀ। ਉਹਨੇ ਵੇਖਿਆ ਕਿ ਦੋਸਤਾਂ ਨੂੰ ਅੰਦਰ ਗਿਆਂ ਬਹੁਤ ਦੇਰ ਹੋ ਗਈ ਹੈ। ਉਹਦੇ ਮਨ ਵਿਚ ਆਪਣੇ ਹੀ ਡਰ ਪੈਦਾ ਹੋ ਰਹੇ ਸਨ। ਹੁਣ ਉਹ ਆਪ ਹੈਡਮਾਸਟਰ ਦੇ ਕਮਰੇ 'ਚ ਜਾ ਵੜਿਆ।

ਹੈਡਮਾਸਟਰ ਨੇ ਮਨੀ ਨੂੰ ਕੈਰੀ ਅੱਖ ਵੇਖਦਿਆਂ ਪੁੱਛਿਆ,' ਇਹ ਕੌਣ ਏ? ਕੀ ਚਾਹੁੰਦੈ ਤੂੰ?'

'ਕੁਝ ਨਹੀਂ', ਮਨੀ ਨੇ ਉਤਰ ਦਿੱਤਾ ਤੇ ਇਕ ਕੋਣੇ ਵਿਚ ਖਲੋ ਗਿਆ।

'ਮੈਨੂੰ ਸਮਝ ਨਹੀਂ ਆਉਂਦਾ ਹਰ ਐਰਾ-ਗੈਰਾ ਜਿਸ ਪਾਸ ਕਰਨ ਜੋਗਾ ਕੋਈ ਕੰਮ ਨਹੀਂ ਮੇਰੇ ਕਮਰੇ ਵਿਚ ਕਿਉਂ ਤੁਰਿਆ ਆ ਰਿਹੈ।'

'ਮੈਂ ਪੁਲਿਸ ਸੁਪਰਡੈਂਟ ਦਾ ਪੁੱਤਰ ਹਾਂ', ਰਾਜਮ ਨੇ ਅਚਾਨਕ ਹੀ ਕਿਹਾ।

ਤਾਂ ਇਹ ਗੱਲ ਏ ! ਜਾਹ ਆਪਣੇ ਬਾਪ ਪਾਸੋਂ ਪਤਾ ਕਰ ਓਦਣ ਉਹ ਕੀ ਕਰ ਰਿਹਾ ਸੀ ਜਦੋਂ ਨਿੱਕੇ ਨਿੱਕੇ ਮੁੰਡਿਆਂ ਦਾ ਟੋਲਾ ਏਸ ਸਕੂਲ ਵਿਚ ਵੜ ਆਇਆ ਸੀ ਤੇ ਇਹਨਾਂ ਖਿੜਕੀਆਂ ਨੂੰ ਤੋੜ-ਭੰਨ ਗਿਆ ਸੀ......ਓਸ ਬੰਦੇ ਦੇ ਹੱਥ ਵਿਚ ਕੀ ਹੈ?

'ਮੇਰੀ ਲੱਕੜੀ ਦੀ ਮੂੰਗਲੀ', ਮਨੀ ਨੇ ਜਵਾਬ ਦਿੱਤਾ।

ਰਾਜਮ ਨੇ ਅਪਣੀ ਵਲੋਂ ਕੁਝ ਹੋਰ ਜੋੜ ਦਿੱਤਾ, 'ਇਸ ਨਾਲ ਇਹ ਖੋਪੜੀਆਂ ਤੋੜ ਦੇਂਦਾ ਹੈ। ਆ ਜਾ ਮਨੀ, ਆ ਚਲੀਏ ਸਵਾਮੀ, ਕੁਝ ਵੀ ਨਹੀਂ ਕੀਤਾ ਜਾ ਸਕਦਾ ਇਸ ਝੱਲਵਲੱਲੇ ਨਾਲ।'

ਪੰਦਰ੍ਹਾਂ

# ਮੈਚ ਤੋਂ ਪਹਿਲਾਂ

## I

ਐਮ.ਸੀ.ਸੀ ਨੇ ਯੰਗ ਮੈਨਜ਼ ਯੂਨੀਅਨ ਨੂੰ 'ਦੋਸਤਾਨਾ' ਮੈਚ ਦਾ ਚੈਲੰਜ ਦਿੱਤਾ ਜਿਸਨੂੰ ਸਵੀਕਾਰ ਕਰ ਲਿਆ ਗਿਆ। ਯੂਨੀਅਨ ਵਾਲੇ ਰੀਡਿੰਗ ਰੋਡ ਦੇ ਪਿਛਲੇ ਪਾਸੇ ਇਕ ਖਾਲੀ ਪਲਾਟ ਤੇ ਅਥੱਕ ਅਭਿਆਸ ਕਰਦੇ ਅਤੇ ਆਪਣੇ ਆਪ ਨੂੰ ਤਿਆਰੀ ਵਿਚ ਰਖਦੇ। ਜਦੋਂ ਇਸ ਜ਼ਮੀਨ ਦੇ ਮਾਲਕ ਨੇ ਇਤਰਾਜ਼ ਕੀਤਾ ਤਾਂ ਉਹ ਕੁਲਮ ਸਟਰੀਟ ਦੇ ਐਨ ਵਿਚਕਾਰ ਹੀ ਪ੍ਰੈਕਟਿਸ ਕਰਨ ਲਗ ਪਏ। ਮੈਚ ਨਾਂ ਮਾਤਰ ਹੀ ਦੋਸਤੀ ਵਾਲਾ ਸੀ। ਜੋ ਚੈਲੰਜ ਐਮ.ਸੀ.ਸੀ. ਨੇ ਭੇਜਿਆ ਸੀ ਉਹ ਵਿਦਰੋਹ ਅਤੇ ਵੰਗਾਰ ਵਾਲੀ ਸ਼ਬਦਾਵਲੀ ਵਿਚ ਲਿਖਿਆ ਗਿਆ ਸੀ।

ਇਸ ਚੈਲੰਜ ਵਿਚ ਜੋ ਸ਼ਰਤਾਂ ਰਖੀਆਂ ਗਈਆਂ ਸਨ ਡਰਾਉਣ ਵਾਲੀਆਂ ਸਨ। ਪਹਿਲੀ ਸ਼ਰਤ ਇਹ ਸੀ ਕਿ ਖਿਡਾਰੀ ਐਨ ਗਿਆਰਾਂ ਵਜੇ ਦੁਪਹਿਰੇ ਮੈਦਾਨ ਵਿਚ ਉਤਰ ਆਉਣ। ਦੂਜੀ ਇਹ ਕਿ ਉਹ ਆਪਣੇ ਬੈਟ ਨਾਲ ਲੈ ਕੇ ਆਉਣ। ਵਿਕਟਾਂ ਦੀ ਲੋੜ ਐਮ.ਸੀ.ਸੀ. ਹੀ ਕ੍ਰਿਪਾਲਤਾ ਸਹਿਤ ਪੂਰੀ ਕਰੇਗੀ। ਤੀਜੀ ਸ਼ਰਤ ਏਨੀ ਸਪਸ਼ਟ ਸ਼ਰਤ ਨਹੀਂ ਸੀ, ਦ੍ਰਿੜ ਸੰਕੇਤ ਜ਼ਰੂਰ ਸੀ ਕਿ ਚੰਗਾ ਹੋਵੇ ਉਹ ਆਪਣੇ ਨਾਲ ਆਪਣੇ ਕੁਝ ਗੇਂਦ ਵੀ ਲੈ ਕੇ ਆਉਣ। ਇਸਦਾ ਕਾਰਣ ਇਸ ਭਾਵਪੂਰਤ ਬਿਆਨ ਵਿਚ ਦਿੱਤਾ ਗਿਆ ਸੀ ਕਿ 'ਤੁਹਾਡੇ ਖਿਡਾਰੀ ਆਪਣੇ ਹੀ ਗੇਂਦਾਂ ਨੂੰ ਹਿੱਟਾਂ ਮਾਰਨ ਤੇ ਸਾਡੇ ਗੇਂਦ ਨਾ ਤੋੜਣ।' ਅਗਲਾ ਸੁਝਾਉ ਪ੍ਰਾਹੁਣਾਚਾਰੀ ਦੇ ਵਿਰੁਧ ਸੀ ਕਿ ਜੇ ਆਉਣ ਵਾਲੇ ਖਿਡਾਰੀਆਂ ਨੂੰ ਦੁਪਹਿਰ ਦੇ ਖਾਣੇ ਦੀ ਇੱਛਾ ਹੋਵੇ ਤਾਂ ਉਹ ਆਪਣਾ ਇੰਤਜ਼ਾਮ ਆਪ ਹੀ ਕਰਨ। ਅਖੀਰਲੀ ਸ਼ਰਤ ਸਭ ਤੋਂ ਵੱਧ ਗੁੰਝਲਦਾਰ ਸੀ। ਇਸ ਉਪਰ ਬਾਤ-ਚੀਤ ਤੇ ਕੁਝ ਤੂੰ-ਤੂੰ -ਮੈਂ- ਮੈਂ ਹੋਈ। ਸ਼ਰਤ ਇਹ ਸੀ ਕਿ ਜੇ ਬੈਟ, ਬਾਲ, ਵਿਕਟਾਂ ਟੁੱਟੀਆਂ ਜਾਂ ਹੋਰ ਟੁੱਟ ਭਜ ਹੋਈ ਤਾਂ ਉਹਦੀ ਕੀਮਤ ਭਰਨੀ ਪਏਗੀ।

ਯੰਗ ਮੈਨਜ਼ ਯੂਨੀਅਨ ਨੂੰ ਇਸ ਸ਼ਰਤ ਦੀ ਸਮਝ ਨਹੀਂ ਸੀ ਆ ਰਹੀ। ਉਹਨੇ ਮਹਿਸੂਸ ਕੀਤਾ ਕਿ ਸ਼ਰਤ ਨੰਬਰ 2 ਅਤੇ 3 ਦੀ ਰੋਸ਼ਨੀ ਵਿਚ ਇਹ ਸ਼ਰਤ ਗ਼ੈਰ ਜ਼ਰੂਰੀ ਹੈ ਕਿਉਂਕਿ ਜੇ ਉਹਨਾਂ ਬੈਟ ਜਾਂ ਗੇਂਦ ਤੋੜੇ ਤਾਂ ਉਹ ਉਹਨਾਂ ਦੇ ਆਪਣੇ ਹੀ ਹੋਣਗੇ। ਇਸ ਲਈ ਐਮ.ਸੀ.ਸੀ. ਦੇ ਨੁਕਸਾਨ ਦੀ ਪੂਰਤੀ ਬਾਰੇ ਚਿੰਤਾ ਨਿਰਮੂਲ ਸੀ। ਉਹਨੂੰ ਦੱਸਿਆ ਗਿਆ

ਕਿ ਵਿਕਟਾਂ ਤਾਂ ਹਰ ਹਾਲਤ ਵਿਚ ਐਮਸੀਸੀ. ਦੀਆਂ ਹੀ ਹੋਣਗੀਆਂ। ਇਹ ਵੀ ਕਿਹਾ ਗਿਆ ਕਿ ਯੂਨੀਅਨ ਵਾਲੇ ਧਾਰਾ 2 ਅਤੇ 3 ਨੂੰ ਅਣਡਿੱਠ ਕਰ ਰਹੇ ਹਨ। ਇਸ ਉਪਰ ਯੂਨੀਅਨ ਦੇ ਕੈਪਟਨ ਨੂੰ ਬਹੁਤ ਗੁੱਸਾ ਚੜ੍ਹਿਆ। ਉਹਨੇ ਸਵਾਲ ਕੀਤਾ ਕਿ ਜੇ ਐਮਸੀਸੀ. ਏਡੀ ਹੀ ਗਰੀਬਣੀ ਹੈ ਤਾਂ ਉਹਨਾਂ (ਯੰਗ ਮੈਨਜ਼ ਯੂਨੀਅਨ) ਦੇ ਗਰਾਊਂਡ ਵਿਚ ਆ ਕੇ ਹੀ ਕਿਉਂ ਨਹੀਂ ਖੇਡ ਲੈਂਦੀ ਤਾਂ ਜੁ ਸਾਡੀ ਟੀਮ ਨੂੰ ਆਉਣ-ਜਾਣ ਦੀ ਜ਼ਹਿਮਤ ਨਾ ਹੋਵੇ। ਯੂਨੀਅਨ ਕੈਪਟਨ ਦੇ ਚਲੇ ਜਾਣ ਤੋਂ ਵੀਹ ਮਿੰਟ ਬਾਦ ਰਾਜਮ ਨੂੰ ਇਕ ਜ਼ਹਿਰੀ ਮੋੜਵਾਂ ਜਵਾਬ ਲਿਖਣ ਦੀ ਉਤੇਜਨਾ ਹੋਈ। ਯੂਨੀਅਨ ਦੀ ਗਰਾਊਂਡ ਵਿਚ ਮੈਚ ਖੇਡਿਆ ਹੀ ਨਹੀਂ ਜਾ ਸਕਦਾ ਕਿਉਂਕਿ ਜੇ ਖਾਲੀ ਪਲਾਟ ਦੇ ਮਾਲਕ ਨੇ ਓਥੇ ਮੇਚ ਖੇਡਣ ਤੇ ਇਤਰਾਜ਼ ਕੀਤਾ ਤਾਂ ਮੈਚ ਕੁਲਮ ਗਲੀ ਵਿਚ ਖੇਡਣਾ ਪਏਗਾ ਤੇ ਇਹ ਐਮਸੀ. ਸੀ. ਨੂੰ ਪਰਵਾਨ ਨਹੀਂ ਹੋ ਸਕਦਾ। ਯੂਨੀਅਨ ਕੈਪਟਨ ਨੇ ਇਹ ਦੱਸੇ ਜਾਣ ਦੀ ਵੀ ਮੰਗ ਕੀਤੀ ਕਿ ਅੰਤਿਮ ਧਾਰਾ ਵਿਚ 'ਹੋਰ ਟੁਟ-ਭਜ' ਦਾ ਕੀ ਮਤਲਬ ਹੈ। ਰਾਜਮ ਕੁਝ ਚਿਰ ਚੁਪ ਰਿਹਾ। ਫੇਰ ਏਧਰ ਓਧਰ ਵੇਖ ਕੇ ਉਹਨੇ ਐਮ.ਸੀ. ਸੀ. ਗਰਾਊਂਡ ਦੇ ਆਲੇ-ਦੁਆਲੇ ਦੀਆਂ ਖਿੜਕੀਆਂ ਤੇ ਟਾਇਲਾਂ ਵੱਲ ਸੰਕੇਤ ਕੀਤਾ।

ਮੈਚ ਦੋ ਹਫ਼ਤਿਆਂ ਬਾਦ ਇਕ ਐਤਵਾਰ ਦਿਨ ਨੂੰ ਖੇਡਿਆ ਜਾਣਾ ਸੀ।

ਰਾਜਮ ਦੇ ਮਨ ਨੂੰ ਚੈਨ ਨਹੀਂ ਸੀ। ਉਹਨੂੰ ਭਰੋਸਾ ਸੀ ਕਿ ਉਹਦੀ ਟੀਮ ਯੂਨੀਅਨ ਦੇ ਪੜਛੇ ਲਾਹ ਕੇ ਰਖ ਦੇਵੇਗੀ। ਖ਼ੁਦ ਉਸ ਤੇ ਹੀ ਭਰੋਸਾ ਕੀਤਾ ਜਾ ਸਕਦਾ ਸੀ ਕਿ ਉਹ ਆਪਣੀ ਟੀਮ ਨੂੰ ਨਿਰਾਸ਼ ਨਹੀਂ ਕਰੇਗਾ। ਮਨੀ ਵੀ ਮਜ਼ਬੂਤੀ ਨਾਲ ਖੜਾ ਰਹਿ ਸਕਦਾ ਹੈ ਹਾਲਾਂਕਿ ਉਸ ਦਾ ਖੇਲ ਆਦਰਸ਼ਕ ਨਹੀਂ ਹੈ। ਉਸ ਉਪਰ ਭਰੋਸਾ ਰਖਿਆ ਜਾ ਸਕਦਾ ਸੀ। ਲੋੜ ਪੈਣ ਤੇ ਉਹ ਆਪਣੇ ਸਿਰ ਨਾਲ ਵੀ ਗੇਂਦ ਨੂੰ ਰੋਕ ਸਕਦਾ ਸੀ। ਉਹਦੀ ਬੱਲੇਬਾਜ਼ੀ ਬੁਰੀ ਨਹੀਂ ਸੀ। ਉਹਦਾ ਸਟਾਈਲ ਅਜੀਬ ਸੀ, ਬੈਟ ਨਾਲ ਉਹ ਉਨ੍ਹਾਂ ਸਾਰੇ ਹੀ ਰਸਤਿਆਂ ਨੂੰ ਬੰਦ ਕਰ ਦੇਂਦਾ ਸੀ ਜਿਨ੍ਹਾਂ ਰਾਹੀਂ ਗੇਂਦ ਵਿਕਟਾਂ ਤਕ ਪਹੁੰਚ ਸਕਦਾ ਸੀ। ਗੇਂਦਬਾਜ਼ਾਂ ਦੀ ਤਾਂ ਉਹ ਅਜੇਹੀ ਗਤ ਬਣਾਉਂਦਾ ਕਿ ਉਹ ਗ਼ਸ਼ ਪੈਣ ਦੀ ਹਾਲਤ ਤਕ ਪਹੁੰਚ ਜਾਂਦੇ। ਟੀਮ ਦੇ ਦੂਜੇ ਖਿਡਾਰੀਆਂ ਨੂੰ ਰਾਜਮ ਇਸ ਯੋਗ ਨਹੀਂ ਸਮਝਦਾ ਸੀ ਕਿ ਉਹਨਾਂ ਬਾਰੇ ਸੋਚ-ਵਿਚਾਰ ਕੀਤੀ ਜਾਏ। ਇਕੋ ਖਿਡਾਰੀ ਅਜਿਹਾ ਸੀ ਜਿਸ ਬਾਰੇ ਉਹ ਦਿਨੇ ਰਾਤ ਡੂੰਘੀ ਚਿੰਤਾ ਵਿਚ ਰਹਿੰਦਾ। ਉਹ ਤਾਂ ਛੁਪਿਆ ਰੁਸਤਮ ਸੀ। ਉਹਦੇ ਮੋਢਿਆਂ ਉਪਰ ਬਹੁਤ ਵੱਡਾ ਭਾਰ, ਭਾਰੀ ਜ਼ੁੰਮੇਵਾਰੀ ਸੀ। ਉਹ ਟੀਮ ਦਾ ਟੇਟ ਸੀ। ਉਸ ਪਾਸੋਂ ਉਮੀਦ ਰੱਖੀ ਜਾਂਦੀ ਸੀ ਕਿ ਉਹ ਦੂਸਰੀ ਟੀਮ ਦੇ ਸਾਰੇ ਹੀ ਗਿਆਰਾਂ ਖਿਡਾਰੀਆਂ ਨੂੰ ਆਊਟ ਕਰ ਦਏਗਾ। ਪਰ, ਉਹਦੇ ਬਾਰੇ ਨਿਸ਼ਚੇ ਨਾਲ ਕੁਝ ਨਹੀਂ ਸੀ ਕਿਹਾ ਜਾ ਸਕਦਾ। ਮੈਚ ਨੂੰ ਦੋ ਹਫ਼ਤੇ ਹੀ ਰਹਿ ਗਏ ਸਨ, ਤੇ ਉਹਨੂੰ ਪ੍ਰੈਕਟਿਸ ਦੀ ਪਰਵਾਹ ਤਕ ਨਹੀਂ ਸੀ। ਉਹੋ ਪੁਰਾਣੀ ਆਦਤ ਸੀ ਉਹਦੀ, ਉਹ ਮੈਦਾਨ ਵਿਚ ਓਦੋਂ ਪਹੁੰਚਦਾ ਜਦੋਂ ਧਰਤੀ ਤੇ ਹਨੇਰਾ ਉਤਰ ਚੁੱਕਾ ਹੁੰਦਾ। ਰਾਜਮ ਉਹਨੂੰ ਸਮਝਾਉਂਦਾ, 'ਸਵਾਮੀ, ਸ਼ਾਮਾਂ ਵੇਲੇ ਤੂੰ ਘਟੋ ਘਟ ਇਕ ਘੰਟੇ ਦਾ ਅਭਿਆਸ ਤਾਂ ਕਰ ਲਿਆ ਕਰ।'

'ਬੇਸ਼ਕ, ਰਾਜਮ, ਪਰ ਤੂੰ ਕੋਈ ਰਾਹ ਦੱਸ......' ਤੂੰ ਆਪਣੇ ਹੈਡਮਾਸਟਰ ਨੂੰ ਕਿਉਂ ਨਹੀਂ ਕਹਿੰਦਾ ਕਿ......' 'ਇਹ ਨਹੀਂ ਹੋ ਸਕਦਾ', ਸਵਾਮੀ ਨੇ ਰੋਣਹਾਕਾ ਹੋ ਕੇ ਕਿਹਾ, 'ਤੇਰੇ ਸੁਝਾਅ ਵਾਸਤੇ ਤੇਰਾ ਧੰਨਵਾਦ। ਪਰ, ਓਸ ਆਦਮੀ ਬਾਰੇ ਅਸੀਂ ਸੋਚੀਏ ਹੀ ਨਾ। ਤੇਰੀ ਪਿਛਲੀ ਫੇਰੀ ਨੂੰ ਉਹ ਭੁੱਲਿਆ ਨਹੀਂ।'

'ਉਹਦੀ ਪਰਵਾਹ ਨਹੀਂ। ਮੈਂ ਤਾਂ ਬਸ ਇਹੋ ਚਾਹੁੰਦਾ ਹਾਂ ਕਿ ਤੂੰ ਚੰਗੀ ਤਰ੍ਹਾਂ ਪ੍ਰੈਕਟਿਸ ਕਰ। ਜੇ ਤੂੰ ਕਿਸੇ ਬੱਲੇਬਾਜ਼ ਨੂੰ ਪੰਜਾਂ ਮਿੰਟਾਂ ਤੋਂ ਉਪਰ ਟਿਕਣ ਦਿੱਤਾ ਤਾਂ ਮੈਂ ਤੇਰਾ ਮੂੰਹ ਨਹੀਂ ਵੇਖਣਾ ਫੇਰ ਕਦੀ। ਸਾਡੇ ਸਕੋਰ ਬਾਰੇ ਤੂੰ ਫਿਕਰ ਨਾ ਕਰ। ਇਹ ਤੂੰ ਸਾਡੇ ਤੇ ਛਡ ਦੇ......

## 2

ਮਾਰਚ ਤੋਂ ਸੱਤ ਦਿਨ ਪਹਿਲਾਂ, ਸਵਾਮੀਨਾਥਨ ਨੇ ਮਹਿਸੂਸ ਕੀਤਾ ਕਿ ਉਹਦੀਆਂ ਸ਼ਾਮਾਂ ਅੱਗੇ ਨਾਲੋ ਕਿਤੇ ਕੀਮਤੀ ਹਨ। ਜਿਵੇਂ ਹੀ ਸ਼ਾਮ ਦੀ ਘੰਟੀ ਵੱਜੀ, ਦੂਜਿਆਂ ਦੇ ਵਾਂਗ ਉਹ ਵੀ ਲਾਈਨ ਵਿਚ ਖਲੋ ਗਿਆ, ਪਰ ਸਭ ਦੇ ਉਲਟ, ਉਹਨੇ ਆਪਣਾ ਕੋਟ ਤੇ ਆਪਣੀ ਟੋਪੀ ਲਾਹੀ ਨਹੀਂ ਸੀ, ਬਾਕੀ ਸਾਰੇ ਕਮੀਜ਼ਾਂ ਵਿਚ ਸਨ ਤੇ ਉਹਨਾਂ ਧੋਤੀਆਂ ਉਤਾਂਹ ਟੁੰਗ ਲਈਆਂ ਸਨ। ਡਰਿਲ ਮਾਸਟਰ ਚੌਕੋਰ ਕਿਸਮ ਦਾ ਆਦਮੀ ਸੀ। ਓਹਦੀ ਗੋਗੜ ਨਿਕਲੀ ਹੋਈ ਸੀ। ਉਹਦੀਆਂ ਮੁੱਛਾਂ ਕਿਨਾਰਿਆਂ ਤੇ ਤਿੱਖੀਆਂ ਸਨ। ਸਿਲਕ ਦੀ ਪੱਗ ਉਹਨੇ ਫ਼ੌਜੀ ਸ਼ੈਲੀ ਵਿਚ ਬੰਨ੍ਹੀ ਹੋਈ ਸੀ। ਇਉਂ ਖਲੋਤਾ ਸੀ ਜਿਵੇਂ ਫੋਟੋ ਖਿਚਵਾਉਣ ਲਈ ਕੈਮਰੇ ਸਾਹਵੇਂ ਖਲੋਤਾ ਹੋਵੇ। ਸੱਜੇ-ਖੱਬੇ ਨਜ਼ਰ ਮਾਰ ਕੇ ਉਹ ਵਿਦਿਆਰਥੀਆਂ ਨੂੰ ਤ੍ਰਿਸਕਾਰ ਨਾਲ ਵੇਖਦਾ। ਮਨੀਟਰ ਲੱਕੜੀ ਦੀ ਬਣੀ ਘੋੜੀ ਤੇ ਰੱਖੇ ਥਿੰਦੇ, ਮੈਲ-ਖਾਧੇ ਰਜਿਸਟਰ ਵਿਚੋਂ ਨਾਂ ਪੁਕਾਰ ਰਿਹਾ ਸੀ। ਕਿੰਨਾ ਹੀ ਵੇਲਾ ਹਾਜ਼ਰੀ ਲਾਉਣ 'ਚ ਲਗ ਗਿਆ। ਹਾਜ਼ਰੀ ਮੁੱਕੀ ਤਾਂ ਡਰਿਲ ਮਾਸਟਰ ਲਾਈਨ ਦੇ ਨੇੜੇ ਆਇਆ ਤੇ ਤੁਰਦੇ ਤੁਰਦੇ ਇਕ ਪਾਸਿਓਂ ਦੂਜੇ ਪਾਸੇ ਤਕ ਗੇੜਾ ਮਾਰਿਆ। ਹਰ ਮੁੰਡੇ ਨੂੰ ਉਹਨੇ ਘੂਰ ਕੇ ਵੇਖਿਆ। ਸਵਾਮੀਨਾਥਨ ਨਿਕਚੂ ਕਦ ਦਾ ਸੀ ਤੇ ਲਾਈਨ ਦੇ ਅਖੀਰ ਤੇ ਖਲੋਤਾ ਸੀ। ਡਰਿਲ ਮਾਸਟਰ ਉਹਦੇ ਸਾਮ੍ਹਣੇ ਖਲੋ ਗਿਆ, ਉਹਨੂੰ ਉਪਰ ਤੋਂ ਹੇਠਾਂ ਤਕ ਵੇਖਿਆ ਤੇ ਮੂੰਹ ਵਿਚ ਕੁਝ ਬੁੜਬੁੜ ਕਰਦਾ ਰਿਹਾ। ਤੈਨੂੰ ਛੁੱਟੀ ਨਹੀਂ ਮਿਲ ਸਕਦੀ। ਕੋਟ ਤੇ ਟੋਪੀ ਲਾਹ ਦੇ। ਸਵਾਮੀਨਾਥਨ ਪਾਸੋਂ ਰਿਹਾ ਨਾ ਗਿਆ, ਉਹਦੇ ਪਿੱਛੇ ਪਿੱਛੇ ਤੁਰਦਾ ਕਹਿਣ ਲੱਗਾ, 'ਜਨਾਬ, ਮੇਰੀ ਸਿਹਤ ਅਜ ਬਹੁਤ ਮਾੜੀ ਏ। ਮੈਂ ਅਜ ਡਰਿਲ ਨਹੀਂ ਕਰ ਸਕਦਾ। ਕੀਤੀ ਤਾਂ ਮਰ ਜਾਵਾਂਗਾ। ਜਨਾਬ ਮੈਂ ਸੋਚਦਾ ਹਾਂ ਕਿ ਮੈਂ...' ਉਹ ਡਰਿਲ ਮਾਸਟਰ ਦੇ ਪਿੱਛੇ ਪਿੱਛੇ ਛੜੱਪੇ ਮਾਰਦਾ ਆ ਰਿਹਾ ਸੀ।

ਡਰਿਲ ਮਾਸਟਰ ਹੁਣ ਦੂਜੇ ਸਿਰੇ ਤਕ ਪਹੁੰਚ ਗਿਆ ਸੀ, ਪਰ ਹਾਲੇ ਵੀ ਸਵਾਮੀਨਾਥਨ ਨੇ ਉਹਦੀ ਪੈੜ ਨਹੀਂ ਸੀ ਛੱਡੀ। ਹੁਣ ਡਰਿਲ ਮਾਸਟਰ ਨੇ ਉਹਦੇ ਵਲ ਮੂੰਹ ਕੀਤਾ ਤੇ ਬੜੀ ਚੰਦਰੀ ਗਾਲ੍ਹ ਕੱਢ ਕੇ ਬੋਲਿਆ, 'ਤੈਨੂੰ ਹੋ ਕੀ ਗਿਆ ਏ?'

'ਜਨਾਬ, ਤੁਸੀਂ ਮੇਰੀ ਤਕਲੀਫ਼ ਨੂੰ ਸਮਝਦੇ ਨਹੀਂ।'

ਅੱਛਾ, ਅੱਛਾ, ਤੈਨੂੰ ਠੀਕ ਠੀਕ ਤਕਲੀਫ਼ ਕੀ ਏ?

ਸਵਾਮੀਨਾਥਨ ਨੇ ਪਹਿਲੇ ਸੋਚਿਆ ਕਿ ਕਹਾਂ ਸਿਰ ਪੀੜ ਏ। ਪਰ, ਉਹ ਡਰਿਲ ਮਾਸਟਰ ਦਾ ਮੂਡ ਵੇਖ ਰਿਹਾ ਸੀ। ਉਹਨੇ ਵੱਡੀ ਤੋਂ ਵੱਡੀ ਸਿਰ ਪੀੜ ਨੂੰ ਵੀ ਨਗੂਣਾ ਕਹਿ ਦੇਣਾ ਸੀ। ਉਹਨੂੰ ਯਕਾਯਕ ਫੁਰਨਾ ਹੋਇਆ, ਉਹਨੇ ਕਿਹਾ, ਜਨਾਬ, ਕੱਲ੍ਹ ਸਾਰੀ ਰਾਤ ਮੈਨੂੰ ਸਰਸਾਮ ਰਿਹਾ।' ਇਹ ਖ਼ਬਰ ਸੁਣ ਕੇ ਡਰਿਲ ਮਾਸਟਰ ਹੱਕਾ-ਬੱਕਾ ਰਹਿ ਗਿਆ। 'ਤੈਨੂੰ

ਸਰਸਾਮ ਸੀ। ਤੂੰ ਪਾਗਲ ਤਾਂ ਨਹੀਂ ਹੋ ਗਿਆ।'

'ਨਹੀਂ, ਜਨਾਬ, ਕੱਲ੍ਹ ਰਾਤ ਮੈਂ ਇਕ ਪਲ ਵੀ ਸੌਂ ਨਹੀਂ ਸਕਿਆ। ਮੈਨੂੰ ਸਰਸਾਮ ਸੀ। ਸਾਡੇ ਡਾਕਟਰ ਨੇ ਇਹੋ ਕਿਹਾ। ਉਹਨੇ ਕਿਹਾ ਕਿ ਹਫ਼ਤਾ ਭਰ ਡਰਿਲ ਨਹੀਂ ਕਰਨੀ। ਉਹਨੇ ਕਿਹਾ, ਡਰਿਲ ਕੀਤੀ ਤਾਂ ਮਰ ਜਾਏਂਗਾ।'

ਦਫਾ ਹੋ ਜਾ ਸੂਰਾ। ਕਿਤੇ ਮੈਂ ਤੇਰੀ ਸੰਘੀ ਨਾ ਘੁਟ ਦਿਆਂ। ਮੈਨੂੰ ਤੇਰੇ ਇਕ ਵੀ ਲਫ਼ਜ਼ ਤੇ ਇਤਬਾਰ ਨਹੀਂ। ਪਰ, ਤੂੰ ਖਹਿੜਾ ਹੀ ਨਹੀਂ ਛਡਦਾ।

ਜਾ, ਫੁਟ ਜਾ ਇਥੋਂ।'

ਡਰਿਲ ਤੋਂ ਛੁਟਣ ਬਾਦ ਕ੍ਰਿਕਟ ਮੈਦਾਨ 'ਚ ਪਹੁੰਚਣ ਤਕ ਅੱਧੇ ਕੁ ਘੰਟੇ ਦਾ ਵਕਫ਼ਾ ਸੀ। ਇਹ ਸਾਰਾ ਵੇਲਾ ਹਫ਼ੜਾ-ਦਫ਼ੜੀ 'ਚ ਬੀਤਿਆ। ਕਾਹਲਮ ਕਾਹਲੀ ਵਿਚ ਉਹ ਹਫ ਵੀ ਗਿਆ। ਉਹ ਵੇਲੇ ਸਿਰ ਪਹੁੰਚਾ ਤਾਂ ਰਾਜਮ ਖੁਸ਼ੀ ਨਾਲ ਨੱਚ ਉਠਿਆ।

ਕੁਝ ਮਿਲਾ ਕੇ, ਸਭ ਕੁਝ ਤਸੱਲੀਬਖ਼ਸ਼ ਢੰਗ ਨਾਲ ਹੋਇਆ। ਇਸ ਵਿਚ ਇਕ ਗੱਲ ਦੁਖ ਦਾ ਕਾਰਣ ਹੋ ਸਕਦੀ ਸੀ। ਉਹ ਇਹ ਕਿ ਡਰਿਲ ਮਾਸਟਰ ਕਿਤੇ ਉਹਦਾ ਖੁਰਾ ਨ ਨੱਪ ਲਏ। ਸੋ, ਜਦੋਂ ਸ਼ਾਮ ਵੇਲੇ ਮੁੰਡੇ ਘਰੋ ਘਰੀ ਗਏ ਤਾਂ ਸਵਾਮੀਨਾਥਨ ਰਾਜਮ ਦੇ ਘਰ ਹੀ ਅਟਕਿਆ ਰਿਹਾ, ਡੂੰਘੀ ਸ਼ਾਮ ਤਕ। ਤੇ ਫੇਰ ਚੋਰਾਂ ਵਾਂਗ ਘਰ ਗਿਆ। ਬੜੀ ਹੋਸ਼ਿਆਰੀ ਨਾਲ ਉਹਨਾਂ ਰੋਸ਼ਨੀਆਂ ਤੋਂ ਦੂਰ ਰਿਹਾ ਜੋ ਦੁਕਾਨਾਂ ਦੇ ਮਥਿਆਂ ਤੋਂ ਗਲੀਆਂ-ਬਜ਼ਾਰ ਵਿਚ ਪੈ ਰਹੀਆਂ ਸਨ।

ਅਗਲੀ ਸਵੇਰ ਉਹਨੇ ਇਕ ਤਰਕੀਬ ਸੋਚੀ ਜਿਸ ਨਾਲ ਪੂਰੇ ਹਫਤੇ ਦੀਆਂ ਸ਼ਾਮਾਂ ਵਿਹਲੀਆਂ ਹੋ ਸਕਣ। ਆਪਣੇ ਮੇਜ਼ ਤੇ ਬੈਠਾ ਸੀ। ਸਾਮ੍ਹਣੇ ਵਿਆਕਰਣ ਦੀ ਪਾਠ ਪੁਸਤਕ ਖੁਲ੍ਹੀ ਪਈ ਸੀ। ਸਵੇਰੇ ਸਾਢੇ ਸੱਤ ਦਾ ਸਮਾਂ ਸੀ। ਸਕੂਲ ਜਾਣ ਲਈ ਅਜੇ ਢਾਈ ਘੰਟੇ ਪਏ ਸਨ।

ਉਹਨੇ ਰਤਾ ਕੁ ਹੁਸ਼ਿਆਰੀ ਨਾਲ ਘਰ ਦੀ ਬਿੜਕ ਲਈ। ਮਾਂ ਨਿੱਕੇ ਦੇ ਕਮਰੇ ਵਿਚ ਸੀ ਕਿਉਂਕਿ ਪੰਘੂੜੇ ਦੀ ਚੀਂ-ਚੀਂ ਲੈਅ ਸੁਣਾਈ ਦੇ ਰਹੀ ਸੀ। ਬੈਠਕ ਵਿਚੋਂ ਪਿਤਾ ਜੀ ਦੀ ਆਵਾਜ਼ ਆ ਰਹੀ ਸੀ। ਉਹ ਆਪਣੇ ਮੁਅੱਕਲਾਂ ਨਾਲ ਰੁੱਝੇ ਹੋਏ ਸਨ। ਸਵਾਮੀਨਾਥਨ ਚੁਪਚਾਪ ਘਰੋਂ ਖਿਸਕ ਗਿਆ।

ਉਹ ਇਕ ਦੁਕਾਨ ਸਾਮ੍ਹਣੇ ਖਲੋਤਾ ਸੀ ਜਿਸ ਉਪਰ ਤਖ਼ਤੀ ਲੱਗੀ ਹੋਈ ਸੀ: ਡਾਕਟਰ ਟੀ.ਕੇਸ਼ਵਨ, ਐਲ.ਐਮ ਐਂਡ ਐਸ. ਸ੍ਰੀ ਕ੍ਰਿਸ਼ਨ ਡਿਸਪੈਂਸਰੀ'। ਡਾਕਟਰ ਇਕ ਲੰਮੇ ਸਾਰੇ ਮੇਜ਼ ਤੇ ਬੈਠਾ ਸੀ, ਉਹਦਾ ਮੂੰਹ ਗਲੀ ਵਲ ਸੀ। ਸਵਾਮੀਨਾਥਨ ਨੇ ਵੇਖਿਆ ਕਿ ਡਾਕਟਰ ਇਕੱਲਾ ਵੀ ਹੈ ਤੇ ਵਿਹਲਾ ਵੀ। ਉਹ ਦੁਕਾਨ 'ਚ ਵੜ ਗਿਆ।

'ਹੈਲੋ, ਸਵਾਮੀਨਾਥਨ , ਕੀ ਗੱਲ ਏ?'

'ਕੁਝ ਨਹੀਂ, ਸਰ। ਮੈਂ ਇੱਕ ਛੋਟੇ ਜਿਹੇ ਕੰਮ ਆਇਆ ਹਾਂ।'

'ਘਰ ਸਭ ਸੁਖ ਏ।

'ਬਿਲਕੁਲ, ਡਾਕਟਰ ਸਾਹਿਬ, ਮੈਨੂੰ ਇਕ ਡਾਕਟਰੀ ਸਰਟੀਫਿਕੇਟ ਚਾਹੀਦੈ, ਫੌਰਨ।'

'ਕਿਉ? ਤੈਨੂੰ ਕੀ ਹੋਇਐ?'

'ਮੈਂ ਤੁਹਾਨੂੰ ਸਚ ਸਚ ਦੱਸਾਂਗਾ, ਡਾਕਟਰ ਸਾਹਿਬ। ਅਗਲੇ ਹਫਤੇ ਮੈਂ ਇਕ ਮੈਚ ਖੇਡਣਾ ਏ ਯੰਗ ਮੈਨਜ਼ ਯੂਨੀਅਨ ਦੇ ਖਿਲਾਫ਼। ਮੈਨੂੰ ਕੁਝ ਅਭਿਆਸ ਤਾਂ ਕਰਨਾ ਹੀ ਚਾਹੀਦਾ ਏ।

ਪਰ, ਹਰ ਸ਼ਾਮ ਤਾਂ ਡਰਿਲ ਦੀ ਕਲਾਸ ਹੁੰਦੀ ਏ। ਸਕਾਉਟਿੰਗ ਜਾਂ ਇਹੋ ਜਿਹਾ ਹੀ ਕੋਈ ਨਾ ਕੋਈ ਗੰਦਾ ਪੀਰੀਅਡ। ਜੇ ਤੁਸੀਂ ਇਕ ਸਰਟੀਫਿਕੇਟ ਦੇ ਦਿਉ ਕਿ ਸਾਢੇ ਚਾਰ ਤੋਂ ਬਾਦ ਮੈਨੂੰ ਛੁੱਟੀ ਦੇ ਦਿੱਤੀ ਜਾਏਗੀ ਤਾਂ ਐਮਸੀਸੀ. ਨੂੰ ਮੈਚ ਜਿੱਤਣ ਵਿਚ ਮਦਦ ਮਿਲ ਸਕਦੀ ਹੈ।'

'ਹਾਂ, ਇਹ ਕੰਮ ਮੈਂ ਕਰ ਸਕਦਾ ਹਾਂ। ਪਰ, ਤੈਨੂੰ ਕਿਸੇ ਕਿਸਮ ਦੀ ਤਕਲੀਫ਼ ਤਾਂ ਨਹੀਂ?'

ਸਵਾਮੀਨਾਥਨ ਨੂੰ ਇਸ ਸਵਾਲ ਦਾ ਜਵਾਬ ਲੱਭਣ ਲਈ ਅੱਧਾ ਕੁ ਸਕਿੰਟ ਲੱਗਾ। 'ਬੇਸ਼ਕ, ਪਿਛਲੇ ਕੁਝ ਦਿਨਾਂ ਤੋਂ ਮੈਨੂੰ ਸਰਸਾਮ ਦੀ ਸ਼ਿਕਾਇਤ ਲਗਦੀ ਹੈ।'

'ਕੀ ਕਿਹਾ ਤੂੰ?' ਡਾਕਟਰ ਨੇ ਚਿੰਤਾਤੁਰ ਹੋ ਕੇ ਕਿਹਾ।

ਡਾਕਟਰ ਤੇ ਏਡਾ ਪ੍ਰਭਾਵ ਵੇਖ ਕੇ ਸਵਾਮੀਨਾਥਨ ਬਹੁਤ ਖ਼ੁਸ਼ ਹੋਇਆ। ਉਹਨੇ ਮੁੜ ਕਿਹਾ, ਕਿ ਮੈਨੂੰ ਬਹੁਤ ਸਖ਼ਤ ਕਿਸਮ ਦਾ ਸਰਸਾਮ ਏ।

'ਮੁੰਡਿਆ, ਤੂੰ ਸਰਸਾਮ ਕਹਿੰਦਾ ਏਂ? ਭਲਾ, ਸਰਸਾਮ ਠੀਕ ਠਾਕ ਹੁੰਦਾ ਕੀ ਏ?'

ਸਵਾਮੀਨਾਥਨ ਨੂੰ ਲੱਗਾ ਕਿ ਇਹ ਮਾਮਲਾ ਜ਼ਿੱਦ ਕਰਨ ਦਾ ਨਹੀਂ। ਉਹ ਤਾਂ ਡਾਕਟਰ ਪਾਸੋਂ ਮਿਹਰਬਾਨੀ ਮੰਗਣ ਆਇਆ ਸੀ। ਉਸਨੇ ਕਿਹਾ, 'ਜੀ ਮੈਨੂੰ ਸਰਸਾਮ ਹੈ। ਮੈਂ ਠੀਕ ਠੀਕ ਦੱਸ ਤਾਂ ਨਹੀਂ ਸਕਦਾ। ਪਰ, ਇਹ ਇਕ ਤਰ੍ਹਾਂ ਦੀ ਢਿਡ ਪੀੜ ਹੀ ਹੈ ਨਾ?

ਡਾਕਟਰ ਹੱਸਣ ਲਗ ਪਿਆ। ਹੱਸਦਿਆਂ ਹੱਸਦਿਆਂ ਉਹਨੂੰ ਏਨੀ ਖੰਘ ਲੱਗੀ ਕਿ ਉਹਦਾ ਸਾਹ ਹੀ ਘੁਟਿਆ ਜਾਣ ਲੱਗਾ ਸੀ। ਫੇਰ ਸਵਾਮੀਨਾਥਨ ਦਾ ਮੁਆਇਨਾ ਕੀਤਾ, ਉਹਦੀਆਂ ਅੱਖਾਂ ਹੇਠ ਵੇਖਿਆ, ਜਬਾਨ ਵੇਖੀ, ਛਾਤੀ ਨੂੰ ਠੂੰਗੇ ਮਾਰੇ ਤੇ ਕਿਹਾ ਕਿ ਤੇਰੀ ਸਿਹਤ ਤਾਂ ਘੋੜੇ ਵਰਗੀ ਹੈ। ਜੇ ਤੂੰ ਡਰਿਲ ਕਰਦਾ ਰਿਹੈਂ ਤਾਂ ਤੇਰਾ ਸਰਸਾਮ ਵੀ ਜਾਂਦਾ ਰਹੇਗਾ। ਸਵਾਮੀਨਾਥਨ ਨੇ ਉਹਨੂੰ ਫੇਰ ਵਿਸਤਾਰ ਨਾਲ ਸਮਝਾਇਆ ਕਿ ਸ਼ਾਮ ਦੀ ਛੁੱਟੀ ਮੇਰੇ ਲਈ ਕਿਉਂ ਜ਼ਰੂਰੀ ਹੈ। ਪਰ, ਡਾਕਟਰ ਨੇ ਕਿਹਾ,'ਇਹ ਸਭ ਠੀਕ ਹੈ। ਪਰ, ਜੇ ਮੈਂ ਤੈਨੂੰ ਇਹੋ ਜਿਹਾ ਸਰਟੀਫਿਕੇਟ ਦੇ ਦਿਆਂ ਤਾਂ ਮੇਰੇ ਉਪਰ ਮੁੱਕਦਮਾ ਚਲ ਸਕਦਾ ਹੈ।'

ਪਰ ਡਾਕਟਰ ਸਾਹਿਬ, ਇਹਦਾ ਪਤਾ ਕਿਹਨੂੰ ਲਗਣੈ? ਕੀ ਤੁਸੀਂ ਚਾਹੁੰਦੇ ਓ ਕਿ ਸਾਡੀ ਐਮਸੀਸੀ. ਮੈਚ ਹਾਰ ਜਾਵੇ।

'ਤੁਸੀਂ ਜਮ ਜਮ ਜਿੱਤੋ। ਚਿੰਤਾ ਨਾ ਕਰ। ਮੈਂ ਤੈਨੂੰ ਸਰਟੀਫਿਕੇਟ ਨਹੀਂ ਦੇ ਸਕਦਾ। ਪਰ, ਮੈਂ ਤੇਰੇ ਹੈਡਮਾਸਟਰ ਨਾਲ ਗੱਲ ਕਰਾਂਗਾ ਤੇ ਉਹਨੂੰ ਬੇਨਤੀ ਕਰਾਂਗਾ ਕਿ ਤੈਨੂੰ ਸਾਢੇ ਚਾਰ ਵਜੇ ਬਾਦ ਛੁੱਟੀ ਦੇ ਦੇਵੇ।'

'ਬਸ ਏਨਾ ਹੀ ਕਾਫ਼ੀ ਏ। ਬੜੀ ਬੜੀ ਮਿਹਰਬਾਨੀ ਤੁਹਾਡੀ, ਡਾਕਟਰ ਸਾਹਬ।'

• • •

ਉਸ ਸ਼ਾਮ ਸਾਢੇ ਚਾਰ ਵਜੇ ਛੁੱਟੀ ਹੋਈ ਤਾਂ ਸਵਾਮੀਨਾਥਨ ਨੇ ਉਸ ਸਕਾਉਟਿੰਗ ਕਲਾਸ ਬਾਰੇ ਸੋਚਿਆ ਤਕ ਨਾ ਜੋ ਸਕੂਲ ਦੇ ਅਹਾਤੇ ਵਿਚ ਲਗ ਰਹੀ ਸੀ। ਸਵਾਮੀਨਾਥਨ ਪਹਿਲਾਂ ਘਰ ਗਿਆ ਤੇ ਫੇਰ ਕ੍ਰਿਕਟ ਮੈਦਾਨ। ਅਗਲੇ ਦਿਨ ਡਰਿਲ ਕਲਾਸ ਸੀ ਤੇ ਉਹਨੇ ਇਸ ਬਾਰੇ ਵੀ ਵਿਚਾਰ ਨਾ ਕੀਤੀ। ਉਹ ਖ਼ਾਸੀ ਪ੍ਰੈਕਟਿਸ ਕਰ ਰਿਹਾ ਸੀ। ਰਾਜਮ ਨੇ ਕਿਹਾ, "ਸਵਾਮੀ, ਤੂੰ

ਕਮਾਲ ਏਂ। ਤੈਨੂੰ ਬੱਸ ਥੋੜ੍ਹੀ ਜਿਹੀ ਪ੍ਰੈਕਟਿਸ ਦੀ ਲੋੜ ਸੀ। ਤੂੰ ਆਪਣੀਆਂ ਸ਼ਾਮ ਦੀਆਂ ਕਲਾਸਾਂ ਬਾਰੇ ਕੀ ਕੀਤੈ?'

'ਇਹ ਰਤਾ ਕੁ ਮੇਰੇ ਦਿਮਾਗ਼ ਦੀ ਕਰਾਮਾਤ ਏ। ਸਾਡੇ ਡਾਕਟਰ ਨੇ ਹੈਡਮਾਸਟਰ ਨੂੰ ਕਿਹਾ ਕਿ ਮੁੰਡਾ ਸਾਢੇ ਚਾਰ ਵਜੇ ਤੋਂ ਬਾਦ ਸਕੂਲ ਵਿਚ ਰਿਹਾ, ਤਾਂ ਮਰ ਜਾਏਗਾ। ਮੈਂ ਉਸ ਤੋਂ ਇਹ ਕੰਮ ਕਰਵਾ ਕੇ ਛਡਿਆ। ਕੀ ਸੋਚਦੈਂ ਤੂੰ ਇਸ ਬਾਰੇ?'

ਮਨੀ ਨੇ ਉਹਦੀ ਵੱਖੀ ਵਿਚ ਹੁੱਝ ਮਾਰੀ ਤੇ ਕੂਕ ਕੇ ਕਿਹਾ, 'ਤੇਰੇ ਜਿਹਾ ਦਿਮਾਗ਼ੀ ਮੁੰਡਾ ਮੈਂ ਹੋਰ ਨਹੀਂ ਵੇਖਿਆ ਕੋਈ।' ਰਾਜਮ ਉਹਦੇ ਨਾਲ ਸਹਿਮਤ ਸੀ। ਫੇਰ ਅਚਾਨਕ ਉਹਨੂੰ ਚਿੰਤਾ ਨੇ ਗ੍ਰੱਸ ਲਿਆ, ਪਤਾ ਨਹੀਂ, ਅਸੀਂ ਮੈਚ ਜਿਤਾਂਗੇ ਵੀ ਕਿ ਨਹੀਂ। ਮੈਂ ਤਾਂ ਮਰ ਜਾਊਂ, ਜੇ ਹਾਰ ਗਏ।'

ਮਨੀ ਨੇ ਕਿਹਾ, 'ਤੇਰੀਆਂ ਹਾਰ ਦੀਆਂ ਗੱਲਾਂ ਸੁਣ ਸੁਣ ਕੇ ਮੈਂ ਤਾਂ ਤੰਗ ਆ ਗਿਐਂ। ਤੇਰਾ ਕੀ ਖਿਆਲ ਏ ਉਹ ਬਾਂਦਰ ਮੂੰਹੇ ਮੁੰਡੇ ਸਾਡਾ ਮੁਕਾਬਲਾ ਕਰ ਸਕਣਗੇ?'

'ਜੇ ਅਸੀਂ ਜਿੱਤ ਗਏ, ਮੈਂ ਅਖ਼ਬਾਰਾਂ 'ਚ ਖ਼ਬਰ ਛਪਵਾ ਦਿਆਂਗਾ।'

'ਉਹ ਫੋਟੋ ਵੀ ਛਾਪਣਗੇ?' ਟੇਟ ਨੇ ਪੁੱਛਿਆ।

'ਬੇਸ਼ਕ!'

## 3

ਸ਼ੁਕਰਵਾਰ ਭੂਗੋਲ ਦੀ ਘੰਟੀ ਸੀ, ਹੈਡਮਾਸਟਰ ਹੱਥ ਵਿਚ ਡੰਡਾ ਫੜੀ ਕਲਾਸ ਵਿਚ ਆਇਆ। ਭੂਗੋਲ ਦਾ ਮਾਸਟਰ, ਸ੍ਰੀ ਰਾਮਾ ਰਾਓ, ਵਡੇਰੀ ਉਮਰ ਦਾ ਨਿਮਾਣਾ ਜਿਹਾ ਬੰਦਾ ਸੀ। ਉਹ ਸਤਿਕਾਰ ਵਜੋਂ ਉਠ ਖਲੋਤਾ। ਹੈਡਮਾਸਟਰ ਨੇ ਆਪਣੇ ਰੁਖੇ ਝੁਰੜੀਆਂ ਵਾਲੇ ਚਿਹਰੇ ਨਾਲ ਸਾਰੀ ਕਲਾਸ ਨੂੰ ਦੇਖਿਆ। ਉਹਦੀਆਂ ਉਲੂ ਵਰਗੀਆਂ ਅੱਖਾਂ ਸਵਾਮੀਨਾਥਨ ਤੇ ਆ ਟਿਕੀਆਂ। ਉਹਨੇ ਕਿਹਾ: 'ਖੜਾ ਹੋ ਜਾ।'

ਸਵਾਮੀਨਾਥਨ ਖੜਾ ਹੋ ਗਿਆ।

ਏਧਰ ਆ।'

ਸਵਾਮੀਨਾਥਨ ਬਿਨਾਂ ਢਿਲ ਕੀਤਿਆਂ 'ਆ' ਗਿਆ।

'ਸਾਰੀ ਕਲਾਸ ਨੂੰ ਆਪਣਾ ਬੇਸ਼ਰਮ ਚਿਹਰਾ ਪੂਰੀ ਤਰ੍ਹਾਂ ਵਿਖਾ।' ਸਵਾਮੀਨਾਥਨ ਨੇ ਹੁਣ ਆਪਣਾ ਚਿਹਰਾ ਲੁਕਾਉਣ ਦੀ ਕੋਸ਼ਿਸ਼ ਕੀਤੀ। ਹੈਡਮਾਸਟਰ ਨੇ ਆਪਣੀ ਬਾਂਹ ਉਲਾਰੀ ਤੇ ਸਵਾਮੀਨਾਥਨ ਦੀ ਧੌਣ ਭੁਆਂ ਕੇ ਉਹਦਾ ਚਿਹਰਾ ਕਲਾਸ ਵਲ ਕਰ ਦਿੱਤਾ ਤੇ ਕਿਹਾ, "ਇਹ ਮਹਾਨ ਆਦਮੀ ਏਨਾ ਰੁਝੇਵੇਂ ਵਾਲਾ ਹੈ ਕਿ ਡਰਿਲ ਤੇ ਸਕਾਊਟਿੰਗ ਵਰਗੀਆਂ ਕਲਾਸਾਂ ਨੂੰ ਬਹੁਤ ਨਗੂਣੀਆਂ ਸਮਝ ਕੇ ਉਹਨਾਂ ਬਾਰੇ ਪਰਵਾਹ ਨਹੀਂ ਕਰਦਾ। ਪਿਛਲੇ ਸੋਮਵਾਰ ਤੋਂ ਲੈ ਕੇ ਇਹਨੇ ਆਪਣੀ ਹਾਜ਼ਰੀ ਨਾਲ ਇਹਨਾਂ ਕਲਾਸਾਂ ਦਾ ਮਾਨ ਨਹੀਂ ਵਧਾਇਆ।' ਉਹਨੇ ਆਪਣੇ ਬੁਲ੍ਹ ਮਰੋੜੇ ਤੇ ਵਿੰਗਾ ਜਿਹਾ ਮੁਸਕਰਾਇਆ। ਕਲਾਸ ਨੇ ਇਸ ਤੋਂ ਸੰਕੇਤ ਲਿਆ ਤੇ ਹਲਕਾ ਜਿਹਾ ਗੁਟਕਣ ਵਿਚ ਹੀ ਆਪਣੀ ਸਲਾਮਤੀ ਸਮਝੀ। ਏਥੋਂ ਤਕ ਕਿ ਭੂਗੋਲ ਮਾਸਟਰ ਦੇ ਚਿਹਰੇ ਤੇ ਵੀ ਨਰਮ ਜਿਹੀ ਮੁਸਕਰਾਹਟ ਪ੍ਰਗਟ ਹੋਈ।

'ਜਨਾਬ, ਤੁਸਾਂ ਆਪਣੀ ਸਫ਼ਾਈ ਵਿਚ ਕੁਝ ਕਹਿਣਾ ਹੈ?' ਹੈਡਮਾਸਟਰ ਨੇ ਪੁੱਛਿਆ।

ਸਵਾਮੀਨਾਥਨ ਦੇ ਮੂੰਹੋਂ ਬੋਲ ਮੁਸ਼ਕਲ ਨਾਲ ਨਿਕਲਿਆ ਉਹਨੇ ਜਵਾਬ ਦਿੱਤਾ, 'ਉਹ ਜੀ ਡਾਕਟਰ—ਕੀ ਤੁਹਾਨੂੰ ਡਾਕਟਰ ਨੇ ਕੁਝ ਨਹੀਂ ਦੱਸਿਆ ਮੇਰੇ ਬਾਰੇ?'

'ਕਿਹੜੇ ਡਾਕਟਰ ਦੀ ਗੱਲ ਕਰ ਰਿਹੈਂ ਤੂੰ?

'ਉਹਨੇ ਕਿਹਾ ਕਿ ਉਹ ਗੱਲ ਕਰੇਗਾ', ਸਵਾਮੀਨਾਥਨ ਨੇ ਮੱਧਮ ਜਿਹਾ ਜਵਾਬ ਦਿੱਤਾ।

'ਜੇ ਤੂੰ ਏਦਾਂ ਬੁਝਾਰਤਾਂ ਬੁਝਾਉਂਦਾ ਰਿਹਾ ਤਾਂ ਮੈਂ ਤੈਨੂੰ ਕਲਾਸ ਵਿਚ ਨੰਗਾ ਕਰਕੇ ਕੁੱਟਾਂਗਾ।'

ਡਾਕਟਰ ਕੇਸਵਨ ਨੇ ਕਿਹਾ ਸੀ...'

ਕੀ ਕਹਿੰਦੈ ਡਾਕਟਰ ਦੇਸਵਨ ਬਾਰੇ?'

'ਉਹਨੇ ਕਿਹਾ ਸੀ ਉਹ ਤੁਹਾਡੇ ਨਾਲ ਗੱਲ ਕਰੇਗਾ ਤੇ ਮੈਨੂੰ ਡਰਿਲ ਤੇ ਹੋਰ ਐਕਸਟਰਾ ਪੀਰੀਅਡਾਂ ਤੋਂ ਛੋਟ ਦਿਵਾ ਦਏਗਾ। ਉਹਨੂੰ ਕਿਹਾ ਸੀ ਕਿ ਜੇ ਮੈਂ ਕੁਝ ਦਿਨ ਡਰਿਲ ਕਰਦਾ ਰਿਹਾ ਤਾਂ ਮਰ ਜਾਵਾਂਗਾ।

'ਦੱਸ ਖਾ ਤੈਨੂੰ ਭਲਾ ਤਕਲੀਫ਼ ਕੀ ਏ?'

'ਉਹਦਾ ਖਿਆਲ ਸੀ ਮੈਨੂੰ ਇਕ ਤਰ੍ਹਾਂ ਦੀ-ਸਰਸਾਮ ਏ, ਤੁਹਾਨੂੰ ਪਤੈ।' ਡਾਕਟਰ ਨੂੰ ਮਿਲਣ ਬਾਦ ਉਹਨੇ ਪੱਕਾ ਫੈਸਲਾ ਕਰ ਲਿਆ ਸੀ ਕਿ ਇਹ ਸ਼ਬਦ ਨਹੀਂ ਵਰਤਣਾ, ਪਰ ਏਸ ਨਾਜ਼ਕ ਮੌਕੇ ਤੇ ਉਹ ਵੱਡੀ ਗ਼ਲਤੀ ਕਰ ਗਿਆ ਤੇ ਆਦਤ ਵਸ ਇਹ ਸ਼ਬਦ ਬੋਲ ਗਿਆ।

ਹੈਡਮਾਸਟਰ ਨੇ ਅਧਿਆਪਕ ਵਲ ਵੇਖਿਆ ਤੇ ਆਪਣੇ ਭਰਵੱਟੇ ਉਤਾਂਹ ਚੁੱਕੇ। ਕੁਝ ਦੇਰ ਉਹ ਉਡੀਕਦਾ ਰਿਹਾ ਤੇ ਫੇਰ ਬੋਲਿਆ, 'ਮੈਂ ਉਡੀਕ ਰਿਹਾ ਹਾਂ ਕਿ ਤੁਸੀਂ ਆਪਣੇ ਮੁਖ ਤੋਂ ਸਚਾਈ ਤੇ ਸਿਆਣਪ ਦੇ ਹੋਰ ਕਿਹੜੇ ਸ਼ਬਦ ਉਚਾਰੋਗੇ।'

ਜਨਾਬ, ਮੇਰਾ ਖਿਆਲ ਸੀ ਉਹਨੇ ਤੁਹਾਡੇ ਨਾਲ ਗੱਲ ਕੀਤੀ ਹੋਵੇਗੀ। ਉਹਨੇ ਕਿਹਾ ਸੀ ਉਹ ਗੱਲ ਕਰੇਗਾ......'

ਗਲੀ ਦਾ ਕੋਈ ਡੱਬੂ ਚਲਾ ਆਵੇ ਤੇ ਮੈਨੂੰ ਦੱਸੇ ਕਿ ਮੇਰੇ ਸਕੂਲ ਵਿਚ ਮੇਰੇ ਮੁੰਡਿਆਂ ਨੂੰ ਕੀ ਕਰਨਾ ਚਾਹੀਦਾ ਹੈ, ਉਹਦੀ ਪਰਵਾਹ ਨਹੀਂ ਮੈਨੂੰ। ਇਹ ਚੰਗਾ ਹੀ ਹੋਇਆ ਕਿ ਉਹ ਵੱਡਾ ਸਰਜਨ ਏਥੇ ਨਹੀਂ ਆਇਆ। ਜੇ ਆਉਂਦਾ ਤਾਂ ਮੈਂ ਚਪੜਾਸੀ ਨੂੰ ਕਹਿ ਕੇ ਉਹਦਾ ਸਿਰ ਮੇਜ਼ ਤੇ ਰਗੜਵਾ ਦੇਣਾ ਸੀ।'

ਸਵਾਮੀਨਾਥਨ ਨੂੰ ਪ੍ਰਤੱਖ ਹੋ ਗਿਆ ਕਿ ਡਾਕਟਰ ਨੇ ਉਹਨੂੰ ਧੋਖਾ ਦਿੱਤਾ ਹੈ। ਡਾਕਟਰ ਨੇ ਜਦੋਂ ਇਹ ਕਿਹਾ ਸੀ ਕਿ ਮੈਂ ਹੈਡਮਾਸਟਰ ਨੂੰ ਮਿਲਾਂਗਾ, ਉਦੋਂ ਉਹਦੇ ਚਿਹਰੇ ਤੇ ਮਿੱਠੀ ਜਿਹੀ ਮੁਸਕਾਨ ਸੀ। ਇਸ ਮਿੱਠੀ ਮੁਸਕਾਨ ਦੇ ਉਹਲੇ ਡਾ. ਕੇਸਵਨ ਕਿੰਨਾ ਗਹਿਰੇ ਰੰਗ ਵਾਲਾ ਦੁਸ਼ਟ ਸੀ, ਇਸਨੂੰ ਮਹਿਸੂਸ ਕਰਕੇ ਉਹ ਕੰਬ ਗਿਆ। ਓਸ ਦੁਸ਼ਟ ਨੂੰ ਮੈਂ ਸਬਕ ਸਿਖਾਵਾਂਗਾ। ਉਹਦੇ ਮੇਜ਼ ਦੀ ਦਰਾਜ਼ ਵਿਚ ਮੈਂ ਸੱਪ ਰਖ ਦੇਣਾ ਹੈ। ਮੈਂ (ਸਵਾਮੀਨਾਥਨ) ਭਾਵੇਂ ਬੁਖਾਰ ਨਾਲ ਮਰ ਜਾਵਾਂ ਉਹਨੂੰ ਆਪਣੀ ਨਬਜ਼ ਨਹੀਂ ਵੇਖਣ ਦੇਣੀ। ਉਹ ਬਦਲਾ ਲੈਣ ਦੀਆਂ ਹੋਰ ਵੀ ਤਜਵੀਜ਼ਾਂ ਸੋਚ ਰਿਹਾ ਸੀ ਜਦੋਂ ਉਹਦੇ ਪੁੱਠੇ ਹੱਥ ਤੇ ਡੰਡੇ ਦੀ ਚੋਭ ਹੋਈ। ਹੈਡਮਾਸਟਰ ਡੰਡਾ ਸੂਤ ਕੇ ਕੜਕਿਆ, 'ਹੱਥ ਕਰੋ। ਗੈਰਹਾਜ਼ਰੀ ਦੇ ਹਰ ਦਿਨ ਲਈ ਪੰਜ ਡੰਡੇ ਤੇ ਅਗਲੀ ਸਾਰੀ ਘੰਟੀ ਬੈਂਚ ਤੇ। ਮਨੀਟਰ, ਤੂੰ ਇਸ ਗੱਲ ਦਾ ਧਿਆਨ ਰੱਖੀਂ, ਤੇ ਡਬਲੀਊ.ਐਸ. ਸਵਾਮੀਨਾਥਨ,

ਤੂੰ ਇਕ ਗੱਲ ਯਾਦ ਰੱਖੀਂ, ਜੇ ਅਗਾਂਹ ਤੂੰ ਇਕ ਵੀ ਕਲਾਸ ਤੋਂ ਗ਼ੈਰਹਾਜ਼ਰ ਰਹਿਓਂ ਤਾਂ ਸਕੂਲ ਦੇ ਹਾਲ ਵਿਚ ਨੰਗਾ ਕਰਕੇ ਚਪੜਾਸੀ ਤੋਂ ਬੈਂਤ ਲਗਵਾਵਾਂਗਾ। ਤੂੰ ਮੈਨੂੰ ਆਪਣੇ ਪੁਲਿਸ ਸੁਪਰਡੈਂਟ, ਉਹਦੇ ਪੁੱਤਰਾਂ-ਪੋਤਰਿਆਂ ਜਾਂ ਦਾਦੇ-ਪੜਦਾਦਿਆਂ ਦਾ ਡਰਾਵਾ ਨਹੀਂ ਦੇ ਸਕਦਾ। ਤੂੰ ਭਾਵੇਂ ਬਾਦਸ਼ਾਹ ਬਹਾਦਰ ਨੂੰ ਸ਼ਿਕਾਇਤ ਕਰ ਦੇ, ਮੈਨੂੰ ਨਹੀਂ ਪਰਵਾਹ।' ਉਹਨੇ ਸਵਾਮੀਨਾਥਨ ਦੀ ਧੌਣ ਛਡ ਦਿੱਤੀ ਤੇ ਡੰਡਾ ਉਲਾਰ ਲਿਆ।

ਇਹ ਸੱਪ ਜਿਹੇ ਡੰਡੇ ਵਿਚ ਜਾਨ ਸ਼ੂਕਣ ਲਗ ਪਈ ਸੀ। ਇਕ ਹੋਰ ਸਕਿੰਟ ਬਾਦ ਇਸ ਡੰਡੇ ਨੇ ਸਵਾਮੀਨਾਥਨ ਦੀ ਤਲੀ ਤੇ ਵਰ੍ਹ ਪੈਂਦਾ ਸੀ। ਉਹਦੇ ਅੰਦਰੋਂ ਜਜ਼ਬਾਤ ਦਾ ਇਕ ਹੜ੍ਹ ਉਠਿੱਆ ਜਿਸ ਨੇ ਉਹਨੂੰ ਪੈਰੋਂ ਉਖਾੜ ਦਿੱਤਾ। ਉਹਨੂੰ ਪਤਾ ਵੀ ਨਾ ਲੱਗਾ ਕਿ ਮੈਂ ਕਰ ਕੀ ਰਿਹਾ ਹਾਂ। ਉਹਦੀ ਬਾਂਹ ਗੋਲੀ ਵਾਂਗ ਚੱਲੀ। ਡੰਡਾ ਉਹਨੇ ਹੈਡਮਾਸਟਰ ਦੇ ਹੱਥੋਂ ਖੋਹ ਲਿਆ ਤੇ ਖਿੜਕੀ 'ਚੋਂ ਬਾਹਰ ਸੁੱਟ ਦਿੱਤਾ। ਫੇਰ ਉਹ ਸ਼ੂਟ ਵੱਟ ਕੇ ਆਪਣੀ ਡੈਸਕ ਤਕ ਪਹੁੰਚਾ ਤੇ ਕਮਰੇ ਵਿਚੋਂ ਇਹ ਜਾ, ਉਹ ਜਾ ਹੋ ਗਿਆ। ਉਹ ਹਾਲ ਥਾਣੀ ਲੰਘਿਆ, ਵਰਾਂਡਾ ਭੱਜ ਕੇ ਪਾਰ ਕੀਤਾ, ਸਕੂਲ ਦੇ ਗੇਟ ਉਪਰ ਚੜ੍ਹ ਗਿਆ, ਕਿਉਂਕਿ ਇਹਦੀ ਚਿਟਕਣੀ ਤਕ ਉਹਦਾ ਹੱਥ ਨਹੀਂ ਸੀ ਪਹੁੰਚਦਾ। ਉਪਰੋਂ ਦੀ ਛਾਲ ਮਾਰ ਕੇ ਉਹ ਮਾਰਕਿਟ ਰੋਡ ਦੇ ਆਖਰੀ ਸਿਰੇ ਤਕ ਪਹੁੰਚ ਗਿਆ।

ਆਪਣੇ ਵਿਚਾਰਾਂ ਨੂੰ ਸਮੇਟਣ ਲਈ ਉਹ ਸੜਕ ਕੰਢੇ ਇਕ ਰੁੱਖ ਹੇਠ ਬੈਠ ਗਿਆ। ਉਹ ਸਕੂਲ ਛਡ ਚੁੱਕਾ ਸੀ। ਜਦੋਂ ਤਕ ਸਕੂਲ ਵਿਚ ਉਹ ਜ਼ਾਲਮ ਹੈਡਮਾਸਟਰ ਸੀ ਉਹਨੇ ਓਥੇ ਕਦੀ ਵੀ ਵਾਪਸ ਨਾ ਜਾਣ ਦਾ ਫੈਸਲਾ ਕਰ ਲਿਆ। ਜੇ ਪਿਤਾ ਜੀ ਨੂੰ ਅੱਜ ਵਾਲੀ ਗੱਲ ਪਤਾ ਲਗ ਗਈ ਤਾਂ ਰੱਬ ਜਾਣੇ ਉਹ ਕੀ ਕਰਨਗੇ। ਉਹ ਮੈਨੂੰ ਮਜਬੂਰ ਕਰਨਗੇ ਕਿ ਮੈਂ ਓਥੇ ਹੀ ਚਲਿਆ ਜਾਵਾਂ ਜੋ ਅਸੰਭਵ ਹੈ......ਮੈਂ ਇਸੇ ਤਰ੍ਹਾਂ ਦੋ ਸਕੂਲਾਂ ਵਿਚੋਂ ਨਿਕਲ ਚੁੱਕਾ ਹਾਂ। ਮਾਲਗੁੜੀ ਵਿਚ ਹੋਰ ਕੋਈ ਸਕੂਲ ਨਹੀਂ ਸੀ। ਪਿਤਾ ਜੀ ਮੈਨੂੰ ਤ੍ਰਿਚਨਾਪਲੀ ਜਾਂ ਮਦਰਾਸ ਭੇਜਣ ਤੇ ਮਜ਼ਬੂਰ ਹੋਣਗੇ। ਪਰ, ਸ਼ਾਇਦ ਬੋਰਡ ਹਾਈ ਸਕੂਲ ਦਾ ਹੈਡਮਾਸਟਰ ਸਭਨਾਂ ਸਕੂਲਾਂ ਨੂੰ ਲਿਖ ਦਏਗਾ ਤੇ ਸਵਾਮੀਨਾਥਨ ਬਾਰੇ ਸਭ ਕੁਝ ਦੱਸ ਦਏਗਾ। ਮੈਨੂੰ ਕਿਸੇ ਵੀ ਸਕੂਲ ਵਿਚ ਦਾਖ਼ਲਾ ਨਹੀਂ ਮਿਲੇਗਾ। ਸੋ ਮੈਨੂੰ ਹੱਥੀਂ ਕੰਮ ਕਰਕੇ ਰੋਟੀ ਕਮਾਉਣੀ ਪਏਗੀ। ਮੈਨੂੰ ਕੁਝ ਰੁਪਏ ਮਿਲਣਗੇ ਅਤੇ ਮੈਂ ਹੋਟਲਾਂ ਵਿਚ ਜਾ ਸਕਾਂਗਾ। ਜਿੰਨੀ ਵਾਰ ਵੀ ਚਾਹਾਂ ਕਾਫ਼ੀ ਤੇ ਖਾਣ-ਪੀਣ ਦੀਆਂ ਚੀਜ਼ਾਂ ਖਰੀਦ ਸਕਾਂਗਾ। ਬੰਬਈ ਅਨੰਦ ਭਵਨ ਕਿੰਨੀਆਂ ਕਮਾਲ ਦੀਆਂ ਮਠਿਆਈਆਂ ਬਣਦੀਆਂ ਨੇ। ਸਿੱਧੀਆਂ ਸੁਰਗੋਂ ਆਉਂਦੀਆਂ ਨੇ ਜਿਵੇਂ। ਦੁਕਾਨ ਦੇ ਖੱਬੇ ਪਾਸੇ ਸਭ ਤੋਂ ਉਤਾਂਹ ਹਰੇ ਰੰਗ ਦੀਆਂ ਟੁਕੜੀਆਂ ਨੇ , ਵਿਚ ਬਾਦਾਮ ਟੁੰਗੇ ਹੋਏ ਨੇ। ਉਹਨਾਂ ਨੂੰ ਖਾਣ ਦੀ ਰੀਝ ਕਈ ਵਾਰ ਹੋਈ ਹੈ, ਪਰ ਹੋਟਲ ਵਾਲੇ ਤੋਂ ਪੁੱਛਣ ਦੀ ਹਿੰਮਤ ਨਹੀਂ ਪੈਂਦੀ। ਜਾਪਦਾ ਏ ਉਹ ਬਹੁਤ ਮਹਿੰਗੀਆਂ ਨੇ।.......ਪਿਤਾ ਜੀ ਨੇ ਘਰ ਤਾਂ ਰਹਿਣ ਹੀ ਨਹੀਂ ਦੇਣਾ। ਜੇ ਮੈਂ ਸਕੂਲ ਨਾ ਗਿਆ ਤਾਂ ਉਹ ਮੈਨੂੰ ਕੁਟ ਵੀ ਸਕਦੇ ਨੇ। ਅਜ ਤਾਂ ਘਰ ਨੀਂ ਜਾਣਾ, ਕਦੇ ਵੀ ਨਹੀਂ ਜਾਣਾ। ਕਿਤੇ ਵੀ ਚਲਿਆ ਜਾਵਾਂਗਾ। ਜੇ ਮੈਂ ਮਾਰਕਿਟ ਰੋਡ ਤੇ ਤੁਰਿਆ ਜਾਵਾਂ ਤਾਂ ਕਿੱਥੇ ਪਹੁੰਚਾਂਗਾ? ਸ਼ਾਇਦ ਮਦਰਾਸ।' ਜੇ ਹੋਰ ਵੀ ਅਗਾਂਹ ਤੁਰਿਆ ਜਾਵਾਂ ਤਾਂ ਕੀ ਬੰਬਈ, ਇੰਗਲੈਂਡ ਪਹੁੰਚ ਸਕਾਂਗਾ? ਉਹਨੀਂ ਥਾਈਂ ਕਿਤੇ ਵੀ ਕੰਮ ਕਰਾਂਗਾ, ਪੈਸੇ ਕਮਾਵਾਂਗਾ, ਜੋ ਚਾਹੇ ਕਰਾਂਗਾ। ਕੈਸਾ ਰਹੇ ਜੇ ਮੈਂ ਰੇਲਗੱਡੀ ਰਾਹੀਂ ਜਾਵਾਂ......ਪਰ, ਪੈਸੇ ਕਿਥੋਂ ਆਉਣਗੇ? ਇਹਦੇ ਬਾਰੇ ਬਹੁਤ ਬਿਪਤਾ ਪਏਗੀ। ਸਟੇਸ਼ਨ ਮਾਸਟਰ ਤਾਂ ਬੜਾ ਪਿਆਰਾ ਬੰਦਾ ਏ ਤੇ ਮੈਨੂੰ ਜਾਣਦਾ

ਵੀ ਹੈ।

ਸਕੂਲ ਦੀ ਘੰਟੀ ਵਜੀ, ਸਵਾਮੀਨਾਥਨ ਉਠ ਖਲੋਤਾ ਤਾਂ ਜੁ ਏਥੋਂ ਜਲਦੀ ਦੂਰ ਹਟਿਆ ਜਾਵੇ। ਮੁੰਡੇ ਬਾਹਰ ਆ ਜਾਣਗੇ, ਆਲੇ-ਦੁਆਲੇ ਘੇਰਾ ਘਤ ਲੈਣਗੇ ਤੇ ਇਉਂ ਤੱਕਣਗੇ ਜਿਵੇਂ ਕੋਈ ਤਮਾਸ਼ਾ ਹੋਵਾਂ।

ਕਾਹਲੀ ਕਾਹਲੀ ਉਹ ਮਾਰਕਿਟ ਰੋਡ ਤੇ ਤੁਰਿਆ ਗਿਆ। ਫੇਰ ਸੱਜੇ ਹੱਥ ਮੁੜਿਆ, ਸੋਮਿਥ ਗਲੀ ਦੇ ਨਾਲੋ ਨਾਲ। ਫੇਰ ਇਕ ਨੇੜੇ ਦਾ, ਵਿੰਗਵਲੇਵੇਂਦਾਰ ਰਾਹ ਫੜ ਕੇ ਪੁਰਾਣੇ ਸਕੂਲ, ਅਲਬਰਟ ਮਿਸ਼ਨ ਪਹੁੰਚਿਆ। ਗਹਿਰੀ ਪੀਲੀ ਬਿਲਡਿੰਗ, ਉਪਰ ਵਾਲੀ ਮੰਜ਼ਲ, ਵੇਖ ਕੇ ਉਹਦਾ ਮਨ ਪੁਰਾਣੇ ਸਮੇਂ ਦੇ ਉਦਰੇਵੇਂ ਨਾਲ ਭਰ ਗਿਆ। ਕਾਸ਼ ਇਹ ਸਕੂਲ ਕਦੇ ਨਾ ਛੱਡਿਆ ਹੁੰਦਾ। ਹੁਣ ਏਥੋਂ ਦੀ ਹਰ ਚੀਜ਼ ਕਿੰਨੀ ਸ਼ਾਨਦਾਰ ਨਜ਼ਰ ਆਉਂਦੀ ਹੈ! ਹੈਡਮਾਸਟਰ, ਆਪਣੀ ਚੀਰੇ ਵਾਲੀ ਪੱਗ ਪਾ ਕੇ ਕਿੰਨਾ ਜਚਦਾ ਹੈ। ਬੋਰਡ ਵਾਲੇ ਮੈਲੇ-ਗੰਦੇ, ਹੈਡਮਾਸਟਰ ਤੋਂ ਕਿੰਨਾ ਵੱਖਰਾ, ਵੈਦਯਾਗਾਮ, ਇਬਨੇਜ਼ਾਰ ਆਹੋ ਇਬਨੇਜ਼ਾਰ ਵੀ। ਡੀ.ਪੀ. ਪਿਲੈ, ਉਹਦੀਆਂ ਇਤਿਹਾਸ ਦੀਆਂ ਕਲਾਸਾਂ ਕਿੰਨੀਆਂ ਨਿੱਘੀਆਂ ਹੁੰਦੀਆਂ ਨੇ ਘਰ ਵਰਗੀਆਂ। ਉਹਨੂੰ ਸੋਮੂ ਤੇ ਮੂੰਗਫਲੀ ਦੀ ਯਾਦ ਆਈ ਤਾਂ ਉਹਦਾ ਰੋਣ ਨਿਕਲ ਗਿਆ। ਅਲਬਰਟ ਮਿਸ਼ਨ ਸਕੂਲ ਦੀਆਂ ਰੋਬ੍ਹੀਲੀਆਂ ਦੀਵਾਰਾਂ ਦੇ ਅੰਦਰਵਾਰ ਉਹਦੇ ਸਾਰੇ ਹੀ ਯਾਰ ਰਾਜਮ, ਸੋਮੂ, ਮਨੀ ਤੇ ਮੂੰਗਫਲੀ ਕਿੰਨੇ ਖੁਸ਼, ਕਿੰਨੇ ਸ਼ਾਨਦਾਰ, ਕਿੰਨੀ ਇੱਜ਼ਤ ਵਾਲੇ ਸਨ। ਉਹ ਇਕੱਲਾ ਹੀ ਨਿਕਲ ਆਇਆ, ਅੱਡ ਹੋ ਗਿਆ ਜਿਵੇਂ ਕੋੜ੍ਹੀ ਹੋਵਾਂ। ਅਛੂਤ ਹੋ ਗਿਆ ਮੈਂ, ਅਛੂਤ। ਅਚਾਨਕ ਉਹ ਆਤਮ-ਗਲਾਨੀ ਨਾਲ ਭਰ ਗਿਆ। ਆਪਣੇ ਪੁਰਾਣੇ ਸਕੂਲ ਵਿਚ ਮੁੜ ਆ ਜਾਣ ਲਈ ਭਾਵੇਂ ਕੁਝ ਵੀ ਦੇਣਾ ਪਵੇ, ਦੇ ਦਿਆਂਗਾ। ਪਰ, ਉਹ ਮੈਨੂੰ ਮੁੜ ਲੈ ਲੈਣਗੇ? ਮਾਲਗੁੜੀ ਵਿਚ ਹੋਰ ਤਾਂ ਕੋਈ ਸਕੂਲ ਹੈ ਨਹੀਂ ਜਿੱਥੇ ਚਲਾ ਜਾਵਾਂ। ਮੈਨੂੰ ਮਦਰਾਸ ਵਿਚ ਜਾ ਕੇ ਕੰਮ ਕਰਨਾ ਚਾਹੀਦਾ ਹੈ। ਪਰ, ਜਾਣ ਤੋਂ ਪਹਿਲਾਂ ਮੈਂ ਰਾਜਮ ਤੇ ਮਨੀ ਨੂੰ ਮਿਲ ਲਵਾਂ।

ਉਹ ਸਕੂਲ ਦੇ ਗੇਟ ਦੇ ਬਾਹਰ ਖਲੋਤਾ ਰਿਹਾ। ਅੰਦਰ ਜਾਣ ਨੂੰ ਉਹਦੀ ਹਿੰਮਤ ਨਾ ਪਈ। ਉਹ ਸਕੂਲ ਦਾ ਦੁਸ਼ਮਣ ਸੀ। ਜੇ ਚਪੜਾਸੀ ਸਿੰਗਾਰਾਮ ਮੈਨੂੰ ਵੇਖ ਲਵੇ ਤੇ ਮੇਰੇ ਤੇ ਹੱਲਾ ਬੋਲ ਦੇਵੇ, ਮੈਨੂੰ ਬਾਹਰ ਕਢ ਦਏ। ਡਰਦਾ ਡਰਦਾ ਉਹ ਸਕੂਲ ਦੇ ਕੰਕਰੀਟ ਦੀ ਬਣੀ ਵੱਡੀ ਸਾਰੀ ਗੇਟ ਦੀ ਥੰਮ੍ਹੀ ਤਕ ਪਹੁੰਚਾ। ਏਥੇ ਉਹਲਾ ਜਿਹਾ ਸੀ, ਸਕੂਲ ਨੂੰ ਸਿੱਧਮ-ਸਿਧਾ ਨਹੀਂ ਵੇਖਿਆ ਜਾ ਸਕਦਾ ਸੀ। ਰਾਜਮ ਤੇ ਮਨੀ ਨੂੰ ਤਾਂ ਮਿਲਣਾ ਹੀ ਸੀ। ਪਰ ਕਿਵੇਂ? ਉਹ ਕੁਝ ਚਿਰ ਅਹਿਲ ਖਲੋਤਾ ਰਿਹਾ ਤੇ ਤਰਕੀਬ ਸੋਚਦਾ ਰਿਹਾ।

ਚੱਕਰ ਲਾ ਕੇ ਉਹ ਸਕੂਲ ਦੇ ਪਿਛਲੇ ਪਾਸੇ ਗਿਆ। ਬਿਲਡਿੰਗ ਦਾ ਇਹ ਐਸਾ ਹਿੱਸਾ ਸੀ ਜਿੱਥੇ ਬਹੁਤੀ ਆਵਾਜਾਈ ਨਹੀਂ ਸੀ। ਇਸ ਪਾਸੇ ਸਕੂਲ ਨਾਲ ਲਗਦੇ ਅਣਵਾਹੇ ਖੇਤ ਸਨ ਜੋ ਦੂਰ ਤਕ ਰੇਲ ਦੀ ਪਟੜੀ ਤਕ ਵਿੱਛੇ ਹੋਏ ਸਨ। ਛੇ ਜਾਂ ਸੱਤ ਸਾਲ ਸਵਾਮੀਨਾਥਨ ਏਸ ਸਕੂਲ ਵਿਚ ਰਿਹਾ ਸੀ। ਖ਼ੁਦ ਉਹਨੇ ਇਹ ਥਾਂ ਇਕ ਵਾਰ ਵੀ ਨਹੀਂ ਸੀ ਵੇਖੀ। ਏਥੇ ਸਕੂਲ ਦੀ ਚਾਰਦੀਵਾਰੀ ਅੱਧੀ ਕੁ ਕਾਈ ਨਾਲ ਕੱਜੀ ਹੋਈ ਸੀ। ਸਕੂੰਲ ਦੇ ਪਿਛਵਾੜੇ ਦਾ ਇਹ ਦ੍ਰਿਸ਼ ਮਨ ਮੋਹਦਾ ਸੀ। ਏਧਰੋਂ ਸਕੂਲ ਦਾ ਉਤਲਾ ਪਾਸਾ ਅੱਧਾ ਕੁ ਹੀ ਵਿਖਾਈ ਦੇਂਦਾ ਸੀ ਤੇ ਉਹ ਵੀ ਵਿਚਿਤਰ ਜਿਹਾ ਲਗਦਾ ਸੀ। ਉਦਾਹਰਣ ਵਜੋਂ, ਉਹ ਫੌਰਨ ਨਹੀਂ ਦੱਸ ਸਕਦਾ ਸੀ ਕਿ ਉਹਦੀ ਪੁਰਾਣੀ ਦੂਜੀ-ਏ ਕਲਾਸ ਕਿੱਥੇ ਕੁ ਹੁੰਦੀ ਸੀ। ਇਕ ਪੱਥਰ ਰੋੜ੍ਹ

ਕੇ ਉਹਨੇ ਕੰਧ ਦੇ ਮੁੱਢ ਲਾਗੇ ਕੀਤਾ ਤੇ ਉਸ ਉਪਰ ਖਲੋ ਗਿਆ। ਏਥੋਂ ਉਹ ਮਸਾਂ ਸਕੂਲ ਦੇ ਅਹਾਤੇ ਨੂੰ ਵੇਖ ਸਕਿਆ। ਸਮਾਂ ਬਾਰਾਂ ਦੇ ਲਾਗੇ-ਚਾਗੇ ਸੀ। ਇਸ ਸਮੇਂ ਸਕੂਲ ਵਿਚ ਰੁਝੇਵਾਂ ਬਹੁਤ ਹੁੰਦਾ ਹੈ। ਅਹਾਤੇ ਵਿਚ ਇਕ ਵੀ ਜਣਾ ਨਹੀਂ ਸੀ। ਉਹ ਉਡੀਕਦਾ ਰਿਹਾ। ਉਡੀਕ ਥਕਾ ਦੇਣ ਵਾਲੀ ਸੀ। ਕੁਝ ਚਿਰ ਬਾਦ, ਪਹਿਲੇ ਦਰਜੇ ਦਾ ਇਕ ਨਿਕੜਾ ਅਹਾਤੇ ਵਿਚ ਵਿਖਾਈ ਦਿੱਤਾ। ਉਹ ਨੱਕ ਸੁਣਕਣ ਬਾਹਰ ਨਿਕਲਿਆ ਸੀ। ਦਰਜਾ ਪਹਿਲਾ ਦੀਆਂ ਤਿੰਨ ਸੈਕਸ਼ਨਾਂ ਇਕ ਅਜੇਹੇ ਹਿੱਸੇ ਵਿਚ ਸਨ ਜੋ ਸਵਾਮੀਨਾਥਨ ਤੋਂ ਦਰਜਨ ਕੁ ਗਜ਼ ਦੀ ਦੂਰੀ ਤੋਂ ਵੀ ਘੱਟ ਸੀ।

ਸਵਾਮੀਨਾਥਨ ਨੇ ਹਲਕੀ ਜਿਹੀ ਸੀਟੀ ਮਾਰੀ, ਉਸ ਨਿਕੜੇ ਨੇ ਸੁਣੀ ਨਾ। ਸਵਾਮੀਨਾਥਨ ਨੇ ਫੇਰ ਸੀਟੀ ਮਾਰੀ, ਨਿਕੜੇ ਨੇ ਸਿਰ ਓਪਰ ਫੇਰਿਆ ਤੇ ਤ੍ਰਭਕ ਗਿਆ ਜਿਵੇਂ ਉਹਨੇ ਕੋਈ ਭੂਤ ਵੇਖਿਆ ਹੋਵੇ। ਸਵਾਮੀਨਾਥਨ ਨੇ ਇਸ਼ਾਰੇ ਨਾਲ ਉਹਨੂੰ ਆਪਣੇ ਪਾਸ ਬੁਲਾਇਆ। ਨਿਕੜੇ ਨੇ ਸਕਿੰਟ ਭਰ ਸਮਾਂ ਇਹ ਫੈਸਲਾ ਕਰਨ ਲਈ ਲਾਇਆ ਕਿ ਇਸ ਭੂਤ ਦੀ ਆਗਿਆ ਮੰਨਣੀਂ ਹੈ ਜਾਂ ਦੌੜ ਕੇ ਵਾਪਸ ਆਪਣੀ ਕਲਾਸ ਵਿਚ ਚਲੇ ਜਾਣਾ ਹੈ। ਸਵਾਮੀਨਾਥਨ ਨੇ ਉਹਨੂੰ ਫੇਰ ਬੁਲਾਇਆ। ਉਹ ਬਹੁਤ ਹੀ ਨਿਕੜਾ ਸੀ, ਉਸ ਨਾਲ ਖਿਚਿਆ ਜਲਾ ਆਇਆ ਮਾਨੋ ਸੁੱਤਾ ਸੁੱਤਾ ਚਲ ਰਿਹਾ ਹੋਵੇ। ਉਹ ਅੱਖਾਂ ਪਾੜ ਪਾੜ ਕੇ ਵੇਖ ਰਿਹਾ ਸੀ।

ਸਵਾਮੀਨਾਥਨ ਨੇ ਪੁੱਛਿਆ, ਬਦਾਮੀ ਪਿਪਲਾਮਿੰਟ ਲੈਣੀ ਊ?

ਨਿਕੜੇ ਨੂੰ ਆਪਦੇ ਕੰਨਾਂ ਤੇ ਯਕੀਨ ਨਾ ਹੋਇਆ। ਏਥੇ ਇਕ ਭਾਈ ਉਹਨੂੰ ਬਦਾਮ ਵਾਲੀ ਪਿਪਲਾਮਿੰਟ ਦੇ ਰਿਹਾ ਸੀ। ਇਹ ਗੱਲ ਸੱਚ ਨਹੀਂ ਹੋ ਸਕਦੀ। ਸ਼ਾਇਦ ਇਸ ਵਿਚ ਕੋਈ ਧੋਖਾ ਸੀ। ਸਵਾਮੀਨਾਥਨ ਨੇ ਆਪਣੀ ਗੱਲ ਦੋਹਰਾਈ। ਨਿਕੜੇ ਨੇ ਸੰਗਦੇ ਸੰਗਦੇ ਕਿਹਾ, 'ਹਾਂ ਲੈਣੀ ਹੈ ਪਿਪਲਾਮਿੰਟ।'

ਅੱਛਾ, ਤੈਨੂੰ ਹੁਣੇ ਹੀ ਨਹੀਂ ਮਿਲ ਸਕਦੀ। ਇਹਦੇ ਲਈ ਕੰਮ ਕਰਨਾ ਪਏਗਾ। ਤੂੰ ਦੂਜੀ-ਏ ਕਲਾਸ ਵਿਚ ਜਾਹ ਤੇ ਰਾਜਮ ਨੂੰ ਦੱਸ ਕਿ ਕੋਈ ਉਹਦੇ ਘਰੋਂ ਆਇਆ ਹੈ। ਜ਼ਰੂਰੀ ਕੰਮ ਹੈ। ਉਹਨੂੰ ਏਥੇ ਲੈ ਆ। ਫੇਰ ਤੂੰ ਪਿਪਲਾਮਿੰਟ ਲਈ ਹੱਥ ਕਰੀਂ। ਮੈਂ ਭਾਵੇਂ ਤੈਨੂੰ ਦੋ ਦੇ ਦੇਵਾਂ।' ਨਿਕੜਾ ਚੁਪਚਾਪ ਖਲੋਤਾ ਰਿਹਾ। ਉਹ ਸਵਾਲ ਦੇ ਹਰ ਵੇਰਵੇ ਨੂੰ ਅੰਦਰ ਵਸਾ ਰਿਹਾ ਸੀ। ਫੇਰ ਉਹਨੇ ਮੱਥੇ ਤੇ ਤਿਉੜੀਆਂ ਪਾਉਂਦੀਆਂ ਪੁੱਛਿਆ, 'ਦੂਜੀ-ਏ ਕਲਾਸ ਹੈ ਕਿੱਥੇ?'

'ਉਪਰ ਦੂਜੀ ਮੰਜ਼ਲ ਤੇ।'

'ਓਹ', ਮੁੰਡੇ ਦੇ ਬੋਲ ਵਿਚ ਨਿਰਾਸ਼ਾ ਝਲਕਦੀ ਸੀ। ਉਹ ਸੋਚੀਂ ਪੈ ਗਿਆ।

'ਕਿਉਂ, ਕੀ ਕਹਿੰਦੈ?' ਸਵਾਮੀਨਾਥਨ ਨੇ ਪੁੱਛਿਆ ਤੇ ਇਕ ਗੱਲ ਹੋਰ ਕਹੀ, 'ਮੈਂ ਦਸ ਤਕ ਗਿਣਾਂਗਾ। ਜੇ ਮੇਰੇ ਦਸ ਗਿਣਦਿਆਂ ਤਕ ਤੂੰ ਜਵਾਬ ਨਾ ਦਿੱਤਾ, ਤਾਂ ਪਿਪਲਾਮਿੰਟ ਵਾਲੀ ਪੇਸ਼ਕਸ਼ ਜਾਂਦੀ ਰਹੇਗੀ। ਇਕ, ਦੋ, ਤਿੰਨ—

'ਤੂੰ ਕਹਿੰਦੈ ਕਿ ਉਪਰ ਏ ਕਮਰਾ?' ਨਿਕੜੇ ਨੇ ਪੁੱਛਿਆ,

'ਬੇਸ਼ਕ, ਮੈਂ ਇਹੋ ਕਿਹੈ।''

'ਪਰ, ਮੈਂ ਕਦੀ ਉਪਰ ਨਹੀਂ ਗਿਆ।'

'ਹੁਣ ਜਾਣਾ ਪਏਗਾ।'

'ਮੈਨੂੰ ਰਸਤਾ ਨਹੀਂ ਆਉਂਣਾ।'

'ਤੂੰ ਪੌੜੀਆਂ ਚੜ੍ਹ ਜਾ।'

'ਪਰ ਉਹ—ਜੇ ਉਹਨਾਂ ਮੈਨੂੰ ਵੇਖ ਲਿਆ, ਤਾਂ ਕੁੱਟਣਗੇ।'

ਜੇ ਬਦਾਮੀ—ਪਿਪਲਾਮਿੰਟ ਦੀ ਚਾਹ ਹੈ ਤਾਂ ਏਨਾ ਕੁ ਖ਼ਤਰਾ ਮੁੱਲ ਲੈਣਾ ਪਏਗਾ। ਹੁਣ ਦੱਸ ਜਾਏਂਗਾ ਕਿ ਨਹੀਂ।'

'ਅੱਛਾ, ਤੂੰ ਮੈਨੂੰ ਉਡੀਕ', ਇਹ ਕਹਿ ਕੇ ਨਿੱਕਾ ਜਵਾਨ ਚਲਾ ਗਿਆ।

ਦਸਾਂ ਮਿੰਟਾਂ ਬਾਦ ਉਹ ਵਾਪਸ ਆਇਆ। ਉਹਦੇ ਪਿੱਛੇ ਪਿੱਛੇ ਰਾਜਮ ਸੀ। ਰਾਜਮ ਕੰਧ ਦੇ ਉਪਰ ਸਵਾਮੀਨਾਥਨ ਨੂੰ ਸਿਰੀ ਕੱਢੀ ਵੇਖ ਕੇ ਹੈਰਾਨ ਰਹਿ ਗਿਆ। 'ਤੂੰ ਏਥੇ ਕੀ ਕਰ ਰਿਹੈਂ?'

'ਤੂੰ ਕੰਧ ਉਪਰੋਂ ਛਾਲ ਮਾਰ ਕੇ ਬਾਹਰ ਆ। ਮੈਨੂੰ ਬੜਾ ਜ਼ਰੂਰੀ ਕੰਮ ਏ ਤੇਰੇ ਨਾਲ, ਰਾਜਮ।

'ਮੇਰੀ ਕਲਾਸ ਏ, ਮੈਂ ਨਹੀਂ ਆ ਸਕਦਾ ਏਸ ਵਕਤ।'

'ਐਵੇਂ ਵਲੱਲੀਆਂ ਨਾ ਮਾਰ। ਆ ਜਾ। ਮੈਂ ਤੈਨੂੰ ਇਕ ਜ਼ਰੂਰੀ ਗੱਲ ਦਸਣੀ ਏਂ।

ਰਾਜਮ ਦੀਵਾਰ ਟੱਪ ਕੇ ਉਹਦੇ ਕੋਲ ਜਾ ਖਲੋਤਾ।

ਸਵਾਮੀਨਾਥਨ ਦੀ ਸਿਰੀ ਗ਼ਾਇਬ ਹੋ ਗਈ। ਤਰਸ ਨਾਲ ਭਰੀ ਨਿਕੜੀ ਆਵਾਜ਼ ਕੰਧ ਟੱਪ ਕੇ ਬਾਹਰ ਆਈ, 'ਮੇਰੀ ਪਿਪਲਾਮਿੰਟ ਕਿੱਥੇ?'

'ਓਂਹ! ਮੈਂ ਤਾਂ ਭੁੱਲ ਹੀ ਗਿਆ।' ਸਵਾਮੀਨਾਥਨ ਦੀ ਸਿਰ ਫੇਰ ਵਿਖਾਈ ਦਿੱਤੀ। 'ਆ ਜਾ, ਇਹ ਕੈਚ ਕਰ ਲੈ। ਉਹਨੇ ਤਿੰਨ ਪਾਈਆਂ ਦਾ ਸਿੱਕਾ ਉਹਦੇ ਵੱਲ ਸੁਟਿਆ।

'ਤੂੰ ਤਾਂ ਬਦਾਮ ਵਾਲਾ ਪਿਪਲਾਮਿੰਟ ਕਿਹਾ ਸੀ', ਨਿਕੜੇ ਨੇ ਸਵਾਮੀਨਾਥਨ ਨੂੰ ਯਾਦ ਕਰਾਇਆ।

ਸਵਾਮੀਨਾਥਨ ਨੇ ਖਰ੍ਹਵਾ ਜਵਾਬ ਦਿੱਤਾ, ਮੈਂ ਭਾਵੇਂ ਹਜ਼ਾਰਾਂ ਗੱਲਾਂ ਕਹਾਂ, ਪਰ ਕੀ ਇਹ ਤਿੰਨ ਪਾਈਆਂ ਦਾ ਸਿੱਕਾ ਕਾਫ਼ੀ ਨਹੀਂ? ਜੇ ਚਾਹੇ ਤਾਂ ਇਸ ਨਾਲ ਬਾਦਮੀ ਪਿਪਲਾਮਿੰਟ ਖ਼ਰੀਦ ਸਕਦਾ ਏਂ।'

ਪਰ ਤੂੰ ਕਿਹਾ ਸੀ ਦੋ ਪਿਪਲਾਮਿੰਟ ਦਿਆਂਗਾ।

ਹੁਣ ਜਾ ਵੀ, ਨਿੱਕਿਆ, ਮੇਰੇ ਨਾਲ ਝਗੜਾ ਨਾ ਕਰ ਬਤਾਊਂ ਵੇਚਣ ਵਾਲਿਆਂ ਵਾਂਗ। ਸਬਰ, ਸੰਤੋਖ ਸਿੱਖ', ਸਵਾਮੀਨਾਥਨ ਨੇ ਕਿਹਾ ਤੇ ਪੱਥਰ ਤੋਂ ਹੇਠਾਂ ਛਾਲ ਮਾਰ ਦਿੱਤੀ।

'ਰਾਜਮ, ਪਤੈ ਅਜ ਕੀ ਹੋਇਆ ਸਕੂਲ ਵਿੱਚ? ਹੈਡਮਾਸਟਰ ਨਾਲ ਲੜਾਈ ਹੋਈ ਹੈ ਤੇ ਮੈਨੂੰ ਕੱਢ ਦਿੱਤਾ ਗਿਐ। ਹੁਣ ਨਾ ਕੋਈ ਸਕੂਲ ਨਾ ਕਲਾਸ।

'ਤੂੰ ਹੈਡਮਾਸਟਰ ਨਾਲ ਲੜਿਐਂ?'

ਆਹੋ, ਉਹ ਆਇਆ ਮੈਨੂੰ ਕੁੱਟਣ ਡਰਿਲ ਦੀ ਹਾਜ਼ਰੀ ਬਾਰੇ। ਮੈਂ ਉਹਦਾ ਹੱਥ ਮਰੋੜ ਕੇ ਡੰਡਾ ਖੋਹ ਲਿਆ....ਹੁਣ ਨਹੀਂ ਮੈਂ ਕਦੇ ਵਾਪਸ ਸਕੂਲ ਜਾ ਸਕਣਾ। ਜੇ ਗਿਆ ਬਹੁਤ ਵਖ਼ਤਾ ਪਏਗਾ।'

ਰਾਜਮ ਨੂੰ ਬੜੀ ਹੈਰਾਨੀ ਹੋਈ। ਬੋਲਿਆ, 'ਕਿਹੋ ਜਿਹਾ ਮੁੰਡਾ ਏ ਤੂੰ। ਤੂੰ ਕਿਤੇ ਵੀ ਜਾਏਂ ਹਮੇਸ਼ਾ ਕਿਸੇ ਨਾ ਕਿਸੇ ਵਖ਼ਤ ਵਿਚ ਫਸ ਜਾਂਦੈਂ। ਹਮੇਸ਼ਾ, ਹਮੇਸ਼ਾ—'

'ਰਾਜਮ, ਮੇਰੀ ਕੋਈ ਗ਼ਲਤੀ ਨਹੀਂ ਸੀ', ਸਵਾਮੀਨਾਥਨ ਨੇ ਕਿਹਾ ਤੇ ਆਪਣੇ ਆਪਨੂੰ ਸੱਚਾ ਸਿਧ ਕਰਨ ਦੀ ਕੋਸ਼ਿਸ਼ ਕੀਤੀ। ਉਹ ਡਾਕਟਰ ਕੇਸਵਨ ਦੀ ਨੀਚਤਾ ਵਾਲੀ ਕਹਾਣੀ

ਸੁਣਾ ਰਿਹਾ ਸੀ।'

'ਤੈਨੂੰ ਮਾਸਾ ਅਕਲ ਨਹੀਂ, ਸਵਾਮੀ। ਅਜੀਬ ਆਦਮੀ ਏਂ ਤੂੰ।'

'ਮੈਂ ਹੋਰ ਕਰ ਹੀ ਕੀ ਸਕਦਾ ਸੀ। ਪ੍ਰੈਕਟਿਸ ਵਾਸਤੇ ਛੁੱਟੀ ਤਾਂ ਚਾਹੀਦੀ ਹੀ ਸੀ। ਯੰਗ ਮੈਨਜ਼ ਯੂਨੀਅਨ ਨੂੰ ਹਰਾਉਣਾ ਕੋਈ ਖਾਲਾ ਜੀ ਦਾ ਵਾੜਾ ਨਹੀਂ।'

'ਤੂੰ ਠੀਕ ਕਹਿੰਦੈ, ਸਵਾਮੀ। ਅੱਜ ਸਵੇਰੇ ਮੈਂ ਉਹਨਾਂ ਨੂੰ ਪ੍ਰੈਕਟਿਸ ਕਰਦਿਆਂ ਵੇਖਿਆ ਏ। ਉਹ ਸਵੇਰ ਵੇਲੇ ਦੀ ਪ੍ਰੈਕਟਿਸ ਕਰਦੇ ਨੇ। ਉਹ ਮਾੜੇ-ਧੀੜੇ ਖਿਡਾਰੀ ਨਹੀਂ। ਇਕ ਮੁੰਡਾ ਏ ਮੁਹੀਦੀਨ, ਕਾਲਾ ਜਿਹਾ ਮੁੰਡਾ। ਉਸ ਮੁੰਡੇ ਦਾ ਤੈਨੂੰ ਖ਼ਾਸ ਖ਼ਿਆਲ ਰਖਣਾ ਪਏਗਾ। ਇਕ ਹੋਰ ਮੁੰਡਾ ਏ ਸ਼ਨਮੁਗਮ। ਉਹ ਬੜਾ ਖ਼ਤਰਨਾਕ ਗੇਂਦਬਾਜ਼ ਏ। ਉਸ ਮੁਹੀਦੀਨ ਵਿਚ ਇਕ ਕਮਜ਼ੋਰੀ ਏ......ਲੈਗ ਸਾਇਡ ਉਹਦੀ ਕਮਜ਼ੋਰ ਏ.....ਸਵਾਮੀ ਤੂੰ ਕੁਝ ਦਿਨ ਹੋਰ ਕੋਈ ਫਿਕਰ ਨਾ ਕਰ। ਕੱਲ੍ਹ ਤੂੰ ਸਵੇਰ ਵੇਲੇ ਵੀ ਆਈਂ। ਇਹਨਾਂ ਮੁੰਡਿਆਂ ਨੂੰ ਅਸੀਂ ਹਰਾ ਕੇ ਛਡਣਾ ਏਂ।

ਸਵਾਮੀਨਾਥਨ ਨੇ ਅਸਲ ਵਿਚ ਰਾਜਮ ਨੂੰ ਇਸ ਲਈ ਬੁਲਾਇਆ ਸੀ ਕਿ ਉਸ ਨੂੰ ਅਲਵਿਦਾ ਕਹਾਂ, ਪਰ ਹੁਣੇ ਉਹਦਾ ਮਨ ਬਦਲ ਗਿਆ। ਜੇ ਰਾਜਮ ਨੂੰ ਉਹਦੇ ਜਾਂਬਾਜ਼ ਮਨਸੂਬਿਆਂ ਦਾ ਪਤਾ ਲਗ ਗਿਆ ਤਾਂ ਉਹ ਉਹਨੂੰ ਮਨ੍ਹਾ ਕਰੇਗਾ। ਉਹਨੇ ਫੈਸਲਾ ਕੀਤਾ ਕਿ 'ਰਾਜਮ ਨੂੰ ਕੁਝ ਨਹੀਂ ਦੱਸਣਾ, ਕਿਸੇ ਨੂੰ ਨਹੀਂ, ਮਨੀ ਤਕ ਨੂੰ ਨਹੀਂ। ਜੇ ਮੈਨੂੰ ਮਨ੍ਹਾ ਕੀਤਾ ਗਿਆ ਤਾਂ ਮੇਰੇ ਪਾਸ ਰਹਿਣ ਜੋਗੀ ਥਾਂ ਕਿਹੜੀ ਏ। ਮੈਚ ਵਿਚ ਅਜੇ ਦੋ ਦਿਨ ਪਏ ਹਨ। ਕਿਸੇ ਨੂੰ ਦੱਸੇ ਬਗ਼ੈਰ ਮੈਂ ਚਲਾ ਜਾਵਾਂਗਾ। ਰਾਹ ਵਿਚ ਕਿਸੇ ਨਾ ਕਿਸੇ ਤਰ੍ਹਾਂ ਪ੍ਰੈਕਟਿਸ ਕਰਾਂਗਾ। ਮੈਚ ਵਾਲੇ ਦਿਨ ਕੁਝ ਘੰਟਿਆਂ ਲਈ ਆ ਜਾਵਾਂਗਾ ਤੇ ਫਿਰ ਲੋਪ ਹੋ ਜਾਵਾਂਗਾ। ਫੇਰ ਕਦੀ ਵੀ ਮਾਲਗੁੜੀ ਨਹੀਂ ਆਵਾਂਗਾ— ਮਾਲਗੁੜੀ ਵਿਚ ਤਾਂ ਪਿਤਾ ਜੀ ਰਹਿੰਦੇ, ਕਰੜੇ ਤੇ ਅੜੀਅਲ ਪਿਤਾ ਜੀ, ਨਾਲੇ ਉਹ ਜ਼ਾਲਮ ਹੈਡਮਾਸਟਰ। ਪਿਤਾ ਜੀ ਨੂੰ ਭਾਵੇਂ ਮੈਂ ਕਿੰਨਾ ਸਮਝਾਉਣ ਦੀ ਕੋਸ਼ਿਸ਼ ਕਰਾਂ, ਉਹ ਮੇਰੀ ਗੱਲ ਨਾਲ ਸਹਿਮਤ ਹੁੰਦੇ ਹੀ ਨਹੀਂ। ਜੇ ਮੈਂ ਘਰ ਚਲਾ ਗਿਆ ਤਾਂ ਪਿਤਾ ਜੀ ਮੈਨੂੰ ਮਾਰਨਗੇ, ਬੁਰੀ ਤਰ੍ਹਾਂ ਕੁੱਟਣਗੇ, ਮਾਰ ਮੁਕਾ ਵੀ ਸਕਦੇ ਹਨ ਜਾਂ ਫੇਰ ਬੋਰਡ ਸਕੂਲ ਜਾਣ ਤੇ ਮਜ਼ਬੂਰ ਵੀ ਕਰ ਸਕਦੇ ਹਨ। ਪਿਤਾ ਜੀ ਬੜੇ ਕਰੜੇ ਸੁਭਾਅ ਵਾਲੇ ਨੇ.....ਮੈਂ ਮੈਚ ਵਾਲੇ ਦਿਨ ਹੀ ਆਵਾਂਗਾ, ਕਿਸੇ ਨੂੰ ਪਤਾ ਨਹੀਂ ਲੱਗਣ ਦੇਣਾ। ਸ਼ਾਇਦ ਇਹ ਜ਼ਰੂਰੀ ਨਾ ਹੋਵੇ।' ਉਹ ਮਨ ਹੀ ਮਨ ਸੋਚ ਰਿਹਾ ਸੀ।

ਫੇਰ ਉਹਨੇ ਅਚਾਨਕ ਪੁੱਛਿਆ, 'ਰਾਜਮ, ਤੂੰ ਸਮਝਦੈਂ ਕਿ ਮੇਰਾ ਇਸ ਮੈਚ ਵਿਚ ਸ਼ਾਮਲ ਹੋਣਾ ਏਡਾ ਹੀ ਜ਼ਰੂਰੀ ਹੈ?'

ਏਸ ਗੱਲ ਨੇ ਰਾਜਮ ਦੇ ਮਨ ਵਿਚ ਸ਼ੰਕਾ ਜਮਾ ਦਿੱਤਾ, 'ਇਹੋ ਜਿਹੇ ਸਵਾਲ ਨਾ ਪੁੱਛ।' ਫੇਰ ਕੁਝ ਹੀ ਚਿਰ ਬਾਦ ਉਹਨੇ ਕਿਹਾ, 'ਤੇਰੇ ਬਿਨਾਂ ਸਾਡਾ ਸਰਦਾ ਨਹੀਂ, ਸਵਾਮੀ। ਬਿਲਕੁਲ ਨਹੀਂ ਸਰਦਾ। ਅਸੀਂ ਤੇਰੇ ਤੇ ਨਿਰਭਰ ਕਰਦੇ ਹਾਂ। ਸਾਡਾ ਸਭ ਤੋਂ ਵਧੀਆ ਗੇਂਦਬਾਜ਼ ਤੂੰ ਹੀ ਹੈਂ। ਉਹਨਾਂ ਨੂੰ ਅਸੀਂ ਹਰਾ ਕੇ ਹੀ ਛਡਣਾ ਏਂ। ਜੇ ਅਸੀਂ ਹਾਰ ਗਏ ਤਾਂ ਮੈਂ ਜਾਨ ਦੇ ਦੇਣੀ ਏਂ। ਉਏ, ਸਵਾਮੀ, ਤੂੰ ਸਮੱਸਿਆ ਨੂੰ ਕਿੰਨਾ ਉਲਝਾ ਦਿੱਤਾ ਹੈ। ਸਕੂਲ ਦੇ ਬਿਨਾਂ ਤੂੰ ਕਰੇਂਗਾ ਕੀ?'

ਕਿਸੇ ਵਰਕਸ਼ਾਪ 'ਚ ਚਲਿਆ ਜਾਵਾਂਗਾ, ਜਾਂ ਇਹੋ ਜਿਹਾ ਕੋਈ ਹੋਰ ਕੰਮ ਕਰਾਂਗਾ।

'ਤੇਰੇ ਪਿਤਾ ਨੂੰ ਏਸ ਗੱਲ ਦਾ ਪਤਾ ਲੱਗਾ ਤਾਂ ਉਹ ਕੀ ਕਹਿਣਗੇ?'

'ਕੁਝ ਨਹੀਂ, ਉਹ ਕਹਿਣਗੇ ਠੀਕ ਏ। ਉਹ ਮੈਨੂੰ ਤੰਗ ਨਹੀਂ ਕਰਨਗੇ, ਸਵਾਮੀਨਾਥਨ ਨੇ ਕਿਹਾ।

ਸਵਾਮੀ, ਮੈਨੂੰ ਵਾਪਸ ਕਲਾਸ 'ਚ ਜਾਣਾ ਚਾਹੀਦੈ। ਲੇਟ ਹੋ ਰਿਹਾਂ।' ਰਾਜਮ ਉਠ ਖਲੋਤਾ ਤੇ ਸ਼ੂਟ ਵਟ ਕੇ ਸਕੂਲ ਵਲ ਦੌੜਿਆ। ਜਾਂਦਾ ਜਾਂਦਾ ਉੱਚੀ ਉੱਚੀ ਕੂਕ ਰਿਹਾ ਸੀ। 'ਗਰਾਉਂਡ 'ਚ ਜਲਦੀ ਹੀ ਆ ਜਾਵੀਂ। ਜਲਦੀ ਹੀ ਆਵੀਂ, ਹੁਣ ਤਾਂ ਤੂੰ ਆਜ਼ਾਦ ਏਂ.....।

## ਸੋਲ੍ਹਾਂ

# ਸਵਾਮੀ ਗੁੰਮ ਗਿਆ

## I

ਸਵਾਮੀਨਾਥਨ ਦਾ ਪਿਤਾ ਸ਼ਹਿਰ ਦੀ ਆਖ਼ਰੀ ਅਲਾਮਾਨ ਗਲੀ ਲਾਗੇ ਪਹੁੰਚਾ ਤਾਂ ਉਹਨੂੰ ਆਪਣੇ ਆਪ ਤੇ ਸ਼ਰਮ ਆ ਰਹੀ ਸੀ। ਇਸ ਤੋਂ ਅੱਗੇ ਸੌ ਕੁ ਗਜ਼ ਦਾ ਕੱਚਾ ਰਸਤਾ ਸੀ ਜੋ ਅਗਾਂਹ ਸਰਯੂ ਨਦੀ ਦੀ ਰੇਤ ਵਿਚ ਗੁਆਚ ਜਾਂਦਾ ਸੀ। ਮਾਰਕਿਟ ਰੋਡ ਦੇ ਦੂਜੇ ਸਿਰੇ ਤੇ ਪਹੁੰਚ ਕੇ ਉਹ ਕੁਝ ਕੁ ਠਿਠਕਿਆ। ਏਥੇ ਦੋ ਕੁ ਦੁਕਾਨਾਂ ਦੇਰ ਰਾਤ ਤਕ ਖੁਲ੍ਹੀਆਂ ਸਨ ਤੇ ਸੜਕ ਤੇ ਇਕ ਗੈਸ ਲੈਂਪ ਵੀ ਜਲ ਰਿਹਾ ਸੀ। ਇਸ ਤੋਂ ਅਗਾਂਹ ਅਲਾਮਾਨ ਗਲੀ 'ਚ ਹਨੇਰਾ ਸੀ, ਖਾਮੋਸ਼ੀ ਸੀ। ਹਰੇ ਜਿਹੇ ਚਾਨਣ ਦੀ ਇਕ ਕਾਤਰ ਅਲਾਮਾਨ ਗਲੀ 'ਚ ਟੇਢੇ ਰੁਖ ਫੈਲੀ ਹੋਈ ਸੀ। ਇਸ ਨਾਲ ਗਲੀ ਵਿਚ ਕੁਝ ਕੁ ਕਦਮਾਂ ਦਾ ਫਾਸਲਾ ਹੀ ਰੋਸ਼ਨ ਸੀ, ਬਾਕੀ ਸਾਰੀ ਗਲੀ ਗਹਿਰੇ ਹਨੇਰੇ ਵਿਚ ਸੀ।

ਸਵਾਮੀਨਾਥਨ ਦੇ ਪਿਤਾ ਨੂੰ ਸ਼ਰਮ ਆ ਰਹੀ ਸੀ। ਉਹਨੇ ਗਲੀ ਪਾਰ ਕਰਨੀ ਸੀ, ਰੇਤ ਥਾਣੀ ਸੰਭਲ ਸੰਭਲ ਕੇ ਚਲਣਾ ਸੀ ਤੇ ਫੇਰ ਸਰਯੂ ਨਦੀ ਵਲ ਝਾਕਣਾ ਸੀ- ਤਾਂ ਜੁ ਉਹਨੂੰ ਆਪਣੇ ਪੁੱਤਰ ਦੀ ਲਾਸ਼ ਮਿਲੇ। ਇਹ ਸਭ ਕੁਝ ਕਰਨਾ ਹਾਸੋਹੀਣਾ ਜਾਪਦਾ ਸੀ। ਪਰ, ਉਹ ਹੋਰ ਕਰ ਵੀ ਕੀ ਸਕਦਾ ਸੀ? ਆਪਣੇ ਪੁੱਤਰ ਬਾਰੇ ਨਿਸ਼ਚਿਤ ਜਾਣਕਾਰੀ, ਚੰਗੀ ਜਾਂ ਮੰਦੀ, ਤੋਂ ਬਗ਼ੈਰ ਉਹ ਘਰ ਨਹੀਂ ਮੁੜ ਸਕਦਾ ਸੀ। ਨੌਂ ਵਜੇ ਤੋਂ ਹੀ ਘਰ ਵਿਚ ਮਾਤਮ ਛਾਇਆ ਨਜ਼ਰ ਆਉਂਦਾ ਸੀ। ਉਹਦੀ ਘਰ ਵਾਲੀ ਤਾਅਲੁਕ ਦਫ਼ਤਰ ਦੇ ਘੰਟੇ ਦੇ ਦਸ ਵਜਣ ਤਕ ਹੱਜ ਖੇਡ ਰਹੀ ਸੀ। ਪਰ, ਦਸ ਵਜਦੇ ਹੀ ਉਹਦਾ ਚਿਹਰਾ ਪੀਲਾ ਭੂਕ ਹੋ ਗਿਆ।ਓਸੇ ਨੇ ਆਪਣੇ ਪਤੀ ਨੂੰ ਕਿਹਾ ਸਵਾਮੀਨਾਥਨ ਦੇ ਦੋਸਤਾਂ ਤੇ ਅਧਿਆਪਕਾਂ ਨੂੰ ਮਿਲ ਕੇ ਪਤਾ ਕਰੋ ਕਿ ਹੋਇਆ ਕੀ ਹੈ।

ਉਹਨੂੰ ਪਤਾ ਨਹੀਂ ਸੀ ਸਵਾਮੀਨਾਥਨ ਦਾ ਹੈਡਮਾਸਟਰ ਕਿਥੇ ਰਹਿੰਦਾ ਹੈ। ਉਹ ਬੋਰਡ ਸਕੂਲ ਗਿਆ ਤੇ ਚੌਕੀਦਾਰ ਤੋਂ ਪੁੱਛਿਆ-ਗਿੱਛਿਆ। ਚੌਕੀਦਾਰ ਨੇ ਉਹਨੂੰ ਕੁਰਾਹੇ ਪਾਇਆ ਤੇ ਉਹ ਸ਼ਹਿਰ ਵਿਚ ਅੱਧਾ ਘੰਟਾ ਬੇਮਤਲਬ ਹੀ ਘੁੰਮਦਾ ਰਿਹਾ। ਉਹਨੂੰ ਮਨੀ ਦਾ ਘਰ ਵੀ ਨਾ ਲੱਭਾ। ਰਾਜਮ ਦੇ ਘਰ ਵੀ ਗਿਆ, ਪਰ ਘਰ ਵਿਚ ਹਨੇਰਾ ਸੀ। ਹਰ ਕੋਈ ਸੌਂ ਚੁਕਾ ਸੀ। ਅਸਲੋਂ ਅਣਜਾਣ ਬੰਦੇ ਦੇ ਘਰਦਿਆਂ ਨੂੰ ਜਗਾ ਕੇ ਪੁੱਛਣਾ ਤੁਸਾਂ

ਮੇਰਾ ਪੁੱਤਰ ਤਾਂ ਨਹੀਂ ਵੇਖਿਆ ਕਿਤੇ, ਉਹਨੂੰ ਬਹੁਤ ਬੇਹੂਦਾ ਲਗ ਰਿਹਾ ਸੀ। ਵਰਾਂਡੇ ਵਿਚ ਨੌਕਰ ਸੁੱਤਾ ਹੋਇਆ ਸੀ, ਉਸ ਤੋਂ ਬਸ ਏਨਾ ਕੁ ਹੀ ਪਤਾ ਲੱਗਾ ਕਿ ਸਵਾਮੀਨਾਥਨ ਉਸ ਸ਼ਾਮ ਏਸ ਘਰ 'ਚ ਨਹੀਂ ਸੀ ਵੇਖਿਆ ਗਿਆ। ਫੇਰ ਉਹ ਸ਼ਹਿਰ ਵਿਚ ਏਧਰ-ਉਧਰ ਘੁੰਮਦਾ ਰਿਹਾ। ਇਹ ਕੁਝ ਉਹ ਆਪਣੀ ਘਰਵਾਲੀ ਅਤੇ ਮਾਂ ਦੀ ਖ਼ੁਸ਼ੀ ਲਈ ਕਰ ਰਿਹਾ ਸੀ। ਉਹ ਆਪਣੀ ਘਰਵਾਲੀ ਵਾਂਗ ਘਾਬਰਿਆ ਹੋਇਆ ਨਹੀਂ ਸੀ। ਉਹਨੇ ਮਹਿਸੂਸ ਕੀਤਾ ਕਿ ਮੇਰਾ ਪੁੱਤਰ ਕਿਤੇ ਚਲਾ ਗਿਆ ਹੋਵੇਗਾ ਤੇ ਵਾਪਸ ਆ ਜਾਵੇਗਾ। ਫੇਰ ਮੈਂ ਉਸ ਨਾਲ ਸਖ਼ਤੀ ਨਾਲ ਪੇਸ਼ ਆਵਾਂਗਾ ਤੇ ਏਸ ਆਦਤ ਨੂੰ ਸ਼ੁਰੂ ਵਿਚ ਹੀ ਦਬਾ ਦਿਆਂਗਾ। ਘੰਟਾ ਭਰ ਉਹ ਏਦਾਂ ਹੀ ਫਿਰਦਾ ਰਿਹਾ। ਤੇ ਫੇਰ ਘਰ ਚਲਾ ਗਿਆ। ਉਹਦੀ ਮਾਂ ਬਿਸਤਰੇ ਚੋਂ ਉਠ ਖਲੋਤੀ ਸੀ ਤੇ ਪਰੇਸ਼ਾਨ ਹਾਲ ਲੜਖੜਾਉਂਦੀ ਘਰ ਵਿਚ ਤੁਰੀ ਫਿਰਦੀ ਸੀ ਤੇ ਭਗਵਾਨ ਤਿਰੂਪਤੀ ਨੂੰ ਅਰਦਾਸਾਂ ਕਰ ਰਹੀ ਸੀ। ਵੱਡੀਆਂ ਵੱਡੀਆਂ ਸੁਖਾਂ ਸੁਖ ਰਹੀ ਸੀ। ਬਸ ਮੇਰਾ ਸਵਾਮੀਨਾਥਨ ਘਰ ਮੁੜ ਆਏ ਸਹੀ ਸਲਾਮਤ। ਘਰ ਵਿਚ ਇਕੋ ਜੀ ਸ਼ਾਂਤੀ ਵਿਚ ਸੀ, ਤੇ ਉਹ ਸੀ ਨਿੱਕਾ ਬੱਚਾ ਜਿਸ ਦੇ ਪੰਘੂੜੇ 'ਚੋਂ ਉਹਦੇ ਸਾਹਾਂ ਦੀ ਆਵਾਜ਼ ਆ ਰਹੀ ਸੀ। ਘਰ ਦੀ ਚਿੰਤਾ ਤੇ ਘਰ ਦੇ ਪਏ ਬੋਝ ਦੀ ਉਹਨੂੰ ਕੋਈ ਪਰਵਾਹ ਨਹੀਂ ਸੀ।

ਜਦੋਂ ਸਵਾਮੀਨਾਥਨ ਦੇ ਪਿਤਾ ਨੇ ਆਪਣੀ ਘਰ ਵਾਲੀ ਨੂੰ ਖ਼ਬਰ ਜਾਂ ਅਖ਼ਬਰ ਦਿੱਤੀ ਜਿਹੜੀ ਉਹਨੇ ਏਧਰ ਓਧਰ ਭਟਕਦਿਆਂ ਪ੍ਰਾਪਤ ਕੀਤੀ ਸੀ ਤਾਂ ਉਹਨੇ ਬੋਝਲ, ਆਕ੍ਰਮਣਕਾਰੀ, ਖ਼ੁਸ਼ੀ ਦਾ ਰੂਪ ਬਣਾਇਆ ਹੋਇਆ ਸੀ। ਇਹ ਰੂਪ ਕੁਝ ਹੀ ਪਲ ਕਾਇਮ ਰਿਹਾ। ਪੈਰੋ ਪੈਰ ਘਰ ਦੀਆਂ ਦੋਹਾਂ ਔਰਤਾਂ ਦੀ ਚਿੰਤਾ ਦੇ ਘਬਰਾਹਟ ਦਾ ਅਸਰ ਉਹਦੇ ਉਪਰ ਵੀ ਹੋਣ ਲੱਗਾ। ਉਹ ਮਹਿਸੂਸ ਕਰਨ ਲੱਗਾ ਕਿ ਹੋਵੇ ਨਾ ਹੋਵੇ ਮੇਰੇ ਪੁੱਤਰ ਨਾਲ ਕੋਈ ਭਾਣਾ ਵਰਤ ਗਿਆ ਹੈ, ਅਗ਼ਵਾ ਜਾਂ ਦੁਰਘਟਨਾ। ਉਹ ਇਸ ਤਰ੍ਹਾਂ ਦੇ ਭੈ ਬਾਰੇ ਹੀ ਸੋਚ ਰਿਹਾ ਸੀ ਕਿ ਉਹਦੀ ਘਰ ਵਾਲੀ ਨੇ ਕੰਬਦੀ ਜਿਹੀ ਆਵਾਜ਼ ਵਿਚ ਪੁੱਛਿਆ : ਤੁਸੀਂ ਤਲਾਸ਼ ਕਰਨ ਹਸਪਤਾਲ ਵੀ ਗਏ ਸਉ, ਇਹ ਕਹਿ ਕੇ ਉਹ ਝੱਲਿਆਂ ਵਾਂਗ ਰੋਣ ਲਗ ਪਈ। ਉਨ੍ਹਾਂ ਨੇ ਪਤਨੀ ਦੇ ਇਸ ਸਵਾਲ ਨੂੰ ਕੁਝ ਤ੍ਰਿਸਕਾਰ ਨਾਲ ਸੁਣਿਆ ਪਰ ਉਹਦੇ ਮਨ ਵਿਚ ਹਸਪਤਾਲ ਵਿਚ ਸਿੱਧੇ ਹੋਏ ਮਿੱਝ ਬਣੇ ਪੁੱਤਰ ਦੀ ਤਸਵੀਰ ਉਭਰ ਰਹੀ ਸੀ। ਇਸ ਤਸਵੀਰ ਨੂੰ ਮਨੋਂ ਮਿਟਾਉਣ ਲਈ ਉਹ ਆਪਣੇ ਆਪ ਨਾਲ ਘੁਲ ਰਿਹਾ ਸੀ, ਜਦੋਂ ਉਹਦੀ ਮਾਂ ਨੇ ਇਹ ਸਵਾਲ ਪੁੱਛ ਕੇ ਮਾਮਲਾ ਹੋਰ ਵੀ ਵਿਗਾੜ ਦਿਤਾ, 'ਮੈਨੂੰ ਦੱਸ, ਮੈਨੂੰ ਦੱਸ, ਮੁੰਡਾ ਜਾ ਕਿੱਥੇ ਸਕਦੈ? ਅਜ ਸਵੇਰੇ ਤੂੰ ਉਹਨੂੰ ਕੌੜਾ ਤਾਂ ਨਹੀਂ ਬੋਲਿਆ?' ਏਸ ਸਵਾਲ ਨੇ ਉਹਨੂੰ ਹੋਰ ਕ੍ਰੋਧਵਾਨ ਕਰ ਦਿੱਤਾ। ਜਾਪਦਾ ਸੀ ਜਿਵੇਂ ਸਵਾਮੀਨਾਥਨ ਦੇ ਲੁਕ-ਛੁਪ ਜਾਣ ਦਾ ਜ਼ੁੰਮੇਵਾਰ ਉਹਨੂੰ ਹੀ ਮਿਥਿਆ ਜਾ ਰਿਹਾ ਸੀ। ਨੌਂ ਵਜੇ ਤੋਂ ਲੈ ਕੇ ਉਹ ਵਿੰਗੇ-ਟੇਢੇ ਬੋਲਾਂ ਤੇ ਸ਼ੱਕੀ ਨਜ਼ਰਾਂ ਨੂੰ ਬਰਦਾਸ਼ਤ ਕਰ ਰਿਹਾ ਸੀ। ਪਰ, ਏਸ ਸਵਾਲ ਨੇ ਤਾਂ ਉਹਨੂੰ ਉਲਟਾ ਕੇ ਰਖ ਦਿੱਤਾ। ਉਹਨੇ ਤਮਕ ਕੇ ਮਾਂ ਨੂੰ ਕਿਹਾ ਕਿ ਜਾ ਕੇ ਆਪਣੇ ਬਿਸਤਰੇ ਤੇ ਲੇਟ ਤੇ ਇਹੋ ਜਿਹੇ ਯਭਲੋਲ ਸਵਾਲ ਸੋਚਣ ਇਕ ਦਿਮਾਗ਼ ਨਾ ਖਪਾਏ। ਉਸ ਤੋਂ ਬਾਦ ਉਹ ਆਪਣੇ ਰਵੱਈਏ ਬਾਰੇ ਪੁਨਰ-ਵਿਚਾਰ ਕਰਨ ਲਗ ਪਿਆ ਕਿ ਮੈਂ ਸਵੇਰ ਵੇਲੇ ਤੋਂ ਲੈ ਕੇ ਹੁਣ ਤਕ ਉਹਨੂੰ ਕੀ ਕਿਹਾ ਸੁਣਿਆ ਹੈ। ਉਹਨੂੰ ਇਹ ਜਾਣ ਕੇ ਬੜੀ ਹੈਰਾਨੀ ਹੋਈ ਤੇ ਰਾਹਤ ਵੀ ਕਿ ਉਹਨੇ ਤਾਂ ਸਾਰਾ ਦਿਨ ਮੁੰਡੇ ਨੂੰ ਵੇਖਿਆ ਵੀ ਨਹੀਂ। ਪੁਤੱਰ ਆਪਣੇ ਬਿਸਤਰੇ ਤੋਂ ਉਠਿਆ, ਪੜ੍ਹਦਾ ਰਿਹਾ ਤੇ ਸਕੂਲ ਚਲਾ ਗਿਆ। ਤੇ, ਪਿਤਾ ਆਪ ਆਪਣੇ

ਮੁਵੱਕਲਾਂ ਨਾਲ ਬੂਹਾ ਬੰਦ ਕਰਨੇ ਗੱਲਾਂ-ਬਾਤਾਂ ਕਰਦਾ ਰਿਹਾ। ਫੇਰ ਉਹ ਸੋਚਣ ਲੱਗਾ ਕਿ ਪਿਛਲੇ ਦੋ ਜਾਂ ਤਿੰਨਾਂ ਦਿਨਾਂ ਵਿਚ ਮੈਂ ਕੁਝ ਇਹੋ ਜਿਹਾ ਕੀਤਾ ਤਾਂ ਨਹੀਂ। ਉਹਨੂੰ ਆਪਣੇ ਚੇਤੇ ਤੇ ਭਰੋਸਾ ਸੀ ਉਹਨੇ ਮਹਿਸੂਸ ਕੀਤਾ ਕਿ ਉਹਦੇ ਵਿਹਾਰ ਤੇ ਉਂਗਲ ਨਹੀਂ ਧਰੀ ਜਾ ਸਕਦੀ। ਜਿੱਥੋਂ ਤਕ ਉਹਨੂੰ ਯਾਦ ਆ ਰਿਹਾ ਸੀ ਕਿ ਉਹਨੇ ਨਾ ਕੋਈ ਐਸਾ ਸ਼ਬਦ ਬੋਲਿਆ ਸੀ ਅਤੇ ਨਾ ਹੀ ਐਸਾ ਕੰਮ ਕੀਤਾ ਸੀ ਜਿਸ ਨਾਲ ਉਹਦਾ ਪੁੱਤਰ ਕੌੜ ਮੰਨ ਜਾਵੇ ਤੇ ਉਹਨੂੰ ਇਹੋ ਜਿਹੀ ਆਪਹੁਦਰੀ ਕਰਨ ਤੇ ਉਕਸਾਵੇ। ਬਾਰਾਂ ਵਜ ਰਹੇ ਸਨ। ਉਹਨੇ ਵੇਖਿਆ ਕਿ ਉਹਦੀ ਘਰ ਵਾਲੀ ਦੀ ਘਿੱਗੀ ਬੱਝੀ ਹੋਈ ਸੀ। ਉਹਨੇ ਘਰ ਵਾਲੀ ਦਾ ਜੀ ਧਰਾਉਣ ਦੀ ਕੋਸ਼ਿਸ਼ ਕੀਤੀ ਤੇ ਉੱਚੀ ਆਵਾਜ਼ ਵਿਚ ਖ਼ੁਸ਼ੀ ਵਿਖਾਉਂਦਿਆਂ ਕਿਹਾ, 'ਮੈਂ ਜਾਂਦਾ ਹਾਂ ਉਹਨੂੰ ਲੱਭਣ। ਜੇ ਉਹ ਮੇਰੇ ਮੁੜਣ ਤੋਂ ਪਹਿਲਾਂ ਹੀ ਆ ਜਾਵੇ ਤਾਂ, ਰੱਬ ਦਾ ਵਾਸਤਾ ਈ, ਉਹਨੂੰ ਨਾ ਦੱਸੀਂ ਕਿ ਮੈਂ ਉਹਨੂੰ ਲੱਭਣ ਗਿਆ ਹੋਇਆਂ, ਕੋਈ ਗੱਲ ਨਹੀਂ ਭਾਵੇਂ ਮੈਂ ਉਹਦੀਆਂ ਨਜ਼ਰਾਂ ਵਿਚ ਬੁਧੂ ਹੀ ਲੱਗਾਂ।'

ਉਹ ਤਿੱਖੀ ਤੋਰੇ ਹਸਪਤਾਲ ਰੋਡ ਤਕ ਗਿਆ ਪਰ ਹਸਪਤਾਲ ਦਾ ਉੱਚਾ, ਲੋਹੇ ਦਾ ਗੇਟ ਵੇਖ ਕੇ ਵਾਪਸ ਮੁੜ ਆਇਆ। ਉਹਨੇ ਆਪਣੇ ਆਪ ਨੂੰ ਕਿਹਾ, ਹਸਪਤਾਲ ਵਿਚ ਦਾਖ਼ਲ ਹੋਣਾ ਬੇਲੋੜਾ ਹੈ, ਪਰ ਅਸਲ ਵਿਚ ਜਾਣਦਾ ਸੀ ਕਿ ਉਹਦੇ ਵਿਚ ਹਿੰਮਤ ਨਹੀਂ। ਇਕ ਖਿੜਕੀ ਥਾਣੀ ਮੱਧਮ ਜਿਹੀ ਰੋਸ਼ਨੀ ਨਜ਼ਰ ਆ ਰਹੀ ਸੀ, ਭਾਵੇਂ ਇਸ ਖਿੜਕੀ ਦੇ ਪਿੱਛੇ ਮੰਜਾ ਹੋਵੇ ਜਿਸ ਉਪਰ ਸਵਾਮੀਨਾਥਨ ਪਿਆ ਹੋਵੇ, ਮਿਧਿਆ ਹੋਇਆ, ਪਟੀਆਂ 'ਚ ਵਲ੍ਹੇਟਿਆ ਹੋਇਆ। ਉਹ ਛੋਹਲੇ ਕਦਮੀਂ ਹਸਪਤਾਲ ਰੋਡ 'ਚੋਂ ਬਾਹਰ ਨਿਕਲ ਆਇਆ ਤੇ ਕੁਝ ਹਨੇਰੀਆਂ ਗਲੀਆਂ ਥਾਈਂ ਬੇਮਤਲਬ ਘੁੰਮਦਾ ਰਿਹਾ। ਜਿਵੇਂ ਜਿਵੇਂ ਘੰਟੇ ਬੀਤਦੇ ਗਏ, ਉਹਨੂੰ ਦਿਲ ਉਪਰ ਵਧੇਰੇ ਬੋਝ ਮਹਿਸੂਸ ਹੁੰਦਾ ਗਿਆ। ਉਹ ਚੁਪ-ਚਪੀਤਾ ਅਲਾਮਾਨ ਗਲੀ ਲੰਘ ਆਇਆ ਸੀ। ਉਹ ਉਸ ਕੱਚੇ ਰਸਤੇ ਉਪਰ ਤੁਰਿਆ ਜਾ ਰਿਹਾ ਸੀ ਜੋ ਸਰਯੂ ਨਦੀ ਵਲ ਜਾਂਦਾ ਸੀ। ਜਿਵੇਂ ਜਿਵੇਂ ਉਹ ਨਦੀ ਦੇ ਨੇੜੇ ਪਹੁੰਚਦਾ ਗਿਆ, ਉਹਦੀ ਤੋਰ ਮੱਧਮ ਹੁੰਦੀ ਗਈ। ਉਹਨੇ ਆਪਣੇ ਆਪ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਜੋ ਕੁਝ ਉਹ ਕਰਨ ਜਾ ਰਿਹਾ ਹੈ ਹਾਸੋਹੀਣਾ ਹੈ। ਪਰ, ਜੇ ਉਹਦੇ ਪੁੱਤਰ ਦੀ ਲੋਥ, ਪਾਣੀ ਨਾਲ ਗਲੀ ਹੋਈ ਤੇ ਫੁੱਲੀ ਹੋਈ, ਕੱਖਾਂ-ਕਾਨਿਆਂ ਵਿਚਕਾਰ ਫਸੀ ਹੋਈ ਹੋਵੇ ਤੇ ਪਾਣੀ ਦੀਆਂ ਲਹਿਰਾਂ ਤੇ ਹੌਲੀ ਹੌਲੀ ਹਿਲ-ਡੋਲ ਰਹੀ ਹੋਵੇ ਤਾਂ . . . ਉਹਨੇ ਅੱਖਾਂ ਬੰਦ ਕਰ ਲਈਆਂ ਤੇ ਅਰਦਾਸ ਕੀਤੀ, 'ਰੱਬਾ ਮੇਰੀ ਸਹਾਇਤਾ ਕਰ।'

ਉਹਨੇ ਦਰਿਆ ਦੇ ਲਹਿੰਦੇ ਤੇ ਚੜ੍ਹਦੇ ਪਾਸੇ ਵੇਖਿਆ। ਦਰਿਆ ਹਲਕਾ ਹਲਕਾ ਸੰਗੀਤ ਕਰਦਾ ਸਹਿਜ ਤੋਰੇ ਵਗਿਆ ਜਾ ਰਿਹਾ ਸੀ। ਦਰਿਆਂ ਉਪਰ ਲਟਕਦੇ ਵਡ-ਆਕਾਰੇ ਪਿੱਪਲ ਦੇ ਪੱਤੇ ਹਾਉਕੇ ਲੈ ਰਹੇ ਸਨ। ਇਕ ਟਹਿਣੀ ਦੇ ਮਾੜਾ ਜਿਹੇ ਪਰਛਾਵੇਂ ਨੂੰ ਵੇਖ ਕੇ ਉਹਦਾ ਬੁਰੀ ਤਰ੍ਹਾਂ ਤ੍ਰਾਹ ਨਿਕਲ ਗਿਆ। ਕਾਈ ਨਾਲ ਕੱਜੇ ਪੌੜਿਆਂ ਦੇ ਬਨੇਰੇ ਨਾਲ ਇਕ ਤੈਰਦੀ ਚੀਜ਼ ਬਾਰ ਬਾਰ ਵਜ ਰਹੀ ਸੀ, ਦਬਿਆ ਦਬਿਆ ਖੜਾਕ ਹੋ ਰਿਹਾ ਸੀ, ਉਹਨੂੰ ਵੇਖ ਕੇ ਵੀ ਉਹ ਤ੍ਰਭਕ ਗਿਆ।

ਉਹ ਅਜੇ ਵੀ ਆਪਣੇ ਆਪ ਨੂੰ ਮੂਰਖ ਹੀ ਕਹਿ ਰਿਹਾ ਸੀ। ਏਥੋਂ ਉਹ ਮਾਲਗੁੜੀ ਰੇਲਵੇ ਸਟੇਸ਼ਨ ਵਲ ਗਿਆ ਤੇ ਰੇਲ ਦੀ ਪਟੜੀ ਦੇ ਨਾਲੋ ਨਾਲ ਮੀਲ ਭਰ ਤੁਰਦਾ ਗਿਆ। ਪਟੜੀ ਦੇ ਸਲੀਪਰਾਂ ਤੇ ਲੋਹ ਦੇ ਕਿੱਲਾਂ ਨੂੰ ਬੜੇ ਧਿਆਨ ਨਾਲ ਵੇਖਦਾ। ਬੀੜੇ

ਲਗਾਤਾਰ ਬੋਲ ਰਹੇ ਸਨ ਤੇ ਤਿੱਖੀ ਸੀਟੀ ਵਜਾ ਰਹੇ ਸਨ। ਰਾਤੰ ਦੀ ਡਰਾਉਣੀ ਇਕਾਂਤ ਵਿਚ ਟਿੱਡੇ ਹਵਾ ਵਿਚ ਉਡਦੇ ਲੰਘ ਜਾਂਦੇ, ਤੇ ਡੱਡੂ ਗੜੈਂ-ਗੜੈਂ ਕਰਦੇ। ਰੇਲ ਦੀ ਪਟੜੀ ਵਿਚਕਾਰ ਇਕ ਗਿੱਲੀ ਜਿਹੀ ਛਪੜੀ ਸੀ। ਉਹ ਕੰਬ ਗਿਆ ਤੇ ਨਿਉਂ ਕੇ ਆਪਣੇ ਹੱਥ ਨਾਲ ਟੋਹ ਕੇ ਵੇਖੀ। ਉਹਨੇ ਉਂਗਲੀ ਨਾਲ ਲੱਗੀ ਸਿਲ੍ਹ ਤਾਰਿਆਂ ਦੇ ਚਾਨਣ ਵਿਚ ਧਿਆਨ ਨਾਲ ਵੇਖੀ ਇਹ ਪਾਣੀ ਸੀ, ਖ਼ੂਨ ਨਹੀਂ। ਉਹਨੇ ਸੁਖ ਦਾ ਸਾਹ ਲਿਆ ਤੇ ਰੱਬ ਦਾ ਸ਼ੁਕਰ ਕੀਤਾ।

ਸਤਾਰਾਂ

# ਮੈਚ ਵਾਲਾ ਦਿਨ

I

ਜਰਨੈਲੀ ਸੜਕ ਤੋਂ ਖੱਬੇ ਪਾਸੇ ਇਕ ਤੰਗ ਜਿਹੀ ਸੜਕ ਪਾਟਦੀ ਹੈ। ਸਵਾਮੀਨਾਥਨ ਨੂੰ ਏਸ ਸੜਕ ਨੇ ਆਪਣੀ ਵਲ ਖਿਚਿਆ ਕਿਉਂਕਿ ਇਸ ਉਪਰ ਫਲਦਾਰ ਰੁੱਖਾਂ ਦੀ ਛਾਂ ਸੀ। ਚਿੱਟੇ ਗੇਂਦ ਜਹੇ ਜੰਗਲੀ ਸੇਬ ਸਨ, ਹਰੀਆਂ ਗੋਲ੍ਹਾਂ ਸਨ ਤੇ ਗੂੜ੍ਹੇ ਜਾਮਨੀ ਰੰਗ ਦੇ ਫਲ ਸਨ। ਸੰਘਣਾ ਹਰਾ ਘਾਹ ਬੂਟ ਸੀ ਜਿਸ ਥਾਣੀ ਉਭਰ ਕੇ ਰੁੱਖ ਝਾਤੀਆਂ ਮਾਰਦੇ ਸਨ। ਉਹ ਮੀਲ ਕੁ ਭਰ ਤੁਰਦਾ ਰਿਹਾ। ਉਹਨੂੰ ਇਹ ਸੜਕ ਪਸੰਦ ਨਾ ਆਈ ਕਿਉਂਕਿ ਇਥੇ ਅਸਲੋਂ ਸੁੰਨਮਸਾਣ ਸੀ, ਚੁਪਚਾਣ ਸੀ। ਉਹਦਾ ਜੀ ਕੀਤਾ ਵਾਪਸ ਜਰਨੈਲੀ ਸੜਕ ਤੇ ਚਲਿਆ ਜਾਵੇ। ਥੋੜ੍ਹੀ ਬਹੁਤੀ ਹੀ ਸੀ, ਓਥੇ ਆਵਾਜਾਈ ਸੀ, ਜ਼ਿੰਦਗੀ ਸੀ। ਕਦੀ ਕਦਾਈਂ ਢੋ-ਢੁਆਈ ਵਾਲੀ ਪੇਂਡੂ ਗੱਡ ਰਿੜ੍ਹੀ ਆਉਂਦੀ ਵਿਖਾਈ ਦੇਂਦੀ। ਕਦੀ ਕਦਾਈਂ ਕੋਈ ਮੋਟਰਕਾਰ ਵੀ ਵਿਖਾਈ ਦੇਂਦੀ ਜਿਹਦੇ ਪਿੱਛੇ ਟਰੰਕ ਤੇ ਬਿਸਤਰੇਬੰਦ ਬੱਝੇ ਹੁੰਦੇ। ਸ਼ੂੰ ਕਰਕੇ ਕੋਲੋਂ ਹੀ ਲੰਘਦੀ ਤੇ ਘੱਟੇ-ਮਿੱਟੀ ਦੇ ਬੱਦਲ ਵਿਚ ਗੁਆਚ ਜਾਂਦੀ। ਸੜਕ ਦੇ ਕੰਢੇ ਕੰਢੇ ਕਿਸਾਨਾਂ ਦੀਆਂ ਟੋਲੀਆਂ ਤੁਰੀਆਂ ਜਾਂਦੀਆਂ ਵਿਖਾਈ ਦੇਦੀਆਂ। ਪਰ, ਇਹ ਸੜਕ ਤਾਂ ਏਨੀ ਸੁਨਸਾਨ ਅਤੇ ਸ਼ਾਂਤ ਸੀ ਕਿ ਉਸ ਦਾ ਦਮ ਘੁੱਟਣ ਲਗਦਾ। ਨਾਲੇ, ਉਹਨੂੰ ਘਰੋਂ ਦੂਰ ਭਟਕਦਿਆਂ ਕਈ ਘੰਟੇ ਹੋ ਚੁੱਕੇ ਸਨ ਤੇ ਉਹਦਾ ਜੀ ਵਾਪਸ ਜਾਣ ਨੂੰ ਲੋਚ ਰਿਹਾ ਸੀ। ਘਰ ਦੀ ਯਾਦ ਆਈ ਤਾਂ ਮਨ ਬੇਕਰਾਰ ਹੋ ਉਠਿਆ। ਰਸੋਈਆ ਕਿਹੋ ਜਿਹੇ ਸੋਹਣੇ ਪਕਵਾਨ ਬਣਾਉਂਦਾ ਸੀ ! ਤੇ ਮਾਂ ਆਪ ਕਿਵੇਂ ਘਿਉ ਤੇ ਦਹੀ ਆਪਣੇ ਹੱਥੀਂ ਖੁਆਉਂਦੀ ਬਦੋਬਦੀ। ਉਹ ਆਪ ਪਰੋਸੇ ਵਾਲੀ ਪੱਤਲ ਦੇ ਸਾਹਵੇਂ ਬੈਠ ਜਾਂਦੀ। ਉਹ ਵੇਖਦਾ ਕਿ ਮਾਂ ਐਲੂਮੀਨੀਅਮ ਦਾ ਬਣਿਆ ਦਹੀਂ ਵਾਲਾ ਭਾਂਡਾ ਲਿਆਉਂਦੀ। ਨਰਮ ਤੇ ਸਫੈਦ ਦਹੀ ਮਾਸਾ ਜਿਹਾ ਖੜਾਕ ਕੀਤੇ ਬਿਨਾਂ ਪੱਤਲ ਤੇ ਢੇਰ ਬਣੇ ਚੌਲਾਂ ਤੇ ਡੁਲ੍ਹਦਾ ਤੇ ਉਹਨੂੰ ਪੂਰੀ ਤਰ੍ਹਾਂ ਢੱਕ ਲੈਂਦਾ। ਹੁਣ ਉਹਦੇ ਅੰਦਰ ਬੜੇ ਜ਼ੋਰ ਦੀ ਭੁੱਖ ਭੜਥੂ ਪਾਉਣ ਲੱਗੀ। ਪਟ ਭਾਰੀ-ਭਾਰੀ ਲਗਦੇ ਸਨ ਤੇ ਚੂਲਿਆਂ ਦੇ ਆਲੇ-ਦੁਆਲੇ ਪੀੜ ਮਹਿਸੂਸ ਹੁੰਦੀ ਸੀ। ਹੁਣ ਪੱਛਮ ਵਲੋਂ ਸੂਰਜ ਦੀਆਂ ਕਿਰਨਾਂ ਤਿਰਛੇ ਰੁਖ ਪੈ ਰਹੀਆਂ ਸਨ ਭਾਵੇਂ ਉਹਦਾ ਧਿਆਨ ਇਸ ਪਾਸੇ ਨਾ ਗਿਆ। ਪੰਛੀ ਵੀ ਆਪਣੇ ਆਲ੍ਹਣਿਆਂ ਵਲ ਮੁੜ ਰਹੇ ਸਨ।

ਜਦੋਂ ਭੁੱਖ ਜਰੀ ਨਾ ਗਈ ਤਾਂ ਉਹਨੇ ਕੁਝ ਫਲ ਤੋੜ ਕੇ ਖਾਧੇ। ਕੋਲ ਹੀ ਸਾਫ

ਪਾਣੀ ਦੀ ਛਪੜੀ ਸੀ।

ਉਹਨੇ ਕੁਝ ਚਿਰ ਆਰਾਮ ਕੀਤਾ ਤੇ ਫੇਰ ਘਰ ਵਲ ਤੁਰ ਪਿਆ। ਹੁਣ ਉਹਨੂੰ ਆਪਣਾ ਘਰ ਸਭ ਤੋਂ ਅਹਿਮ ਚੀਜ਼ ਲਗਦੀ। ਇਸ ਤੋਂ ਛੁੱਟ ਬਾਕੀ ਸਭ ਕੁਝ ਨਗੂਣਾ ਸੀ। ਬੋਰਡ ਸਕੂਲ ਵਾਲੀ ਘਟਨਾ ਵੀ ਉਹਨੂੰ ਬੇਅਰਥ ਜਾਪਦੀ ਸੀ। ਉਹਨੂੰ ਆਪਣੇ ਆਪ ਤੇ ਹੈਰਾਨੀ ਹੁੰਦੀ ਕਿ ਉਹਨੇ ਇਸ ਘਟਨਾ ਨੂੰ ਏਡਾ ਮਹੱਤਵ ਦਿੱਤਾ ਸੀ ਤੇ ਅੰਨ੍ਹੇਵਾਹ ਇਸ ਮੁਸੀਬਤ ਵਿਚ ਪੈ ਗਿਆ ਸੀ। ਕਿੰਨੀ ਮੂਰਖਤਾ ਕੀਤੀ ! ਕਿੰਨਾ ਚੰਗਾ ਹੁੰਦਾ ਕਿ ਮੈਂ ਆਪਣਾ ਹੱਥ ਅਗਾਂਹ ਫੈਲਾ ਦੇਂਦਾ, ਜਦੋਂ ਹੈਡਮਾਸਟਰ ਨੇ ਡੰਡਾ ਉਲਾਰਿਆ ਸੀ। ਜੇ ਇਹ ਨਾ ਵੀ ਕੀਤਾ ਹੁੰਦਾ ਤਾਂ ਵੀ ਮੈਨੂੰ ਚਾਹੀਦਾ ਸੀ ਕਿ ਘਰ ਚਲਾ ਜਾਂਦਾ ਤੇ ਪਿਤਾ ਜੀ ਨੂੰ ਸਭ ਕੁਝ ਦੱਸ ਦੇਂਦਾ। ਪਿਤਾ ਜੀ ਨੇ ਉਹਦੀ ਥੋੜ੍ਹੀ ਝਾੜ-ਝੰਬ ਕਰਨੀ ਸੀ ਜੇ ਬਹੁਤੀ ਕਰਦੇ ਤਾਂ ਦਾਦੀ ਤੇ ਮਾਂ ਮੈਨੂੰ ਬਚਾ ਲੈਂਦੀਆਂ। ਉਹਨਾਂ ਤੇ ਹਮੇਸ਼ਾ ਭਰੋਸਾ ਕੀਤਾ ਜਾ ਸਕਦਾ ਹੈ। ਇਸ ਝਾੜ-ਝੰਬ ਇਸ ਡਾਂਟ-ਡਪਟ ਦਾ ਫਾਇਦਾ ਹੀ ਹੋਣਾ ਸੀ। ਪਿਤਾ ਜੀ ਤੇ ਵੀ ਭਰੋਸਾ ਕੀਤਾ ਜਾ ਸਕਦਾ ਹੈ, ਉਹਨਾਂ ਮੈਨੂੰ ਇਸ ਬਿਪਤਾ ਵਿਚੋਂ ਕੱਢ ਲੈਣਾ ਸੀ। ਲੋਕ ਪਿਤਾ ਜੀ ਤੋਂ ਡਰਦੇ ਸਨ। ਹੁਣ ਪ੍ਰੈਕਟਿਸ ਵੀ ਛੱਡਣੀ ਪਈ ਜਦੋਂ ਕਿ ਮੈਚ ਦੋ ਹੀ ਦਿਨਾਂ ਨੂੰ ਹੋਣ ਵਾਲਾ ਸੀ। ਕਿੰਨੀ ਮੂਰਖਤਾ ਕੀਤੀ ! ਜੇ ਮੈਚ ਹਾਰ ਗਏ ਤਾਂ ਪਤਾ ਨਹੀਂ ਰਾਜਮ ਕੀ ਕਰ ਬੈਠੇ।

ਇਸ ਵਿਚਕਾਰ, ਸਵਾਮੀਨਾਥਨ ਜਰਨੈਲੀ ਸੜਕ ਵਲ ਮੁੜ ਰਿਹਾ ਸੀ। ਉਹਨੇ ਸੋਚਿਆ ਛੇਤੀ ਹੀ ਵਾਪਸ ਪਹੁੰਚ ਜਾਵਾਂਗਾ। ਇਸਦੇ ਬਾਦ ਮੈਨੂੰ ਸਿੱਧਾ ਤੁਰਿਆ ਜਾਣਾ ਹੈ। ਜਰਨੈਲੀ ਸੜਕ ਮੈਨੂੰ ਐਨ ਮਾਰਕਿਟ ਰੋਡ ਵਲ ਲੈ ਜਾਏਗੀ। ਉਥੋਂ ਮੈਂ ਅੱਖਾਂ ਬੰਦ ਕਰਕੇ ਘਰ ਪਹੁੰਚ ਜਾਵਾਂਗਾ। ਜੇ ਮੈਂ ਘਰ ਦੇਰ ਨਾਲ ਪਹੁੰਚਾ ਤਾਂ ਆਪੇ ਨਾਰਾਜ਼ ਹੋਣਗੇ। ਪਰ, ਉਹਨਾਂ ਨੂੰ ਕਹਿ ਦਿਆਂਗਾ ਕਿ ਮੈਂ ਰਸਤਾ ਭੁੱਲ ਗਿਆ ਸਾਂ। ਜਾਂ, ਕੀ ਇਹ ਬਹਾਨਾ ਬਹੁਤ ਨਰਮ ਹੈ? ਫ਼ਰਜ਼ ਕਰੋ ਮੈਂ ਕਿਹਾ ਕਿ ਮੈਨੂੰ ਪਠਾਨ ਫੜ ਕੇ ਲੈ ਗਏ ਸਨ ਤੇ ਬੜੀ ਮੁਸ਼ਕਿਲ ਨਾਲ ਮੈਂ ਉਹਨਾਂ ਦੇ ਚੁੰਗਲ 'ਚੋਂ ਬਚ ਨਿਕਲਿਆ. . .'।

ਉਹਨੇ ਮਹਿਸੂਸ ਕੀਤਾ ਕਿ ਮੈਨੂੰ ਤੁਰਦਿਆਂ ਬਹੁਤ ਦੇਰ ਹੋ ਗਈ ਹੈ। ਜਰਨੈਲੀ ਸੜਕ ਤਕ ਤਾਂ ਬਹੁਤ ਪਹਿਲਾਂ ਪਹੁੰਚ ਜਾਣਾ ਚਾਹੀਦਾ ਸੀ। ਉਹਨੇ ਆਸੇ-ਪਾਸੇ ਨਿਗਾਹ ਮਾਰੀ ਤੇ ਵੇਖਿਆ ਕਿ ਉਹ ਤਾਂ ਹਾਲੀ ਵੀ ਗੋਲ੍ਹਾਂ ਤੇ ਜੰਗਲੀ ਸੇਬਾਂ ਦੀ ਸੰਘਣੀ ਛਾਂਦਾਰ ਸੜਕ ਤੇ ਹੀ ਤੁਰਿਆ ਜਾ ਰਿਹਾ ਹੈ। ਧਰਤੀ ਉਪਰ ਬਦਰੰਗ ਤੇ ਬਦਸ਼ਕਲ ਫਲ ਤੇ ਪੱਤੇ ਖਿਲਰੇ ਪਏ ਸਨ। ਵਾਪਸ ਮੁੜਦਿਆਂ ਸੜਕ ਲਮੇਰੀ ਹੋ ਗਈ ਜਾਪਦੀ ਸੀ। ਸਚ ਤਾਂ ਇਹ ਸੀ ਕਿ ਅਚੇਤ ਹੀ ਉਹਨੇ ਹਲਕਾ ਜਿਹਾ ਅਣਦਿਸਦਾ ਮੋੜ ਕਟ ਲਿਆ ਸੀ। ਸੜਕ ਵੀ ਮੱਕਾਰ ਨਿਕਲੀ, ਪਾਟ ਕੇ ਮੈਮਪੀ ਫਾਰੈਸਟ ਰੋਡ ਨਾਲ ਜਾ ਮਿਲੀ ਸੀ। ਸੱਤਰ ਕੁ ਮੀਲ ਅਗਾਂਹ ਜਾ ਕੇ ਇਹ ਅਨੇਕਾਂ ਉੱਬੜ-ਖਾਬੜ, ਵਿੰਗ-ਵਲੇਵੇਂਦਾਰ ਰਸਤਿਆਂ ਵਿਚ ਪਾਟ ਜਾਂਦੀ ਸੀ। ਇਹ ਰਸਤੇ ਮੈਮਪੀ ਜੰਗਲ ਦੇ ਸੰਘਣੇ ਇਲਾਕੇ ਵਿਚ ਗੁਆਚ ਜਾਂਦੇ ਸਨ। ਜੇ ਉਹ ਇਸ ਧੋਖੇਬਾਜ਼ ਮੋੜ ਤੋਂ ਬਚਿਆ ਰਹਿੰਦਾ ਤਾਂ ਕਿੰਨਾ ਚਿਰ ਪਹਿਲਾਂ ਜਰਨੈਲੀ ਸੜਕ ਤੇ ਪਹੁੰਚ ਜਾਣਾ ਸੀ।

ਰਾਤ ਫਟਾਫਟ ਪੈ ਗਈ ਤੇ ਉਹਦਾ ਦਿਲ ਜ਼ੋਰ ਜ਼ੋਰ ਨਾਲ ਧੜਕਣ ਲੱਗਾ। ਜਿਵੇਂ ਹੀ ਉਹਨੇ ਮਹਿਸੂਸ ਕੀਤਾ ਕਿ ਉਹ ਜਰਨੈਲੀ ਸੜਕ ਉਪਰ ਨਹੀਂ ਪਹੁੰਚਾ ਉਹਦਾ ਸੰਘ ਸੁੱਕਣ ਲੱਗਾ। ਰੁੱਖ ਅਜੇ ਵੀ ਸੰਘਣੇ ਸਨ ਤੇ ਸੜਕ ਅਜੇ ਵੀ ਭੀੜੀ ਸੀ। ਜਰਨੈਲੀ ਸੜਕ ਤਾਂ ਚੌੜੀ ਸੀ ਤੇ ਅਸਮਾਨ ਵੀ ਸਾਫ਼ ਨਜ਼ਰ ਆਉਂਦਾ ਸੀ, ਰੁੱਖਾਂ ਨੇ ਲੁਕਾਇਆ ਹੋਇਆ

ਨਹੀਂ ਸੀ। ਪਰ, ਏਥੇ ਤਾਂ ਅਸਮਾਨ ਨਜ਼ਰ ਹੀ ਨਹੀਂ ਸੀ ਆਉਂਦਾ। ਸਿਰ ਤੇ ਕਿਤੇ ਕਿਤੇ ਖੱਪਾ ਸੀ ਜਿਸ ਥਾਈਂ ਤਾਰੇ ਝਿਲਮਿਲਾਉਂਦੇ ਦਿਸਦੇ। ਉਹਨੇ ਆਪਣੇ ਕਦਮ ਤੇਜ਼ ਕਰ ਦਿੱਤੇ, ਭਾਵੇਂ ਉਹ ਥੱਕਿਆ ਹੋਇਆ ਹੀ ਸੀ। ਕੁਝ ਪੈਂਡਾ ਉਹ ਦੌੜਿਆ ਵੀ। ਉਹਦੇ ਪੈਰ ਪੱਤਿਆਂ ਨਾਲ ਕੱਜੀ ਧਰਤੀ ਤੇ ਪੈਂਦੇ ਤੇ ਤਿੱਖੀ ਸਰਸਰਾਹਟ ਦੀ ਆਵਾਜ਼ ਸੁਣਾਈ ਦੇਂਦੀ। ਉਪਰ ਟਹਿਣੀਆਂ ਤੇ ਪੰਛੀਆਂ ਨੇ ਆਪਣਾ ਰੌਲਾ ਛੇੜ ਦਿੱਤਾ। ਉਹ ਆਪਣੇ ਖੰਭ ਫਟਕ ਰਹੇ ਸਨ। ਸੰਘਦਾ ਹਨੇਰਾ ਸੀ। ਅਹਿੱਲ ਖਾਮੋਸ਼ੀ ਸੀ, ਖੰਭ ਫਟਕਣ ਦੀ ਆਵਾਜ਼ ਤੋਂ ਡਰਾਉਣੇ ਭੂਤ ਦਾ ਝਾਉਲਾ ਪੈਂਦਾ। ਸਵਾਮੀਨਾਥਨ ਡਰ ਗਿਆ ਤੇ ਅਹਿੱਲ ਖਲੋ ਗਿਆ। ਉਹਨੂੰ ਜਰਨੈਲੀ ਸੜਕ ਤੇ ਪਹੁੰਚਣਾ ਹੀ ਚਾਹੀਦਾ ਹੈ ਤੇ ਘਰ ਵਲ ਜਾਂਦਾ ਰਾਹ ਲੱਭਣਾ ਚਾਹੀਦਾ ਹੈ। ਜੇ ਜਰਨੈਲੀ ਸੜਕ ਤਕ ਪਹੁੰਚਦਿਆਂ ਰਾਤ ਦੇ ਬਾਰਾਂ ਵਜ ਜਾਣ ਤਾਂ ਵੀ ਪਰਵਾਹ ਨਹੀਂ। ਉਹਦੀ ਖੁੱਲ੍ਹ ਤੇ ਵਿਰਲੀ ਜੇਹੀ ਹਰਿਆਵਲ ਵੇਖ ਕੇ ਮਨ ਨੂੰ ਭਰੋਸਾ ਬੱਝਦਾ ਸੀ। ਪਰ, ਏਥੇ ਤਾਂ ਰੁੱਖਾਂ ਦੇ ਤਨੇ ਕੋਲੋ ਕੋਲ ਸਨ, ਉਪਰ ਟਹਿਣੀਆਂ ਇਕ ਦੂਜੇ ਵਿਚ ਫਸੀਆਂ ਹੋਈਆਂ ਸਨ। ਸੜਕ ਇਉਂ ਜਾਪਦੀ ਸੀ ਜਿਵੇਂ ਕੋਈ ਕਾਲੀ, ਵੀਰਾਨ ਗੁਫ਼ਾ ਹੋਵੇ ਤੇ ਕੋਈ ਚੰਦਰੀ ਰੂਹ ਇਸ ਉਪਰ ਪੰਖ ਪਸਾਰ ਕੇ ਬੈਠੀ ਹੋਵੇ।

ਪਰੇਸ਼ਾਨ ਪੰਛੀਆਂ ਦੀ ਆਵਾਜ਼ ਮੱਠੀ ਪੈ ਚੁੱਕੀ ਸੀ। ਉਹ ਫੇਰ ਤੁਰ ਪਿਆ। ਉਹ ਬੜਾ ਸੰਭਲ ਸੰਭਲ ਕੇ ਤੁਰ ਰਿਹਾ ਸੀ ਤਾਂ ਜੁ ਸ਼ੋਰ ਨਾ ਪਏ ਤੇ ਪੰਛੀ ਪਰੇਸ਼ਾਨ ਨਾ ਹੋਣ, ਭਾਵੇਂ ਉਹਨੂੰ ਅਚਵੀ ਜਿਹੀ ਹੋ ਰਹੀ ਸੀ ਕਿ ਦੌੜਾਂ, ਪੂਰਾ ਜੋਰ ਲਾ ਕੇ ਦੌੜਾਂ ਤੇ ਜਰਨੈਲੀ ਸੜਕ ਤੇ ਪਹੁੰਚ ਜਾਵਾਂ। ਤੇ, ਫੇਰ ਘਰ ਜਾ ਅਪੜਾਂ। ਉਹਦੇ ਅੰਦਰ ਘੜੀ ਪ੍ਰਬਲ ਦੁਚਿੱਤੀ ਸੀ। ਇਕ ਜੀ ਕਰਦਾ ਸੀ ਕਿ ਦੌੜਾਂ, ਫਿਰ ਸਾਵਧਾਨੀ ਦਾ ਭਾਵ ਉਪਜਦਾ ਜੋ ਸਲਾਹ ਦੇਂਦਾ ਕਿ ਦੌੜ ਨਾ। ਉਹ ਹੌਲਾ, ਹੌਲਾ ਬਿਨਾ ਸ਼ੋਰ ਕੀਤਿਆਂ ਦੌੜ ਰਿਹਾ ਸੀ। ਪਾਗਲਾਂ ਵਾਂਗ ਤੇਜ਼ ਦੌੜਣ ਦੀ ਅਚਵੀ ਉਹਨੇ ਦਬਾ ਦਿੱਤੀ ਸੀ। ਮਨ ਉਪਰ ਬੜਾ ਬੋਝ ਸੀ, ਉਹਨੂੰ ਕਾਂਬਾ ਛਿੜਿਆ ਪਿਆ ਸੀ। ਇਉਂ ਜਾਪਦਾ ਸੀ ਜਿਵੇਂ ਝੱਖੜ ਵਿਚ ਤਨੇ ਹੋਏ ਰੱਸੇ ਉਪਰ ਤੁਰਿਆ ਜਾ ਰਿਹਾ ਹੋਵੇ।

ਉਹਦੇ ਕੰਨ ਆਮ ਤੋਂ ਕਿਤੇ ਜ਼ਿਆਦਾ ਤੇਜ਼ ਹੋ ਰਹੇ ਸਨ। ਉਹਦੇ ਪੈਰਾਂ ਨਾਲ ਜੋ ਖੜਾਕ ਹੁੰਦਾ, ਉਸਦਾ ਇਕ ਇਕ ਵੇਰਵਾ ਉਹ ਸੁਣ ਰਹੇ ਸਨ, ਜੇ ਕਿਤੇ ਮਾੜਾ ਮੋਟਾ ਬਦਲਾਉ ਹੁੰਦਾ ਤਾਂ ਉਹ ਵੀ ਉਹਨਾਂ ਨੂੰ ਪਤਾ ਲਗ ਜਾਂਦਾ। ਉਹਦੇ ਪੈਰ ਧਰਤੀ ਉਪਰ ਜਿਸ ਵੀ ਚੀਜ਼ ਉਪਰ ਪੈਂਦੇ ਉਸੇ ਦੇ ਅਨੁਸਾਰ ਆਵਾਜ਼ ਹੁੰਦੀ। ਕਦੀ ਹਲਕੀ ਜੇਹੀ ਟਿਕ, ਕਦੀ ਦਬਾਈ ਗਈ ਖੜਿਚ ਤੇ ਕਦੀ ਮਾਮੂਲੀ ਜੇਹੀ ਸਰਸਰ। ਪੈਰਾਂ ਹੇਠ ਆਉਣ ਵਾਲੀਆਂ ਚੀਜ਼ਾਂ ਸਨ, ਛੋਟੀਆਂ ਛੋਟੀਆਂ ਸੁਕੀਆਂ ਟਹਿਣੀਆਂ, ਅੱਧੇ ਕੁ ਹਰੇ ਪੱਤੇ ਅਤੇ ਸੁੱਕੇ ਕੁਮਲਾਏ ਪਤਿਆਂ ਦੀ ਮੋਟੀ ਤਹਿ। ਕਦੀ ਕਦੀ ਨੰਗੀ ਧਰਤੀ ਦਾ ਟੁਕੜਾ ਵੀ ਆ ਜਾਂਦਾ। ਓਥੇ ਆਵਾਜ਼ ਹਲਕੀ ਥਕ-ਥਕ ਹੋ ਜਾਂਦੀ ਜਾਂ ਪਿਟ-ਪੈਟ। ਆਵਾਜ਼ਾਂ ਇਕਸਾਰ ਦੁਹਰਾਉ ਦਾ ਰੂਪ ਲੈ ਲੈਂਦੀਆਂ। ਹਰ ਆਵਾਜ਼ ਸਵਾਮੀਨਾਥਨ ਦੇ ਕੰਨੀ ਪੈਂਦੀ। ਕੁਝ ਚਿਰ ਇਹਨਾਂ ਆਵਾਜ਼ਾਂ ਦੇ ਸਿਵਾਏ ਉਹਨੂੰ ਹੋਰ ਕਿਸੇ ਚੀਜ਼ ਦੀ ਚੇਤਨਾ ਨਹੀਂ ਸੀ। ਉਹਦੇ ਪੈਰ ਪਿਸ-ਪਿਸ-ਪਿਸ ਜਾਂ ਪਿਟ-ਪੈਟ-ਪਿਟ ਕਰਦੇ। ਆਵਾਜ਼ ਹਲਕੀ ਛਮਕ ਵਾਂਗ ਹਵਾ 'ਚ ਲਹਿਰਦੀ ਜਾਂ ਚਿਣਗਾਂ ਵਾਂਗ ਤਿੜ-ਤਿੜ ਕਰਦੀ। ਇਹ ਆਵਾਜ਼ਾਂ ਇਕ ਧਾਰ ਵਾਂਗ ਉਹਦੇ ਸਿਰ ਵਿਚ ਵਸਦੀਆਂ ਜਾ ਰਹੀਆਂ ਸਨ, ਇਕਸਾਰ ਤੇ ਅਨੰਤ। ਕੁਸਰਗਨੀ ਘੁਸਰ-ਮੁਸਰ ਸੀ ਜੋ ਕਿਸੇ ਡਰਾਉਣੀ ਬਲਾ ਵਲ ਇਸ਼ਾਰਾ ਕਰਦੀ ਸੀ। ਉਹਨੂੰ ਘੁਸਰ-ਮੁਸਰ ਵਿਚ ਆਪਣਾ

ਨਾਂ ਸਪਸ਼ਟ ਸੁਣਾਈ ਦਿੱਤਾ। ਇਸ ਬਾਰੇ ਕੋਈ ਸ਼ੱਕ ਨਹੀਂ ਸੀ। 'ਸਵਾਮੀ . . . ਸਵਾਮੀ। ਸਵਾਮੀ . . . ਸਵਾਮੀ . . . ਸਵਾਮੀ . . .'। ਆਵਾਜ਼ ਆਉਂਦੀ ਤੇ ਫੇਰ ਬਲੀ ਦਾ ਖ਼ਤਰਨਾਕ ਸੰਕੇਤ। ਕੋਈ ਦੈਂਤ ਸੀ ਜੋ ਉਹਦੇ ਪਿੱਛੇ ਪਿੱਛੇ ਤੁਰਿਆ ਆ ਰਿਹਾ ਸੀ, ਖੜਾਕ ਕੀਤੇ ਬਗ਼ੈਰ। ਉਹ ਉਹਦੇ ਕੰਨਾਂ ਵਿਚ ਇਕੋ ਹੀ ਗੱਲ ਬਾਰ ਬਾਰ ਕਹਿ ਰਿਹਾ ਸੀ। ਉਹ ਠਹਿਰ ਗਿਆ ਤੇ ਚੁਫੇਰੇ ਵੇਖਣ ਲੱਗਾ। ਇਕ ਬਹੁਤ ਵੱਡਾ ਦੈਂਤ ਦੁਬਕ ਕੇ ਬੈਠਾ ਸੀ, ਉਹਦੀਆਂ ਵੱਡੀਆਂ-ਵੱਡੀਆਂ ਕਾਲੀਆਂ ਲੱਤਾਂ ਚੌੜੇ ਰੁਖ ਫੈਲੀਆਂ ਹੋਈਆਂ ਸਨ ਤੇ ਛਾਂ ਵਰਗੀਆਂ ਬਾਹਾਂ ਇਕ ਦੂਜੀ ਨਾਲ ਜੁੜ ਕੇ ਬਾਂਹ ਹੇਠ ਧਰੀਆਂ ਹੋਈਆਂ ਸਨ। ਉਹ ਏਨਾ ਡਰ ਗਿਆ ਕਿ ਉਹਨੂੰ ਨਜ਼ਰ ਏਧਰੋਂ ਹਟਾ ਕੇ ਕਿਸੇ ਹੋਰ ਪਾਸੇ ਵੇਖਣ ਦੀ ਹਿੰਮਤ ਨਾ ਹੋਈ। ਡਰ ਸੀ ਇਹ ਕਿਤੇ ਬੁੜ੍ਹਕ ਕੇ ਉਹਨੂੰ ਦਬੋਚ ਨਾ ਲਵੇ। ਯਖ ਹੋਇਆ ਉਹ ਧਰਤੀ ਵਿਚ ਗੱਡਿਆ ਪਿਆ ਸੀ ਤੇ ਦੈਂਤ ਵਲ ਵੇਖੀ ਜਾ ਰਿਹਾ ਸੀ। ਉਹ ਘੂਰ ਘੂਰ ਵੇਖਦਾ ਰਿਹਾ। ਇਸ ਤਰ੍ਹਾਂ ਉਹਨੂੰ ਪੰਜ ਕੁ ਮਿੰਟ ਲਗ ਗਏ। ਜਦੋਂ ਡਰ ਦੀ ਪਹਿਲੀ ਕੰਬਣੀ ਮੱਠੀ ਪਈ ਤਾਂ ਉਹਨੇ ਵਧੇਰੇ ਸਪਸ਼ਟ ਵੇਖਿਆ ਕਿ ਦੈਂਤ ਹੋਰ ਕੁਝ ਵੀ ਨਹੀਂ, ਰੁੱਖਾਂ ਦੇ ਵੱਡੇ ਵੱਡੇ ਤਨੇ ਸਨ ਤੇ ਉਹਨਾਂ ਦੀਆਂ ਉੱਚੀਆਂ ਟਾਹਣੀਆਂ ਸਨ।

ਸਫ਼ਰ ਜਾਰੀ ਰਿਹਾ। ਜਰਨੈਲੀ ਸੜਕ ਤੋਂ ਸ਼ਾਇਦ ਗਜ਼ ਭਰ ਹੀ ਬਾਕੀ ਸੀ। ਇਸ ਦੇ ਬਾਦ ਉਹਨੇ ਗਾਉਂਦੇ ਗਾਉਂਦੇ ਤੇ ਮਜੇ ਨਾਲ ਤੁਰਦੇ ਤੁਰਦੇ ਘਰ ਪਹੁੰਚ ਜਾਣਾ ਸੀ। ਉਹਨੇ ਆਪਣੇ ਹੀ ਆਪਨੂੰ ਪੁੱਛਿਆ ਕਿ ਕੁਝ ਚਿਰ ਜਰਨੈਲੀ ਸੜਕ ਤੇ ਆਰਾਮ ਕਰ ਲਵਾਂ ਜਾਂ ਸਿੱਧਾ, ਬਿਨਾਂ ਰੁਕਿਆਂ, ਘਰ ਵਲ ਤੁਰਿਆ ਜਾਵਾਂ। ਉਹਨੇ ਫੈਸਲਾ ਕੀਤਾ ਕਿ ਜਰਨੈਲੀ ਸੜਕ ਤੇ ਪਹੁੰਚ ਕੇ ਕੁਝ ਚਿਰ ਆਰਾਮ ਕਰਾਂਗਾ। ਇਸ ਸੜਕ ਤੇ ਰਾਤ ਦੇ ਬਾਰਾਂ ਵਜੇ ਵੀ ਸੁਰਖਿਅਤ ਹਾਂ। ਕੁਝ ਚਿਰ ਆਰਾਮ ਕਰ ਲਵਾਂ, ਫੇਰ ਭਾਵੇਂ ਘਰ ਦੌੜਦਾ ਹੀ ਚਲਿਆ ਜਾਵਾਂ. . . ।

ਉਹ ਇਕ ਐਸੀ ਥਾਂ ਪਹੁੰਚਿਆ ਜੋ ਰੁੱਖ-ਬੂਟਿਆਂ ਤੋਂ ਸਾਫ਼ ਸੀ। ਪੰਖ ਪਸਾਰ ਕੇ ਬੈਠਾ ਹਨੇਰਾ ਨਹੀਂ ਸੀ। ਸੰਘਣੇ ਰੁੱਖਾਂ ਨਾਲ ਘਿਰਿਆ ਰਸਤਾ ਨਹੀਂ ਸੀ। ਉਪਰ ਤਾਰੇ ਸਨ, ਜਿਨ੍ਹਾਂ ਨੂੰ ਸਾਫ਼-ਸਾਫ਼ ਬੇਰੋਕ-ਟੋਕ ਵੇਖਿਆ ਜਾ ਸਕਦਾ ਸੀ। ਉਹ ਰੁਕ ਗਿਆ ਤੇ ਇਹਨਾਂ ਲੱਖਾਂ ਹੀ ਤਾਰਿਆਂ ਨੂੰ ਚਮਕਦਾ-ਝਮਕਦਾ ਵੇਖ ਰਿਹਾ ਸੀ। ਉਹਨੂੰ ਮਹਿਸੂਸ ਹੋਇਆ ਜਿਵੇਂ ਯਕਾਯਕ ਸੰਗੀਤ ਦਾ ਧਮਾਕਾ ਹੋਇਆ ਹੋਵੇ। ਭੀੜੀ, ਭਿਆਨਕ, ਟਾਹਣੀਆਂ ਦੀ ਛਤ ਵਾਲੀ ਸੜਕ ਉਹ ਪਿਛਾਂਹ ਛੱਡ ਆਇਆ ਸੀ। ਇਸ ਅਨੁਭਵ ਦੇ ਜਾਗਦਿਆਂ ਹੀ ਉਹਦੀ ਸ਼ਕਤੀ ਵਾਪਸ ਆ ਗਈ। ਉਹਨੇ ਫੈਸਲਾ ਕੀਤਾ ਕਿ ਹੁਣ ਆਰਾਮ ਨਹੀਂ ਕਰਨਾ, ਵਕਤ ਨਹੀਂ ਨਸ਼ਟ ਕਰਨਾ। ਅਗਾਂਹ ਤੁਰੀ ਜਾਣ ਲਈ ਉਹ ਨੌ-ਬਰ-ਨੌ ਮਹਿਸੂਸ ਕਰ ਰਿਹਾ ਸੀ। ਪਰ, ਕੁਝ ਚਿਰ ਬਾਦ ਹੀ ਉਹਨੂੰ ਘਬਰਾਹਟ ਜਿਹੀ ਹੋਈ। ਉਹਨੂੰ ਚੰਗੀ ਤਰ੍ਹਾਂ ਯਾਦ ਸੀ ਕਿ ਬ੍ਰਾਂਚ ਰੋਡ ਜਰਨੈਲੀ ਸੜਕ ਤੋਂ ਖੜਾ ਕੋਣ ਬਣਾਉਂਦੀ ਪਾਟਦੀ ਸੀ। ਪਰ, ਇਹ ਸੜਕ ਤਾਂ ਸਿਧੀ ਲਕੀਰ ਵਿਚ ਹੀ ਜਰਨੈਲੀ ਸੜਕ ਨਾਲ ਜਾ ਮਿਲੀ ਸੀ। ਕੁਝ ਮਿੰਟ ਉਹ ਹੱਕਾ-ਬੱਕਾ ਖਲੋਤਾ ਰਿਹਾ। ਫੇਰ ਉਹਨੇ ਮਨ ਹੀ ਮਨ ਕਿਹਾ ਕਿ ਜੋ ਮੈਨੂੰ ਹੁਣੇ ਹੁਣੇ ਜਰਨੈਲੀ ਸੜਕ ਜਾਪੀ ਸੀ, ਉਹ ਸ਼ਾਇਦ ਬ੍ਰਾਂਚ ਰੋਡ ਦਾ ਹੀ ਵਿਸਤਾਰ ਹੈ ਜਿਸ ਵਲ ਮੇਰਾ ਪਹਿਲਾਂ ਧਿਆਨ ਨਹੀਂ ਸੀ ਗਿਆ। ਕੁਝ ਵੀ ਹੋਵੇ ਜਰਨੈਲੀ ਸੜਕ ਤਾਂ ਇਸ ਸੜਕ ਨੂੰ ਖੜੇ ਕੋਣ ਤੇ ਹੀ ਕਟਣੀ ਚਾਹੀਦੀ ਹੈ ਜਿਥੋਂ ਸੱਜੇ ਪਾਸੇ ਮੁੜ ਕੇ ਉਹ ਅਗਾਂਹ ਘਰ ਤਕ ਪਹੁੰਚ ਸਕਦਾ ਹੈ। ਉਹਨੇ ਸੱਜੇ ਖੱਬੇ ਵੇਖਿਆ ਤੇ ਉਹਨੂੰ ਕਿਸੇ ਹੋਰ ਸੜਕ ਦਾ ਮਾੜਾ

ਜਿਹਾ ਝਾਉਲਾ ਵੀ ਨਾ ਪਿਆ। ਫੇਰ ਉਹਨੇ ਮਨ ਨੂੰ ਸਮਝਾਇਆ ਕਿ ਰਾਤ ਹੋਣ ਕਰਕੇ ਮੈਨੂੰ ਸ਼ਾਇਦ ਜਰਨੈਲੀ ਸੜਕ ਨਜ਼ਰ ਨਹੀਂ ਆ ਰਹੀ। ਸੜਕ ਤਾਂ ਏਥੇ ਹੋਣੀ ਹੀ ਚਾਹੀਦੀ ਹੈ। ਉਹ ਸਜੇ ਪਾਸੇ ਮੁੜਿਆ ਤੇ ਗੋਡੇ ਗੋਡੇ ਖੋਭੇ ਵਿਚ ਖੁਭ ਗਿਆ। ਇਸ ਥਾਣੀ ਲੰਘ ਕੇ ਉਹ ਅਗਾਂਹ ਵਧਿਆ। ਅੱਗੇ ਲੰਮਾ ਨੋਕੀਲਾ ਘਾਹ ਸੀ ਜੋ ਉਹਦੇ ਚਿਹਰੇ ਨੂੰ ਕੁਤਕੁਤਾਰੀਆਂ ਕਰਦਾ ਸੀ। ਕੁਝ ਥਾਂ ਘਾਹ ਏਡਾ ਉੱਚਾ ਸੀ ਕਿ ਉਹ ਆਪ ਇਸ ਵਿਚ ਲੁਕ ਗਿਆ। ਉਹ ਵਾਪਸ ਮੁੜ ਆਇਆ ਤੇ ਸੜਕ ਤੇ ਪਹੁੰਚ ਗਿਆ।

2

ਛੇਤੀ ਹੀ ਉਹਨੂੰ ਆਪਣੀ ਸਥਿਤੀ ਦਾ ਗਿਆਨ ਹੋ ਗਿਆ। ਵੇਲਾ ਭੂਤਾਂ-ਪ੍ਰੇਤਾਂ ਦੇ ਵਿਚਰਨ ਦਾ ਸੀ ਤੇ ਉਹ ਕਿਸੇ ਅਨਜਾਣੀ ਤੇ ਦੂਰ ਦਰਾਜ਼ ਸੜਕ ਉਪਰ ਸੀ। ਹੁਣ ਤਕ ਉਹਨੂੰ ਇਕ ਆਸ ਦਾ ਬੜਾ ਆਸਰਾ ਸੀ ਕਿ ਮੈਂ ਓਸ ਜਰਨੈਲੀ ਸੜਕ ਵਲ ਤੁਰਿਆ ਜਾ ਰਿਹਾ ਹਾਂ ਜਿਸਦਾ ਮੈਂ ਜਾਣੂ-ਪਛਾਣੂ ਹਾਂ। ਪਰ, ਹੁਣ ਝੂਠੀ-ਮੂਠੀ ਆਸ ਵੀ ਜਾਂਦੀ ਰਹੀ ਸੀ। ਹੁਣ ਡਰ ਨਾਲ ਉਹਦੇ ਹੋਸ਼ ਉਡਦੇ ਜਾ ਰਹੇ ਸਨ, ਜਦੋਂ ਉਹਨੇ ਸਮਝ ਲਿਆ ਕਿ ਜਰਨੈਲੀ ਸੜਕ ਇਕ ਅਵਾਸਤਵਿਕ ਤੇ ਦੁਰਾਡਾ ਸੁਪਨਾ ਹੈ ਤਾਂ ਉਹਦੀਆਂ ਲੱਤਾਂ ਨੇ ਉਹਨੂੰ ਸਾਥ ਦੇਣ ਤੋਂ ਇਨਕਾਰ ਕਰ ਦਿੱਤਾ। ਤਾਂ ਵੀ ਉਹ ਲੜਖੜਾਉਂਦਾ ਹੋਇਆ ਅਗਾਂਹ ਵਧੀ ਗਿਆ ਭਾਵੇਂ ਉਹਨੂੰ ਪਤਾ ਸੀ ਇਹ ਨਿਰਾਰਥਕ ਤੇ ਲਕਸ਼ਹੀਣ ਯਾਤਰਾ ਹੈ। ਉਹ ਇਉਂ ਤੁਰ ਰਿਹਾ ਸੀ ਜਿਵੇਂ ਅੱਧਾ ਪਚੱਧਾ ਸੁੰਨ-ਹੈਰਾਨ ਹੋ ਗਿਆ ਹੋਵੇ। ਇਹ ਸਮਾਂ ਏਨਾ ਅਜੀਬੋ ਗਰੀਬ ਸੀ ਕਿ ਇਕ ਪੱਤਾ ਵੀ ਡਿੱਗੇ ਤਾਂ ਸਾਰੀ ਥਾਂ ਉਹਦੀ ਗੂੰਜ ਨਾਲ ਭਰ ਜਾਂਦੀ। ਇਸ ਸਭ ਦਾ ਉਸ ਉਪਰ ਅਜਿਹਾ ਭਾਰ ਸੀ ਕਿ ਜਿਸਨੇ ਉਹਨੂੰ ਬਿਲਕੁਲ ਅਮਾਨਵੀ ਕਰ ਦਿੱਤਾ ਸੀ। ਇਹ ਥਾਂ ਏਡੀ ਅਜੀਬ ਤੇ ਦੁਰਾਡੀ ਸੀ ਕਿ ਉਹਨੂੰ ਲੱਗਾ ਕਿ ਉਹ ਭੂਤਾਂ-ਪ੍ਰੇਤਾਂ ਦੀ ਭਿਆਨਕ ਦੁਨੀਆ ਵਿਚ ਪ੍ਰਵੇਸ਼ ਕਰ ਰਿਹਾ ਹੈ, ਜੋ ਮਨੁਖਤਾ ਤੋ ਨੀਵੀਂ ਗ਼ੈਰ-ਕੁਦਰਤੀ ਹੈ।

ਕਿਸੇ ਖ਼ਾਲੀ ਬੋਰੀ ਵਾਂਗ ਉਹ ਡਿੱਗ ਪਿਆ ਤੇ ਜ਼ਾਰੋ-ਜ਼ਾਰ ਰੋਣ ਲਗ ਪਿਆ। ਉਹਨੇ ਆਪਣੇ ਪਿਤਾ, ਆਪਣੀ ਮਾਂ, ਦਾਦੀ, ਰਾਜਮ ਤੇ ਮਨੀ ਨੂੰ 'ਵਾਜਾਂ ਮਾਰੀਆਂ। ਉਹਦੀ ਤਿੱਖੀ ਚਿਲਕਵੀਂ ਆਵਾਜ਼ ਰਾਤ ਥਾਣੀ ਲੰਘਦੀ ਉਹਨਾਂ ਕਾਲੀਆਂ ਸ਼ਕਲਾਂ ਤਕ ਪਹੁੰਚ ਰਹੀ ਸੀ ਜੋ ਦੂਰ ਅਗਾਂਹ ਵਿਖਾਈ ਦੇਂਦੀਆਂ। ਇਹਨਾਂ ਸ਼ਕਲਾਂ ਦਾ ਮੂੰਹ-ਮੱਥਾ ਅਧ-ਪਚੱਧਾ ਹੀ ਉਘੜਦਾ ਸੀ। ਇਹ ਸ਼ਕਲਾਂ ਰੁੱਖਾਂ-ਬੂਟਿਆਂ ਦੀਆਂ ਹੋ ਸਕਦੀਆਂ ਸਨ, ਦੈਂਤਾਂ ਦੀਆਂ ਜਾਂ ਦੋਜ਼ਖ ਦੇ ਫਾਟਕ ਦੇ ਖੰਭਿਆਂ ਦੀਆਂ ਹੋ ਸਕਦੀਆਂ ਸਨ। ਉਹ ਜਿਸ ਕਿਸੇ ਦੇਵਤਾ ਨੂੰ ਵੀ ਜਾਣਦਾ ਸੀ ਉਸ ਅੱਗੇ ਅਰਦਾਸ ਕੀਤੀ ਕਿ ਮੈਨੂੰ ਏਸ ਥਾਓਂ ਕੱਢੋ। ਉਹਨੇ ਸੁਖਣਾ ਸੁੱਖੀ ਕਿ ਹਾਥੀ ਮੂੰਹੇ ਗਣਪਤੀ ਨੂੰ ਹਰ ਸ਼ਨੀਵਾਰ ਦੋ ਨਾਰੀਅਲ ਚੜ੍ਹਾਇਆ ਕਰਾਂਗਾ। ਪ੍ਰਣ ਕੀਤਾ ਮਹਾਦੇਵ ਤਿਰੂਪਤੀ ਅੱਗੇ ਨੰਗੇ ਬਦਨ ਮਿੱਟੀ ਘੱਟੇ ਵਿਚ ਡੰਡਾਉਤ ਹੋ ਕੇ ਭਿਖਿਆ ਮੰਗਾਂਗਾ ਤੇ ਭੀਖ ਸਵੀਕਾਰ ਕਰਾਂਗਾ। ਉਹ ਕੁਝ ਚਿਰ ਚੁਪ ਹੋ ਗਿਆ ਜਿਵੇਂ ਦੇਵਤਿਆਂ ਨੂੰ ਕੁਝ ਵਕਤ ਦੇ ਰਿਹਾ ਹੋਵੇ ਕਿ ਉਹ ਉਹਦੀ ਪੇਸ਼ਕਸ਼ ਤੇ ਗ਼ੌਰ ਕਰ ਲੈਣ ਤੇ ਉੱਚੇ ਆਕਾਸ਼ਾਂ ਤੋਂ ਉਤਰ ਕੇ ਉਹਨੂੰ ਬਚਾ ਲੈਣ।

ਹੁਣ ਉਹਦੇ ਦਿਮਾਗ਼ ਵਿਚ ਅਜੀਬ-ਅਜੀਬ ਕਲਪਨਾਵਾਂ ਉਠਣ ਲੱਗੀਆਂ। ਉਹਨੂੰ ਆਪਣੇ ਪਿੱਛੇ ਭਾਰੀ ਕਦਮਾਂ ਦੀ ਚਾਪ ਸੁਣਾਈ ਦੇਂਦੀ ਸੀ। ਉਹਨੇ ਸਿਰ ਮੋੜ ਕੇ ਵੇਖਿਆ,

ਹਨੇਰੇ ਦਾ ਇਕ ਵੱਡਾ ਆਕਾਰ ਉਹਦੇ ਵਲ ਰਿੜ੍ਹਿਆ ਆ ਰਿਹਾ ਸੀ। ਬਹੁਤ ਦੇਰ ਹੋ ਚੁੱਕੀ ਸੀ, ਇਸ ਤੋਂ ਬਚਿਆ ਨਹੀਂ ਜਾ ਸਕਦਾ ਸੀ ਕਿਉਂਕਿ ਉਹਨੇ ਸਵਾਮੀਨਾਥਨ ਨੂੰ ਵੇਖ ਲਿਆ ਸੀ। ਉਹਦੇ ਹਾਥੀਆਂ ਵਰਗੇ ਵੱਡੇ ਵੱਡੇ ਦੰਦ, ਰਤਾ ਰਤਾ ਚਿੱਟੇ, ਵਿਖਾਈ ਦੇ ਰਹੇ ਸਨ। ਉਹ ਚੀਖਦਾ-ਚਿੰਘਾੜਦਾ ਤੁਰਿਆ ਆ ਰਿਹਾ ਸੀ। ਰਾਹ ਵਿਚ ਉਹਨੇ ਇਕ ਰੁੱਖ ਵਿਚ ਆਪਣਾ ਵੱਡਾ ਸਾਰਾ ਦੰਦ ਖੋਭ ਦਿੱਤਾ, ਉਹਨੂੰ ਜੜ੍ਹੋਂ ਪੁਟ ਕੇ ਧਰਤੀ ਉਪਰ ਦੇ ਮਾਰਿਆ। ਉਹ ਉਸਦੀਆਂ ਨਿੱਕੀਆਂ ਨਿੱਕੀਆਂ ਅੱਖਾਂ ਵੇਖ ਰਿਹਾ ਸੀ ਜੋ ਗੁੱਸੇ ਨਾਲ ਲਾਲ-ਸੂਹੀਆਂ ਸਨ, ਦੰਦ ਉਹਨੇ ਹੇਠਾਂ ਨਿਵਾਏ ਹੋਏ ਸਨ ਤੇ ਸੁੰਡ ਉਤਾਂਹ ਚੁੱਕੀ ਹੋਈ ਸੀ। ਉਹ ਕੁਝ ਕਰ ਗੁਜ਼ਰਨ ਲਈ ਤਿਆਰ-ਬਰ-ਤਿਆਰ ਸੀ। ਸਵਾਮੀਨਾਥਨ ਨੇ ਧਰਤੀ ਤੇ ਪਾਸਾ ਪਰਤਿਆ ਤੇ ਮਸਾਂ ਹੀ ਆਪਣੇ ਆਪ ਨੂੰ ਬਚਾਇਆ। ਕੁਝ ਦੇਰ ਉਹ ਸਾਹੋ ਸਾਹੀ ਹੋਇਆ ਲੇਟਿਆ ਰਿਹਾ। ਉਹਦੇ ਕਪੜੇ ਪਸੀਨੇ ਨਾਲ ਤਰ ਸਨ। ਉਹਨੇ ਕਿਸੇ ਨੂੰ ਦਬੇ ਪੈਰ ਆਪਣੇ ਵਲ ਆਉਂਦੇ ਸੁਣਿਆ। ਪਰ, ਉਹਦੀ ਦਹਾੜ ਬੜੀ ਭਿਅੰਕਰ ਸੀ। ਉਹ ਅਜੇ ਸਿਰ ਮੋੜ ਕੇ ਉਹਨੂੰ ਵੇਖ ਵੀ ਨਹੀਂ ਸਕਿਆ ਸੀ ਕਿ ਉਹਨੂੰ ਮਹਿਸੂਸ ਹੋਇਆ ਕਿ ਉਸ ਜਾਨਵਰ ਦਾ ਜਬਾੜ੍ਹਾ ਤਾਂ ਉਹਦੇ ਕੰਨ ਬੁਰਕ ਰਿਹਾ ਸੀ। ਉਹਦੇ ਮੂੰਹ 'ਚੋਂ ਨਿਕਲੀ ਗੰਦੀ ਗਰਮ ਹਵਾੜ ਉਹਦੀ ਗਿੱਚੀ ਉਪਰ ਪੈ ਰਹੀ ਸੀ। ਉਹਦਾ ਮਨ ਏਨਾ ਕੁ ਸੁਚੇਤ ਸੀ ਕਿ ਉਹਨੇ ਆਪਣਾ ਸਿਰ ਨਿਵਾਂ ਲਿਆ ਤੇ ਧਰਤੀ ਤੇ ਚੁਫਾਲ ਲੇਟ ਗਿਆ। ਇਕ ਦੀਰਘ ਆਕਾਰ ਵਾਲਾ ਕਾਲੇ-ਪੀਲੇ ਰੰਗ ਦਾ ਸ਼ੇਰ ਉਹਨੂੰ ਛੋਹ ਕੇ ਲੰਘ ਗਿਆ। ਕਦੀ ਚੀਤਾ, ਕਦੀ ਬਾਘ, ਕਦੀ ਵੇਲ ਮੱਛੀ, ਕਦੀ ਕਿਸੇ ਵੱਡੀ ਭੀੜ ਨੇ ਉਹਨੂੰ ਚੁਫੇਰਿਓਂ ਘੇਰ ਲਿਆ। ਇਹ ਭੀੜ ਜੰਗਲੀ ਹਾਥੀਆਂ, ਸ਼ੇਰਾਂ, ਬੱਬਰ ਸ਼ੇਰਾਂ ਤੇ ਦੈਂਤਾਂ ਦੀ ਸੀ। ਦੈਂਤ ਉਹਨੂੰ ਕੰਨਾਂ ਤੋਂ ਫੜ ਕੇ ਚੁਕਦੇ, ਉਹਦੇ ਸਿਰ ਦਾ ਵਾਲ ਵਾਲ ਖੋਂਚਦੇ, ਸਿਰ ਤੋਂ ਲੈ ਕੇ ਪੈਰਾਂ ਤਕ ਚਮੜੀ ਲਾਹੁੰਦੇ। ਹੁਣ ਇਹ ਕੀ ਸੀ ਠੰਡਾ, ਪਤਲੇ ਚਿੱਕੜ ਜਿਹਾ ਜੋ ਉਹਦੀਆਂ ਲੱਤਾਂ ਦੁਆਲੇ ਲਪੇਟਾ ਮਾਰ ਰਿਹਾ ਸੀ? ਇਕ ਬਿੱਛੂ ਹਵਾ ਵਿਚ ਆਪਣਾ ਡੰਗ ਉਲਾਰਦਾ ਉਹਦੇ ਵਲ ਵਧਿਆ ਆ ਰਿਹਾ ਸੀ। ਉਹ ਡਰ ਨਾਲ ਸੁੰਗੜ ਗਿਆ। ਨਹੀਂ, ਇਹ ਥਾਂ ਕਿਸੇ ਮਨੁੱਖ ਦੇ ਬਹਿਣ-ਖਲੋਣ ਦੀ ਨਹੀਂ ਸੀ। ਫਣੀਅਰ ਤੇ ਬਿੱਛੂ ਉਸ ਤੋਂ ਇੰਚ ਭਰ ਦੇ ਫਾਸਲੇ ਤੇ ਸਨ। ਉਹਦੀ ਚੀਕ ਨਿਕਲ ਗਈ, ਠਠੰਬਰ ਕੇ ਉਹ ਪੈਰਾਂ ਤੇ ਉਠ ਖਲੋਤਾ ਤੇ ਵਾਹੋਦਾਹੀ ਦੌੜਿਆ। ਉਹ ਪਿਛਾਂਹ ਵੇਖੀ ਜਾ ਰਿਹਾ ਸੀ। ਬਿੱਛੂ ਉਹਦੇ ਮਗਰੇ ਮਗਰ ਉਹਦੇ ਹੀ ਵਾਂਗ ਤੇਜ਼ ਦੌੜ ਰਿਹਾ ਸੀ। ਬਚਾਅ ਦਾ ਕੋਈ ਰਾਹ ਨਹੀਂ ਸੀ, ਆਪਣੀ ਸ਼ਕਤੀ ਦੇ ਆਖ਼ਰੀ ਭੁਬਕੇ ਤੋਂ ਕੰਮ ਲੈਂਦਿਆਂ ਉਹਨੇ ਆਪਣੀ ਰਫ਼ਤਾਰ ਦੁਗਣੀ ਕਰ ਦਿੱਤੀ।

ਦੂਜੀ ਵਿਕਟ ਨੂੰ ਛੋਹ ਕੇ ਉਹ ਵਾਪਸ ਚਲਾ ਆਇਆ। ਦੋ ਦੌੜਾਂ ਹੋ ਗਈਆਂ। ਉਹ ਬੈਟਿੰਗ ਕਰ ਰਿਹਾ ਸੀ। ਯੰਗ ਮੈਨਜ਼ ਯੂਨੀਅਨ ਦਾ ਕਪਤਾਨ ਗੇਂਦ ਸੁਟ ਰਿਹਾ ਸੀ। ਉਹਨੇ ਇਕ ਛੱਕਾ ਮਾਰਿਆ। ਏਨੀਆਂ ਤਾੜੀਆਂ ਵਜੀਆਂ ਕਿ ਕੰਨ ਬੋਲੇ ਹੋ ਗਏ। ਮੈਦਾਨ ਦੇ ਆਲੇ-ਦੁਆਲੇ ਰਾਜਮ ਖ਼ੁਸ਼ੀ ਨਾਲ ਝੱਲਾ ਹੋ ਕੇ ਨੱਚ ਰਿਹਾ ਸੀ। ਟਪੋਸੀ ਮਾਰ ਕੇ ਉਹ ਤਿੰਨ ਵਾਰ ਕੰਧ ਤੇ ਜਾ ਚੜ੍ਹਿਆ ਤੇ ਤਿੰਨ ਵਾਰ ਹੇਠਾਂ ਉਤਰਿਆ। ਇਕ ਹੋਰ ਗੇਂਦ ਸੁਟਿਆ ਗਿਆ। ਸਵਾਮੀਨਾਥਨ ਨੇ ਬੈਟ ਇਕ ਪਾਸੇ ਵਗਾਹ ਮਾਰਿਆ ਤੇ ਗੇਂਦ ਨੂੰ ਆਪਣੇ ਸਿਰ ਨਾਲ ਰੋਕਿਆ। ਗੇਂਦ ਬੁੜ੍ਹਕ ਕੇ ਵਾਪਸ ਤਿੱਖੀ ਰਫ਼ਤਾਰ ਨਾਲ ਗੇਂਦਬਾਜ਼ ਪਾਸ ਪਹੁੰਚਾ। ਐਤਕੀਂ ਗੇਂਦਬਾਜ਼ ਬੋਰਡ ਹਾਈ ਸਕੂਲ ਦਾ ਹੈਡਮਾਸਟਰ ਸੀ। ਪਰ, ਸਵਾਮੀਨਾਥਨ ਗੇਂਦ ਦੇ ਪਿੱਛੇ ਪਿੱਛੇ ਦੌੜਿਆ। ਉਹਨੇ ਅਧ ਵਿਚਕਾਰੋਂ ਹੀ ਗੇਂਦ ਨੂੰ ਬੋਚ ਲਿਆ। ਆਪਣੀ ਬਾਂਹ

ਉਲਾਰ ਕੇ, ਉਹਨੇ ਗੇਂਦ ਸੁਟਿਆ ਜੋ ਕੈਪਟਨ ਦੇ ਸਿਰ ਤੇ ਜਾ ਵੱਜਾ। ਸਿਰ ਟੋਟੇ ਟੋਟੇ ਹੋ ਗਿਆ। ਐਮ. ਸੀ. ਸੀ. ਮੈਚ ਜਿੱਤ ਗਿਆ। ਜਿੱਤ ਨੂੰ ਮਨਾਉਂਦੇ ਉਹ ਯੂਨੀਅਨ ਟੀਮ ਦਾ ਪਿੱਛਾ ਕਰ ਰਹੇ ਸਨ। ਇੱਟਾਂ-ਵੱਟੇ, ਵਿਕਟਾਂ, ਬੈਟ ਤੇ ਗੇਂਦ ਮਾਰ ਮਾਰ ਕੇ ਉਹਨਾਂ ਨੂੰ ਮੈਦਾਨੋਂ ਬਾਹਰ ਕੱਢ ਰਹੇ ਸਨ। ਸਵਾਮੀਨਾਥਨ ਹੱਸਦਾ ਹੀ ਗਿਆ, ਆਖਰ ਉਹ ਥਕੇਵੇਂ ਨਾਲ ਚੂਰ ਹੋ ਕੇ ਧਰਤੀ ਤੇ ਢਹਿ ਢੇਰੀ ਹੋ ਗਿਆ।

## 3

ਗਾਡੀਵਾਨ ਰੰਗਾ ਆਪਣੇ ਪਿੰਡ ਮੁੜ ਰਿਹਾ ਸੀ। ਪਿੰਡ ਮੈਮਪੀ ਜੰਗਲ ਵਾਲੇ ਪਾਸੇ, ਉਸਤੋਂ ਪੰਜਾਂ ਮੀਲਾਂ ਦੀ ਵਿਥ ਤੇ ਸੀ। ਸ਼ਨੀਵਾਰ ਸਵੇਰ ਦਾ ਤੜਕਾ ਸੀ। ਮਾਲਗੁੜੀ ਤੋਂ ਉਹ ਦੋ ਵਜੇ ਸਵੇਰੇ ਤੁਰ ਪਿਆ ਸੀ ਤਾਂ ਜੁ ਆਪਣੇ ਪਿੰਡ ਦੁਪਹਿਰ ਤਕ ਪਹੁੰਚ ਜਾਏ। ਮੈਮਪੀ ਜੰਗਲ ਵਾਲੀ ਸੜਕ ਵਲ ਮੁੜ ਕੇ ਉਹਨੇ ਲੰਮਾ ਸਾਰਾ ਪੈਂਡਾ ਤੈਅ ਕਰ ਲਿਆ ਸੀ। ਹੱਥ ਵਿਚ ਫੜੀਆਂ ਵਾਗਾਂ ਦਾ ਰੱਸਾ ਉਹਨੇ ਗੱਡ ਦੁਆਲੇ ਬੰਨ੍ਹ ਦਿੱਤਾ ਸੀ ਤੇ ਆਪ ਲੇਟ ਗਿਆ ਸੀ। ਟੱਲੀਆਂ ਦੀ ਮੱਧਮ ਮਧੁਰ ਆਵਾਜ਼ ਤੇ ਢੱਗੇ ਦੀ ਇਕਸਾਰ ਤੋਰ, ਉਹਨੂੰ ਯਕਦਮ ਨੀਂਦ ਆ ਗਈ।

ਅਚਾਨਕ ਢੱਗਾ ਖਲੋ ਗਿਆ। ਹੁਝਕਾ ਜਿਹਾ ਵੱਜਾ। ਰੰਗੇ ਦੀ ਅੱਖ ਖੁਲ੍ਹ ਗਈ। ਉਠਦਿਆਂ ਉਹਨੇ ਗਾਲ੍ਹਾਂ ਦਾ ਮੀਂਹ ਵਰ੍ਹਾ ਦਿੱਤਾ ਤੇ ਅਜਿਹੀਆਂ ਆਵਾਜ਼ਾਂ ਕੱਢਣ ਲੱਗਾ ਜੋ ਢੱਗਿਆਂ ਦੀ ਤੋਰ ਤਿਖੇਰੀ ਕਰਨ ਵਾਸਤੇ ਆਮ ਤੌਰ ਤੇ ਕੱਢੀਆਂ ਜਾਂਦੀਆਂ ਹਨ। ਉਹ ਰੱਸਾ ਬੜੀ ਜ਼ੋਰ ਦੀ ਖਿੱਚਣ ਲੱਗਾ। ਬੈਲ ਨੇ ਆਪਣਾ ਸਿਰ ਹਿਲਾ ਦਿੱਤਾ। ਟੱਲੀਆਂ ਦੀ ਚੋਖੀ ਖੜਕਾਰ ਹੋਈ, ਪਰ ਬੈਲ ਹਿੱਲਿਆ ਨਾ। ਰੰਗੇ ਨੂੰ ਢੱਗੇ ਦੇ ਇਸ ਵਿਹਾਰ ਤੇ ਬੜਾ ਰੋਹ ਚੜ੍ਹਿਆ। ਉਹ ਹੇਠਾਂ ਉਤਰ ਆਇਆ ਤਾਂ ਜੁ ਡੰਗਰ ਨੂੰ ਪਤਾ ਲਗ ਜਾਏ ਕਿ ਉਹਦਾ ਇਹ ਵਿਹਾਰ ਮਾਲਕ ਨੂੰ ਕਿਹੋ ਜਿਹਾ ਲਗ ਰਿਹਾ ਸੀ। ਸਵੇਰ ਵੇਲੇ ਦੀ ਨਿੰਮੀ ਨਿੰਮੀ ਲੋਅ ਸੀ। ਉਹਨੂੰ ਰਸਤੇ ਦੇ ਆੜੇ ਰੁੱਖ ਕੋਈ ਮਨੁੱਖੀ ਆਕਾਰ ਫੈਲਿਆ ਨਜ਼ਰ ਆਇਆ। ਉਹਨੇ ਜ਼ੋਰ ਦੀ ਆਵਾਜ਼ ਦਿੱਤੀ, ਉਏ ਆਲਸੀ ਗੋਬਰ-ਗਣੇਸ਼ਾ ! ਕਮਾਲ ਥਾਂ ਲੱਭੀ ਏ ਤੈਨੂੰ ਸੌਣ ਲਈ। ਜਦੋਂ ਸੁੱਤਾ ਹੋਇਆ ਵਿਅਕਤੀ ਇਉਂ ਵੀ ਨਾ ਉਠਿਆ ਤਾਂ ਰੰਗਾ ਅਗਾਂਹ ਵਧਿਆ ਤਾਂ ਜੁ ਉਹਨੂੰ ਘੜੀਸ ਕੇ ਇਕ ਪਾਸੇ ਕੀਤਾ ਜਾਏ।

'ਓਏ, ਇਹ ਤਾਂ ਬੱਚਾ ਏ ! ਏਥੇ ਕਿਉਂ ਸੁਤਾ ਪਿਐ ਇਹ?' ਉਹਨੇ ਕਿਹਾ ਤੇ ਨਿਉਂ ਕੇ ਉਹਦੇ ਹੋਰ ਵੀ ਨੇੜੇ ਹੋ ਗਿਆ। ਫੇਰ ਹੈਰਾਨ ਹੋ ਕੇ ਬੋਲਿਆ, 'ਸ਼ਿਵ, ਸ਼ਿਵ ਇਹ ਤਾਂ ਮਰ ਗਿਐ !' ਲੱਤਾਂ, ਬਾਹਾਂ ਤੇ ਜਿਸਮ ਦੇ ਹੋਰ ਨੰਗੇ ਅੰਗ, ਸਵੇਰ ਸਾਰ ਦੀ ਨਿੱਕੀ ਨਿੱਕੀ ਤ੍ਰੇਲ ਨਾਲ ਭਿੱਜੇ ਪਏ ਸਨ। ਉਹਨੇ ਮੁੰਡੇ ਦੀ ਕਮੀਜ਼ ਪਾੜ ਕੇ ਆਪਣਾ ਹੱਥ ਅੰਦਰ ਵਾੜਿਆ। ਉਹ ਸਰੀਰ ਅਜੇ ਵੀ ਨਿੱਘਾ ਮਹਿਸੂਸ ਹੋਇਆ। ਉਹਨੇ ਸੁਖ ਦਾ ਸਾਹ ਲਿਆ ਕਿ ਬੱਚਾ ਜਿਉਂਦਾ ਸੀ। ਇਸ ਸਾਰੀ ਰਹੱਸਮਈ ਸਥਿਤੀ ਨਾਲ ਉਹਦੇ ਮਨ ਨੂੰ ਬਹੁਤ ਕਲੇਸ਼ ਹੋਇਆ। ਉਹਦੇ ਕਪੜਿਆਂ ਤੇ ਰੰਗ-ਰੂਪ ਤੋਂ ਲਗਦਾ ਸੀ ਕਿ ਉਹ ਸ਼ਹਿਰ ਦਾ ਮੁੰਡਾ ਹੈ। ਉਹ ਏਨੀ ਦੂਰ ਸੜਕ ਤੇ ਕਿੱਦਾਂ ਆਇਆ ਤੇ ਕਿਉਂ ਇਥੇ ਮਰਿਆਂ ਵਾਂਗ ਪਿਆ ਹੈ? ਕੌਣ ਹੈ ਇਹ? ਕਿਥੋਂ ਆਇਐ? ਰੰਗੇ ਦਾ ਦਿਮਾਗ ਇਹੋ ਜਿਹੇ ਸਵਾਲਾਂ ਨਾਲ ਧੜਕ ਰਿਹਾ

ਸੀ। ਭੂਤ-ਪ੍ਰੇਤ ਮਨੁੱਖਾਂ ਨੂੰ ਚੁਕ ਕੇ ਦੂਰ-ਦੁਰਾਡੀਆਂ ਥਾਵਾਂ ਤੇ ਲਿਆ ਸੁਟਦੇ ਹਨ ! ਇਹਦੇ ਨਾਲ ਸ਼ਾਇਦ ਇਸੇ ਤਰ੍ਹਾਂ ਦੀ ਹੋਣੀ ਵਾਪਰੀ ਹੋਵੇ ਜਾਂ ਸ਼ਾਇਦ ਨਾ ਵੀ ਵਾਪਰੀ ਹੋਵੇ। ਇਹ ਅੜਾਉਣੀ ਨੂੰ ਉਹਨੇ ਆਪ ਹੀ ਹਲ ਕਰਨ ਦਾ ਵਿਚਾਰ ਛਡ ਦਿੱਤਾ। ਮਹਿਸੂਸ ਕੀਤਾ ਇਹੋ ਜਿਹੇ ਸਵਾਲ ਵੱਡੇ ਲੋਕ ਹੀ ਹਲ ਕਰਨ ਤਾਂ ਚੰਗਾ। ਇਸ ਇਲਾਕੇ ਵਿਚ ਸਰਕਾਰ ਬਹਾਦਰ ਤੋਂ ਚੰਗੇ ਪੜ੍ਹੇ-ਲਿਖੇ ਕੌਣ ਹੋ ਸਕਦੇ ਹਨ। ਜੋ ਇਸੇ ਜੰਗਲ ਵਿਚ ਤਿੰਨ ਕੁ ਵਿੱਥਾਂ ਦੂਰ ਮੁਸਾਫ਼ਰ-ਬੰਗਲੇ ਵਿਚ ਠਹਿਰੇ ਹੋਏ ਹਨ। ਰੰਗੇ ਨੇ ਸੋਚਿਆ ਕਿ ਮੇਰਾ ਕੰਮ ਤਾਂ ਏਨਾ ਕੁ ਹੀ ਹੋਣਾ ਚਾਹੀਦੈ ਕਿ ਇਸ ਨੂੰ ਚੁਕ ਕੇ ਓਸ ਅਫਸਰ ਤਕ ਪੁਚਾ ਦੇਵਾਂ। ਉਹਨੇ ਮੁੰਡੇ ਨੂੰ ਸਹਿਜੇ ਹੀ ਚੁਕ ਲਿਆ ਤੇ ਗੱਡ ਤਕ ਲੈ ਆਇਆ।

ਉਹ ਆਪਣੀ ਗਾਧੀ ਤੇ ਬੈਠ ਗਿਆ। ਰੱਸਾ ਆਪਣੇ ਹੱਥ ਵਿਚ ਫੜਿਆ ਤੇ ਇਕ ਲੱਤ ਢੱਗੇ ਦੇ ਢਿੱਡ ਵਿਚ ਮਾਰੀ ਤੇ ਰੱਸੇ ਨੂੰ ਢਿੱਲਾ ਛਡ ਦਿੱਤਾ ਤੇ ਢੱਗੇ ਨੂੰ ਖ਼ਬਰਦਾਰ ਕਰ ਦਿੱਤਾ ਕਿ ਜੇ ਤੂੰ ਆਪਣੀਆਂ ਸੁਸਤੀਆਂ ਨਾ ਛੱਡੀਆਂ ਤਾਂ ਗਰਮ ਸਲਾਖ ਤੇਰੀ ਵੱਖੀ ਵਿਚ ਖੋਭ ਦੇਣਾ ਏਂ। ਢੱਗਾ ਸਿਆਣਾ ਸੀ, ਮਾਲਕ ਦੇ ਕਹੇ ਦਾ ਮੂਲ ਮਨੋਰਥ ਸਮਝ ਗਿਆ। ਆਪਣੇ ਆਪ ਨੂੰ ਛੰਡ ਕੇ ਉਹ ਐਸੀ ਤੋਰੇ ਤੁਰਨ ਲੱਗਾ ਜੋ ਖਾਸ ਮੌਕਿਆਂ ਲਈ ਰਾਖਵੀਂ ਹੁੰਦੀ ਹੈ।

## 4

ਸਵਾਮੀਨਾਥਨ ਆਪਣੇ ਸਾਹਵੇਂ ਐਵੇਂ-ਕੈਵੇਂ ਝਾਕੀ ਜਾ ਰਿਹਾ ਸੀ। ਇਹ ਸਥਿਤੀ ਉਹਦੀ ਸਮਝ ਨਹੀਂ ਆ ਰਹੀ ਸੀ। ਪਹਿਲਾਂ ਤਾਂ ਉਹਨੇ ਇਹ ਸਮਝਿਆ ਕਿ ਮੈਂ ਓਥੇ ਹੀ ਹਾਂ ਜਿਥੇ ਵਰ੍ਹਿਆਂ ਤੋਂ ਰੋਜ਼-ਬ-ਰੋਜ਼ ਹੁੰਦਾ ਚਲਾ ਆ ਰਿਹਾ ਹਾਂ। ਫੇਰ ਪੈਰੋ ਪੈਰ ਉਹਦਾ ਮਨ ਸਾਫ਼ ਹੋਣ ਲੱਗਾ ਤੇ ਉਹਨੂੰ ਇਕੋ ਵਾਰ ਉੱਘੜ-ਦੁਘੜ ਰੂਪ ਵਿਚ ਕਈ ਘਟਨਾਵਾਂ ਯਾਦ ਆਉਣ ਲੱਗੀਆਂ। ਉਹ ਤੇਜ਼ੀ ਨਾਲ ਅੱਖਾਂ ਝਮਕਣ ਲੱਗਾ। ਬਾਂਹ ਬਾਹਰ ਪਸਾਰ ਕੇ ਉਹ ਏਧਰ ਓਧਰ ਦੀਆਂ ਚੀਜ਼ਾਂ ਟੋਹਣ ਲੱਗਾ। ਉਹਨੇ ਚੀਜ਼ਾਂ ਨੂੰ ਵਧੇਰੇ ਧਿਆਨ ਨਾਲ ਵੇਖਿਆ। ਆਪਣੇ ਮਨ ਨੂੰ ਚੌਕੰਨਾ ਰੱਖਣ ਲਈ ਉਹਨੂੰ ਢੇਰ ਸਾਰਾ ਜਤਨ ਕਰਨਾ ਪੈ ਰਿਹਾ ਸੀ। ਉਹਨਾਂ ਆਪਣੀਆਂ ਅੱਖਾਂ ਕੰਧ ਤੇ ਲੱਗੀ ਇਕ ਤਸਵੀਰ ਉਤੇ ਗੱਡ ਦਿਤੀਆਂ। ਕਿਤੇ ਕੈਲੰਡਰ ਤਾਂ ਨਹੀਂ, ਉਹੋ ਜਿਹੜਾ ਆਪਣੇ ਘਰ ਮੇਰੇ ਮੰਜੇ ਦੇ ਸਾਹਮਣੇ ਲਟਕਿਆ ਹੁੰਦੈ? ਉਹ ਹੌਲੀ ਹੌਲੀ ਇਸ ਦੇ ਹਰ ਵੇਰਵੇ ਨੂੰ ਸਮਝ ਰਿਹਾ ਸੀ। ਅਚਾਨਕ ਉਹਦੇ ਮਨ ਨੇ ਥਕੇਵੇਂ ਦੇ ਕਾਰਣ ਕੰਮ ਕਰਨਾ ਬੰਦ ਕਰ ਦਿੱਤਾ ਤੇ ਮੁੜ ਪਹਿਲਾਂ ਵਾਂਗ ਗੱਡਮੱਡ ਹੋ ਗਿਆ। ਕੰਧ ਉੱਤੇ ਕੋਈ ਚਿਤਰ, ਕੋਈ ਕੈਲੰਡਰ ਲਟਕ ਵੀ ਰਿਹਾ ਹੈ ਕਿ ਨਹੀਂ? ਮਨ ਉਹਦੇ ਨਾਲ ਛੇੜਖਾਨੀਆਂ ਕਰ ਰਿਹਾ ਤੇ ਉਹਨੂੰ ਖਿੱਝ ਆ ਰਹੀ ਸੀ। ਉਹਨੂੰ ਝਾਉਲਾ ਜਿਹਾ ਪਿਆ ਕਿ ਲਾਗੇ ਹੀ ਕੁਰਸੀ ਤੇ ਕੋਈ ਬੈਠਾ ਹੈ। ਕੁਰਸੀ ਤੇ ਬੈਠੇ ਨੇ ਕੁਰਸੀ ਹੋਰ ਨੇੜੇ ਕੀਤੀ ਤੇ ਕਿਹਾ, 'ਠੀਕ ਏ ਨਾ, ਕਾਕਾ? ਤੂੰ ਠੀਕ ਠਾਕ ਏਂ ਹੁਣ?' . . . ਇਹ ਲਫ਼ਜ਼ ਉਹਨਾਂ ਕੰਨਾਂ ਨੇ ਸੁਣੇ ਜਿਹੜੇ ਅਜੇ ਪੂਰੀ ਤਰ੍ਹਾਂ ਜੀਵਨ ਪ੍ਰਤੀ ਜਾਗੇ ਨਹੀਂ ਸਨ। ਆਪਣੇ ਪਿਤਾ ਨੂੰ ਆਪਣੇ ਪਾਸ ਵੇਖ ਕੇ ਸਵਾਮੀਨਾਥਨ ਹੈਰਾਨ ਹੋਇਆ। ਉਹ ਜਾਨਣਾ ਚਾਹ ਰਿਹਾ ਸੀ ਕਿ ਉਹ ਇਸ ਤਰ੍ਹਾਂ ਦੀ ਅਸਾਧਾਰਣ ਗੱਲ ਕਿਉਂ ਕਰ ਰਿਹਾ ਹੈ? ਉਹਦੇ ਲਾਗੇ ਕਿਵੇਂ ਬੈਠ ਗਿਆ

ਹੈ?

ਉਸ ਆਦਮੀ ਨੂੰ ਵੇਖ ਕੇ ਉਹਨੇ ਉੱਚੀ ਆਵਾਜ਼ ਵਿਚ ਕਿਹਾ, 'ਪਿਤਾ ਜੀ।'

'ਤੈਨੂੰ ਤੇਰੇ ਪਿਤਾ ਜੀ ਛੇਤੀ ਹੀ ਮਿਲਣਗੇ। ਫਿਕਰ ਨਾ ਕਰ,' ਉਸ ਆਦਮੀ ਨੇ ਕਿਹਾ। ਉਹਨੇ ਸਵਾਮੀਨਾਥਨ ਨੂੰ ਕੁਝ ਇਹੋ ਜਿਹੇ ਪ੍ਰਸ਼ਨ ਪੁੱਛੇ ਜੋ ਆਮ ਜਿਗਿਆਸਾ ਵਾਲਾ ਬੰਦਾ ਆਮ ਤੌਰ ਤੇ ਪੁੱਛਦਾ ਹੀ ਹੈ। ਹਰ ਸਵਾਲ ਦਾ ਜਵਾਬ ਦੇਣ ਲਈ ਸਵਾਮੀਨਾਥਨ ਬਹੁਤ ਸਮਾਂ ਲਾਉਂਦਾ। ਫੇਰ ਉਹਦੇ ਜਵਾਬ ਏਨੇ ਅਜੋੜ, ਏਨੇ ਅਸੰਗਤ ਸਨ ਕਿ ਉਹ ਭਾਈ ਪਹਿਲਾਂ ਤਾਂ ਹਲਕਾ ਜਿਹਾ ਹੱਸਿਆ ਤੇ ਫੇਰ ਖਿਝਿਆ। ਅਖੀਰ ਉਹਨੇ ਸਵਾਲ ਪੁੱਛਣੇ ਬੰਦ ਕਰ ਦਿੱਤੇ। ਸਵਾਮੀਨਾਥਨ ਸਾਹਵੇਂ ਏਨੀਆਂ ਸਮੱਸਿਆਵਾਂ ਉਠ ਖੜੀਆਂ ਸਨ ਕਿ ਉਹ ਬਹੁਤ ਕਮਜ਼ੋਰੀ ਮਹਿਸੂਸ ਕਰ ਰਿਹਾ ਸੀ: ਇਹ ਭਾਈ ਕੌਣ ਹੈ? ਪਿਤਾ ਜੀ ਹਨ? ਜੇ ਪਿਤਾ ਜੀ ਨਹੀਂ ਤਾਂ ਫੇਰ ਇਹ ਕਿਉਂ ਹੈ ਏਥੇ? ਜੇ ਪਿਤਾ ਜੀ ਹਨ ਵੀ, ਤਾਂ ਏਥੇ ਕਿਉਂ ਹਨ? ਇਹ ਕੌਣ ਹੈ? ਕੀ ਕਹਿ ਰਿਹਾ ਹੈ? ਇਹ ਆਪਣੇ ਲਫ਼ਜ਼ ਵਧੇਰੇ ਉੱਚੀ, ਵਧੇਰੇ ਸਾਫ਼-ਸਾਫ਼ ਕਿਉਂ ਨਹੀਂ ਕਹਿੰਦਾ?

ਇਹ ਭਾਈ, ਜੋ ਪਿਤਾ ਹੋ ਵੀ ਸਕਦਾ ਸੀ ਤੇ ਨਹੀਂ ਵੀ ਹੋ ਸਕਦਾ ਸੀ, ਕਮਰੇ 'ਚੋਂ ਬਾਹਰ ਚਲਾ ਗਿਆ। ਇਹ ਭਾਈ ਸੀ ਮਿਸਟਰ ਐਮ. ਪੀ. ਐਸ. ਨਾਇਰ, ਜ਼ਿਲਾ ਫਾਰੈਸਟਰ ਅਫ਼ਸਰ। ਇਹਨੀਂ ਦਿਨੀ ਉਹਨੇ ਮੈਮਪੀ ਜੰਗਲ ਵਿਚ ਕੈਂਪ ਲਾਇਆ ਹੋਇਆ ਸੀ। ਸਾਰਾ ਦਿਨ ਉਹ ਜੰਗਲ ਵਿਚ ਰਿਹਾ ਤੇ ਸ਼ਾਮੀ ਸਤ ਵਜੇ ਮੁਸਾਫਰ ਬੰਗਲੇ ਵਿਚ ਵਾਪਸ ਆਇਆ। ਉਹਨੇ ਅਜੇ ਆਪਣੀਆਂ ਪੱਟੀਆਂ ਖੋਲ੍ਹੀਆਂ ਨਹੀਂ ਸਨ ਤੇ ਵੱਡੇ ਵੱਡੇ ਬੂਟ ਉਤਾਰੇ ਨਹੀਂ ਸਨ ਕਿ ਉਹਨੂੰ ਮੁੰਡੇ ਬਾਰੇ ਖ਼ਬਰ ਦਿੱਤੀ ਗਈ। ਉਹਨੂੰ ਰੋਟੀ ਖੁਆਈ ਗਈ ਸੀ, ਦਵਾਈ ਦਿੱਤੀ ਗਈ ਸੀ ਤੇ ਇਸ ਤਰ੍ਹਾਂ ਦੇ ਜਤਨਾਂ ਨਾਲ ਹੁਣ ਉਹਨੂੰ ਮੋੜਾ ਪਿਆ ਸੀ। ਪਰ, ਇਸਦਾ ਕੀ ਫ਼ਾਇਦਾ ਸੀ? ਅਜੇ ਉਹ ਐਸੀ ਹਾਲਤ ਵਿਚ ਨਹੀਂ ਕਿ ਆਪਣੇ ਬਾਰੇ ਕੁਝ ਦੱਸ ਸਕੇ। ਜੇ ਮੁੰਡੇ ਦੇ ਲਫ਼ਜ਼ਾਂ ਤੇ ਇਤਬਾਰ ਕਰੀਏ ਤਾਂ ਉਹ ਕਿਸੇ ਅਜੀਬ ਜੇਹੀ ਥਾਂ ਦਾ ਸੀ। ਇਹ ਥਾਂ ਨਾ ਤਾਂ ਉਚਾਰੀ ਜਾ ਸਕਦੀ ਸੀ ਨਾ ਹੀ ਭੂਗੋਲ ਵਾਲਿਆਂ ਨੂੰ ਇਹਦਾ ਇਲਮ ਸੀ।

ਅਗਲੀ ਸਵੇਰ ਮਿਸਟਰ ਨਾਇਰ ਨੇ ਵੇਖਿਆ ਕਿ ਮੁੰਡਾ ਤੇ ਸੁਵੱਖਤੇ ਹੀ ਜਾਗਿਆ ਹੋਇਆ ਹੈ ਤੇ ਬੜਾ ਸਰਗਰਮ ਹੈ। ਉਹ ਵੱਡੇ ਵਿਹੜੇ ਵਿਚ ਸੀ ਤੇ ਇਕ ਰੁੱਖ ਤੋਂ ਕੁਝ ਹੱਥਾਂ ਦੀ ਵਿੱਥ ਤੇ ਖਲੋਤਾ ਸੀ। ਉਹਦੇ ਪੈਰਾਂ ਲਾਗੇ ਪੱਥਰਾਂ ਦਾ ਇਕ ਢੇਰ ਪਿਆ ਸੀ। ਉਹ ਝੁਕਿਆ, ਕੁਝ ਕਦਮ ਛੋਹਲੀ ਤੋਰੇ ਤੁਰਿਆ, ਫੇਰ ਇਕਦਮ ਠਹਿਰ ਗਿਆ ਤੇ ਪੱਥਰ ਨੂੰ ਰੁੱਖ ਦੇ ਤਨੇ ਦੇ ਇਕ ਨੁਕਤੇ ਤੇ ਵਗਾਹ ਮਾਰਿਆ। ਇਕ ਪੱਥਰ ਬਾਦ ਦੂਜਾ ਪੱਥਰ ਇਸੇ ਤਰ੍ਹਾਂ ਘੜੀ ਦੀ ਬਾਕਾਇਦਗੀ ਵਾਂਗ ਸੁਟਦਾ ਰਿਹਾ।

ਮਿਸਟਰ ਨਾਇਰ ਨੇ ਕਿਹਾ, ਗੁਡ ਮਾਰਨਿੰਗ, ਨੌਜਵਾਨ। ਹੁਣ ਠੀਕ-ਠਾਕ ਏਂ ਨਾ?

'ਤੁਹਾਡਾ ਧੰਨਵਾਦ, ਜਨਾਬ, ਤੁਸੀਂ ਮੈਨੂੰ ਵੱਡੀ ਬਿਪਤਾ ਵਿਚੋਂ ਕੱਢ ਲਿਆ।'

'ਹਾਂ . . . ਤੂੰ ਬਹੁਤ ਰੁਝਿਆ ਹੋਇਐਂ?

'ਮੈਂ ਪ੍ਰੈਕਟਿਸ ਕਰ ਰਿਹੈ, ਜਨਾਬ। ਅਸੀ ਯੂਨੀਅਨ ਕਲੱਬ ਵਿਰੁਧ ਮੈਚ ਖੇਡ ਰਹੇ ਹਾਂ। ਗੇਂਦਬਾਜ਼ੀ ਲਈ ਰਾਜਮ ਨੂੰ ਮੇਰੇ ਪਾਸੋਂ ਬਹੁਤ ਆਸਾਂ ਨੇ। ਮੇਰੀ ਟੀਮ ਵਾਲੇ ਮੈਨੂੰ ਟੇਟ ਕਹਿੰਦੇ ਨੇ। ਮੈਥੋਂ ਬੜੀ ਮੂਰਖਤਾ ਹੋਈ, ਮੈਂ ਦੌੜ ਆਇਆ, ਪ੍ਰੈਕਟਿਸ ਛੁਟ ਗਈ, ਤੇ ਮੈਚ

ਨੇੜੇ ਢੁੱਕਾ ਹੋਇਐ, ਅਜ ਕਿਹੜਾ ਦਿਨ ਏ ਜਨਾਬ?

'ਕਿਉਂ ਪੁੱਛਦਾ ਏਂ?'

'ਮੈਨੂੰ ਜ਼ਰੂਰ ਦੱਸੋ, ਜਨਾਬ। ਮਿਹਰਬਾਨੀ ਹੋਵੇਗੀ। ਮੈਂ ਜਾਨਣਾ ਚਾਹੁੰਦੈਂ ਮੈਚ ਨੂੰ ਕਿੰਨੇ ਦਿਨ ਰਹਿ ਗਏ ਨੇ?'

'ਅਜ ਐਤਵਾਰ ਏ?'

'ਕੀ? ਐਤਵਾਰ?' ਸਵਾਮੀਨਾਥਨ ਜਿਵੇਂ ਸਿਲ-ਪੱਥਰ ਹੋ ਗਿਆ।

'ਐਤਵਾਰ ! ਐਤਵਾਰ !' ਉਹ ਪੈਰਾਂ ਲਾਗੇ ਪਏ ਪੱਥਰਾਂ ਨੂੰ ਬੇਧਿਆਨਾ ਜਿਹਾ ਵੇਖ ਰਿਹਾ ਸੀ।

'ਕਿਉਂ ਗੱਲ ਕੀ ਏ?'

'ਮੈਚ ਐਤਵਾਰ ਨੂੰ ਏ,' ਸਵਾਮੀਨਾਥਨ ਥੱਥਿਆਂ ਵਾਂਗ ਬੋਲ ਰਿਹਾ ਸੀ।

'ਤਾਂ ਕੀ ਹੋਇਆ? ਤੇਰੇ ਪਾਸ ਅਜੇ ਵੀ ਇਕ ਦਿਨ ਪਿਐ ਅਜ ਤਾਂ ਸ਼ਨੀਵਾਰ ਹੀ ਹੈ।'

'ਤੁਸੀਂ ਐਤਵਾਰ ਕਿਹਾ ਸੀ, ਜਨਾਬ।'

'ਨਹੀਂ, ਨਹੀਂ, ਅਜ ਸ਼ਨੀਵਾਰ ਏ। ਤੂੰ ਭਾਵੇਂ ਕਲੰਡਰ ਵੇਖ ਲੈ ਆਪੇ।'

'ਪਰ ਤੁਸੀਂ ਤਾਂ ਕਿਹਾ ਸੀ ਐਤਵਾਰ।'

'ਸ਼ਾਇਦ ਮੇਰੀ ਜ਼ਬਾਨ ਖ਼ਤਾ ਖਾ ਗਈ।'

'ਜਨਾਬ, ਮੈਨੂੰ ਐਤਵਾਰ ਤੋਂ ਪਹਿਲਾਂ ਕਿਸੇ ਵੀ ਤਰ੍ਹਾਂ ਪਹੁੰਚਾ ਦਿਓਗੇ ਕ੍ਰਿਕਟ ਦੇ ਮੈਦਾਨ ਵਿਚ?'

'ਬੇਸ਼ਕ, ਅਜ ਹੀ ਸ਼ਾਮੀਂ, ਪਰ ਤੈਨੂੰ ਦੱਸਣਾ ਪਏਗਾ, ਤੂੰ ਕਿਥੋਂ ਦਾ ਏਂ? ਤੇਰਾ ਬਾਪ ਕੌਣ ਏਂ?

ਅਠਾਰਾਂ

# ਵਾਪਸੀ

I

ਐਤਵਾਰ ਬਾਦ ਦੁਪਹਿਰ ਸਾਢੇ ਤਿੰਨ ਵਜੇ ਸਨ। ਐਮ. ਸੀ. ਸੀ. ਤੇ ਯੰਗ ਮੈਨਜ਼ ਯੂਨੀਅਨ ਵਿਚਾਲੇ ਮੈਚ ਅਜੇ ਚਲ ਰਿਹਾ ਸੀ। ਯੂਨੀਅਨ ਵਾਲਿਆਂ ਟਾਸ ਜਿੱਤ ਲਿਆ ਤੇ ਢਾਈ ਵਜੇ ਤਕ ਛਿਆਸੀ ਦੌੜਾਂ ਬਣਾ ਕੇ ਆਊਟ ਹੋ ਚੁੱਕੇ ਸਨ। ਕੈਪਟਨ ਨੇ ਸਭ ਤੋਂ ਵੱਧ ਦੌੜਾਂ ਬਣਾਈਆਂ, ਬੱਤੀ ! ਐਮ. ਸੀ. ਸੀ. ਪਾਸ ਕੋਈ ਗੇਂਦਬਾਜ਼ ਨਹੀਂ ਸੀ ਜੋ ਉਹਨੂੰ ਆਊਟ ਕਰ ਸਕਦਾ। ਉਹ ਤਾਂ ਆਪੇ ਚੱਲਣ ਵਾਲੀ ਮਸ਼ੀਨ ਵਾਂਗ ਡਟਿਆ ਹੋਇਆ ਸੀ। ਸੱਜੇ -ਖੱਬੇ ਹਿੱਟਾਂ ਮਾਰ ਰਿਹਾ ਸੀ। ਉਹਨੇ ਸਭਨਾਂ ਗੇਂਦਬਾਜ਼ਾਂ ਦੀ ਬਸ ਕਰਾ ਦਿੱਤੀ, ਘੰਟਿਆਂ ਬੱਧੀ ਖੇਡਦਾ ਰਿਹਾ। ਉਸ ਤੋਂ ਅਗਲਾ ਬੱਲੇਬਾਜ਼ ਵੀ ਏਡਾ ਹੀ ਅਜਿੱਤ ਸੀ। ਭਾਵੇਂ ਉਹ ਬਹੁਤ ਸਕੋਰ ਨਾ ਬਣਾ ਸਕਿਆ। ਰਾਜਮ ਨੂੰ ਚੰਗੇ ਗੇਂਦਬਾਜ਼ ਦੀ ਘਾਟ ਬਹੁਤ ਬੁਰੀ ਤਰ੍ਹਾਂ ਮਹਿਸੂਸ ਹੋਈ।

ਅੱਧੀ ਛੁੱਟੀ ਬਾਦ ਢਾਈ ਵਜੇ ਖੇਡ ਫੇਰ ਸ਼ੁਰੂ ਹੋ ਗਈ। ਇਕ ਘੰਟਾ ਐਮ. ਸੀ. ਸੀ. ਨੇ ਬੱਲੇਬਾਜ਼ੀ ਕੀਤੀ, ਪਰ ਉਹਦਾ ਸਕੋਰ ਪ੍ਰਭਾਵ ਪਾਉਣ ਵਾਲਾ ਨਹੀਂ। ਇਕ ਇਕ ਕਰਕੇ ਤਿੰਨ ਖਿਡਾਰੀ ਤੇਜ਼ੀ ਨਾਲ ਆਊਟ ਹੋ ਚੁੱਕੇ ਸਨ ਤੇ ਕੁਲ ਅਠ ਦੌੜਾਂ ਬਣੀਆਂ ਸਨ। ਰਾਜਮ ਖੇਡ ਨੂੰ ਵੇਖ ਰਿਹਾ ਸੀ, ਪਰ ਉਹਦਾ ਦਿਲ ਬਹੁਤ ਹੀ ਦੁਖੀ ਸੀ। ਉਹ ਹਰ ਸੰਬੰਧਿਤ ਖਿਡਾਰੀ ਨੂੰ ਰੱਜ ਕੇ ਗਾਲ੍ਹਾਂ ਕੱਢ ਰਿਹਾ ਸੀ। ਜਾਪਦਾ ਸੀ ਮੈਚ ਸਾਢੇ ਪੰਚ ਵਜੇ ਜ਼ਰੂਰ ਖਤਮ ਹੋ ਜਾਏਗਾ। ਬਸ ਦੋ ਘੰਟੇ ਪਏ ਸਨ। ਕੀ ਬਾਕੀ ਦੇ ਅੱਠ ਖਿਡਾਰੀ ਘਟੋ-ਘਟ ਅਠੱਤਰ ਦੌੜਾਂ ਬਣਾ ਸਕਣਗੇ ਤਾਂ ਜੁ ਮੈਚ ਡ੍ਰਾ ਹੋ ਸਕੇ? ਅਜੇਹਾ ਹੋ ਸਕਣ ਦੀ ਸੰਭਾਵਨਾ ਬਹੁਤ ਦੂਰ ਦੀ ਗੱਲ ਸੀ। ਅਸਲੋਂ ਨਿਰਾਸ ਹੋ ਕੇ ਉਹਨੇ ਚਾਹਿਆ ਕਿ ਅਗਲੇ ਛੇ ਖਿਡਾਰੀ ਘੱਟੋ ਘੱਟ ਵੀਹ ਹੋਰ ਦੌੜਾਂ ਤਾਂ ਬਣਾ ਹੀ ਲੈਣ। ਫੇਰ ਉਹ ਤੇ ਮਨੀ ਬਾਕੀ ਰਹਿ ਜਾਣਗੇ। ਉਸ ਵਿਚ ਅਚਾਨਕ ਝੱਲੀ ਜਿਹੀ ਉਮੀਦ ਜਾਗੀ ਕਿ ਮਨੀ ਤੇ ਉਹ 'ਕਲੇ-'ਕਲੇ ਚਾਲੀ ਚਾਲੀ ਦੌੜਾਂ ਬਣਾ ਸਕਦੇ ਹਨ, ਸਿਆਣਪ ਨਾਲ ਚੌਕੇ-ਛੱਕੇ ਮਾਰ ਕੇ।

ਉਹ ਆਪਣੇ ਘਰ ਦੀ ਕੰਧ ਦੀ ਛਾਂ ਵਿਚ, ਦੂਜੇ ਖਿਡਾਰੀਆਂ ਨਾਲ, ਚੌਕੜੀ ਮਾਰ ਕੇ ਬੈਠਾ ਸੀ।

'ਰਾਜੂ, ਇਕ ਮਿੰਟ ਲਈ ਆਈਂ ਏਧਰ', ਉਪਰੋਂ ਆਵਾਜ਼ ਆਈ।

'ਹਾਂ। ਮੈਂ ਤੈਨੂੰ ਇਕ ਮਿੰਟ ਤੋਂ ਵਧ ਨਹੀਂ ਰੋਕਦਾ।'

'ਉਹ ਟੱਪ ਕੇ ਕੰਧ ਦੇ ਦੂਜੇ ਪਾਸੇ ਪਹੁੰਚਾ ਤੇ ਪਿਤਾ ਲਾਗੇ ਜਾ ਖਲੋਤਾ। ਪਿਤਾ ਨੇ ਉਹਨੂੰ ਇਕ ਖ਼ਤ ਦਿੱਤਾ। ਉਹਨੇ ਕਾਹਲੀ ਕਾਹਲੀ ਖ਼ਤ ਉਪਰ ਨਜ਼ਰ ਮਾਰੀ ਤੇ ਪਿਤਾ ਜੀ ਨੂੰ ਵਾਪਸ ਦੇ ਦਿੱਤਾ। ਵੇਰ ਉਹਨੇ ਲਾਪਰਵਾਹੀ ਨਾਲ ਕਿਹਾ, 'ਤਾਂ ਉਹ ਸਹੀ ਸਲਾਮਤ ਏ। ਸਮਝ ਨਹੀਂ ਆਉਂਦਾ ਉਹ ਕੀ ਕਰ ਰਿਹੈ ਓਥੇ।' ਉਹਨੇ ਸਕਿੰਟ ਭਰ ਮਨ ਵਿਚ ਵਿਚਾਰਿਆ ਤੇ ਵਾਪਸ ਜਾਣ ਲਈ ਮੁੜਿਆ।

ਇਹ ਚਿੱਠਾ ਮੈਂ ਸਵਾਮੀਨਾਥਨ ਦੇ ਪਿਤਾ ਨੂੰ ਭੇਜ ਰਿਹਾ ਹਾਂ। ਉਹ ਜ਼ਰੂਰ ਕੋਈ ਕਾਰ ਲੈ ਕੇ ਫਟਾਫਟ ਉਸ ਜਗ੍ਹਾ ਪਹੁੰਚੇਗਾ। ਮੈਨੂੰ ਵੀ ਉਸ ਨਾਲ ਜਾਣਾ ਪਏਗਾ। ਤੂੰ ਚੱਲੇਂਗਾ ਨਾਲ?

'ਰਾਜਮ ਮਿੰਟ ਭਰ ਚੁਪ ਰਿਹਾ, ਵੇਰ ਉਹਨੇ ਬੜੀ ਦ੍ਰਿੜ੍ਹਤਾ ਨਾਲ ਕਿਹਾ, 'ਨਹੀਂ'।

'ਤੂੰ ਆਪਣੇ ਯਾਰ ਨੂੰ ਮਿਲਣਾ ਨਹੀਂ ਚਾਹੁੰਦਾ? ਵਾਪਸ ਨਹੀਂ ਲਿਆਉਣਾ ਚਾਹੁੰਦਾ ਉਸਨੂੰ?

'ਮੈਨੂੰ ਨਹੀਂ ਪਰਵਾਹ ਉਹਦੀ.' ਰਾਜਮ ਨੇ ਦੋ ਟੂਕ ਕਿਹਾ ਤੇ ਆਪਣੇ ਦੋਵੇਂ ਹਥ ਜੋੜ ਲਏ। ਉਹ ਮੁੜ ਆਪਣੇ ਯਾਰਾਂ ਪਾਸ ਜਾ ਬੈਠਾ, ਕੰਧ ਦੀ ਛਾਵੇਂ। ਚੌਥਾ ਖਿਡਾਰੀ ਲਗਦਾ ਸੀ, ਚੰਗੀਆਂ ਦੌੜਾਂ ਬਣਾਏਗਾ। ਰਾਜਮ ਨੇ ਮਨੀ ਦੇ ਕੰਨ 'ਚ ਫੂਕ ਮਾਰੀ, 'ਮੈਂ ਕਿਹਾ ਇਹ ਮੁੰਡਾ ਮਾੜਾ ਨਹੀਂ। ਛੇ ਦੌੜਾਂ ਤਾਂ ਬਣਾ ਚੁੱਕਾ। ਖ਼ੂਬ. ਬਹੁਤ ਖ਼ੂਬ।'

'ਜੇ ਇਹ ਦੋਵੇਂ ਘੱਟੋ ਘੱਟ ਪੰਜਾਹ ਬਣਾ ਜਾਣ, ਬਾਕੀ ਦੀਆਂ ਅਸੀਂ ਸਾਂਭ ਲਵਾਂਗੇ।'

ਰਾਜਮ ਨੇ ਆਪਣਾ ਸਿਰ ਹਿਲਾ ਕੇ ਹਾਂ ਕੀਤੀ। ਪਰ, ਉਹਦੇ ਮਨ ਦਾ ਇਕ ਆਦਿਸ ਖਾਨਾ ਮੈਚ ਤੋਂ ਬਗ਼ੈਰ ਕਿਸੇ ਹੋਰ ਸੋਚ ਵਿਚ ਰੁੱਝਾ ਹੋਇਆ ਸੀ। ਉਹਦੇ ਪਿਤਾ ਨੇ ਜੋ ਖ਼ਬਰ ਸੁਣਾਈ ਸੀ ਉਸਨੇ ਉਹਦੇ ਮਨ ਵਿਚ ਰਲੀਆਂ-ਮਿਲੀਆਂ ਭਾਵਨਾਵਾਂ ਜਗਾ ਦਿਤੀਆਂ ਸਨ। ਉਹਦੇ ਮਨ 'ਚ ਤੀਬਰ ਰੀਝ ਸੀ ਕਿ ਮਨੀ ਨੂੰ ਉਹ ਸਭ ਕੁਝ ਦੱਸ ਦਿਆਂ ਜੋ ਉਹਨੇ ਹੁਣੇ ਹੁਣੇ ਸੁਣਿਆ ਸੀ। 'ਮਨੀ ਤੈਨੂੰ ਪਤੈ ਸਵਾਮੀ . . . ' ਉਹਨੇ ਕਿਹਾ ਤੇ ਫੇਰ ਯਕਾਯਕ ਰੁਕ ਗਿਆ, ਕਿਉਂਕਿ ਉਹਨੂੰ ਯਾਦ ਆਇਆ ਕਿ ਮੈਨੂੰ ਸਵਾਮੀਨਾਥਨ ਵਿਚ ਕੋਈ ਦਿਲਚਸਪੀ ਨਹੀਂ। ਮਨੀ ਭੁੜਕ ਕੇ ਉਠਿਆ ਤੇ ਪੁੱਛਿਆ, 'ਕੀ ਗੱਲ ਏ ਸਵਾਮੀ ਬਾਰੇ? ਕੋਈ ਖ਼ਬਰ ਏ ਉਹਦੀ? ਮੈਨੂੰ ਦੱਸ, ਰਾਜਮ, ਉਹ ਲੱਭ ਪਿਆ?'

'ਮੈਨੂੰ ਨਹੀਂ ਪਤਾ।'

'ਰਾਜਮ, ਓਏ ਰਾਜਮ, ਤੂੰ ਹੁਣੇ ਹੀ ਤਾਂ ਉਹਦੇ ਬਾਰੇ ਕੁਝ ਦਸਣਾ ਚਾਹੁੰਦਾ ਸੈਂ।'

'ਕੁਝ ਨਹੀਂ, ਮੈਨੂੰ ਨਹੀਂ ਉਹਦੀ ਪਰਵਾਹ।'

## 2

ਸਵਾਮੀਨਾਥਨ ਨੂੰ ਆਪਣੇ ਰਾਜ਼ੀ-ਬਾਜ਼ੀ ਤੇ ਸੁਰੱਖਿਅਤ ਹੋਣ ਦਾ ਪੂਰਾ ਇਹਸਾਸ ਸੀ। ਉਹਨੂੰ ਮਿਲਣ ਲਈ ਬਹੁਤ ਜਣੇ ਆ ਰਹੇ ਸਨ ਤੇ ਇਸ ਲਈ ਉਹਦੀ ਹਉਂ ਖ਼ਾਸੀ ਚੜ੍ਹਤ ਵਿਚ ਸੀ। ਉਹਦੀ ਦਾਦੀ ਤੇ ਮਾਂ ਉਹਦੇ ਲਾਗੇ ਲਗਾਤਾਰ ਤੁਰੀਆਂ-ਫਿਰਦੀਆਂ। ਉਹਨੂੰ ਇਕ ਅਜੀਬ ਜਿਹੀ ਤਸੱਲੀ ਸੀ ਕਿ ਉਹਦਾ ਛੋਟਾ ਭਰਾ ਪੰਘੂੜੇ ਵਿਚ ਉੱਚੀ ਉੱਚੀ ਚੀਖ ਰਿਹਾ ਸੀ ਤੇ ਕੋਈ ਉਹਦੇ ਵਲ ਧਿਆਨ ਨਹੀਂ ਸੀ ਦੇ ਰਿਹਾ। ਉਹ ਅਣਗੌਲਿਆ ਪਿਆ ਸੀ, ਹਰ ਕਿਸੇ ਨੇ ਜਿਵੇਂ ਉਹਨੂੰ ਤਿਆਗ ਹੀ ਦਿੱਤਾ ਸੀ।

ਪਿਤਾ ਜੀ ਦੇ ਬਹੁਤ ਸਾਰੇ ਮਿੱਤਰ ਉਹਨੂੰ ਮਿਲਣ ਆਏ। ਉਹਨਾਂ ਸਾਰਿਆਂ ਦਾ ਵਿਹਾਰ ਲਗਭਗ ਇੱਕੋ ਜਿਹਾ ਸੀ। ਉਹ ਸਾਰੇ ਉਹਨੂੰ ਖੁਸ਼ੀ ਖੁਸ਼ੀ ਝਾਕ ਰਹੇ ਸਨ ਤੇ ਕਹਿੰਦੇ ਸਨ ਕਿ ਤੇਰੇ ਆਉਣ ਨਾਲ ਬੜੀ ਰਾਹਤ ਮਹਿਸੂਸ ਹੋ ਰਹੀ ਹੈ। ਉਹ ਘੜੇ-ਘੜਾਏ ਸਵਾਲ ਪੁੱਛਦੇ ਤੇ ਇਕ ਦੋ ਅਜੀਬ ਜਿਹੇ ਬੋਲ ਬੋਲਦੇ ਤੇ ਤੁਰ ਜਾਂਦੇ। ਪਿਤਾ ਜੀ ਉਹਨਾਂ ਵਿਚੋਂ ਇਕ ਨਾਲ ਬਾਹਰ ਚਲੇ ਗਏ। ਜਾਣ ਲੱਗਿਆਂ ਉਹਨੇ ਕਿਹਾ, 'ਸਵਾਮੀ, ਆਸ ਹੈ, ਮੈਂ ਜਦੋਂ ਮੁੜਾਂਗਾ ਤੂੰ ਏਥੇ ਹੀ ਹੋਵੇਂਗਾ, ਤੈਨੂੰ ਲੱਭਣ ਬਾਹਰ ਨਹੀਂ ਜਾਣਾ ਪਏਗਾ।' ਇਸ ਗੱਲ ਨਾਲ ਸਵਾਮੀ ਦੁੱਖੀ ਹੋਇਆ। ਉਹਨੇ ਮਹਿਸੂਸ ਕੀਤਾ ਇਹ ਗੱਲ ਬੜੀ ਦੁਖਾਵੀਂ ਹੈ। ਇਹਨਾਂ ਨੂੰ ਮੇਰੀਆਂ ਭਾਵਨਾਵਾਂ ਦੀ ਕੋਈ ਪ੍ਰਵਾਹ ਨਹੀਂ।

ਪਿਤਾ ਜੀ ਚਲੇ ਗਏ ਤਾਂ ਸਵਾਮੀਨਾਥਨ ਨੇ ਵਧੇਰੇ ਸੁਖਾਲਾ ਮਹਿਸੂਸ ਕੀਤਾ। ਵੇਖਣ ਆਇਆਂ ਵਿਚ ਮਾਂ ਤੇ ਦਾਦੀ ਦੀਆਂ ਸਹੇਲੀਆਂ ਸਨ। ਕੁਝ ਬਜ਼ੁਰਗ ਸਨ ਜੋ ਇਸ ਪਰਿਵਾਰ ਨੂੰ ਉਦੋਂ ਦੇ ਜਾਣਦੇ ਸਨ ਜਦੋਂ ਸਵਾਮੀਨਾਥਨ ਦਾ ਪਿਤਾ ਹਾਲੇ ਜੰਮਿਆ ਵੀ ਨਹੀਂ ਸੀ। ਉਹਨਾਂ ਸਾਰਿਆਂ ਉਪਰ ਸਵਾਮੀ ਰੋਬ੍ਹ ਪਾ ਸਕਦਾ ਸੀ।

ਹਰ ਕੋਈ ਸਵਾਮੀਨਾਥਨ ਨੂੰ ਧਿਆਨ ਨਾਲ ਵੇਖ ਰਿਹਾ ਸੀ ਤੇ ਉਹਦੇ ਮੂੰਹ ਤੇ ਹੀ ਉੱਚੀ ਉੱਚੀ ਟੀਕਾ-ਟਿੱਪਣੀ ਕਰ ਰਿਹਾ ਸੀ। ਇਸ ਭੀੜ ਥਾਣੀ ਸਵਾਮੀਨਾਥਨ ਦੀ ਨਜ਼ਰ ਰਸੋਈਏ ਤੇ ਪਈ. ਉਸ ਨਾਲ ਨਜ਼ਰਾ ਮਿਲੀਆਂ ਤਾਂ ਉਹ ਮੁਸਕਰਾਇਆ। ਇਸ ਰਾਮਰੌਲੇ ਵਿਚਕਾਰ ਰਸੋਈਏ ਨੇ ਇਕ ਗੱਲ ਕਹੀ ਜਿਸ ਦਾ ਕੋਈ ਮੌਕਾ ਨਹੀਂ ਸੀ, ਪਰ ਜੋ ਖ਼ੁਸ਼ੀ ਦਾ ਪ੍ਰਗਟਾਵਾ ਕਰਨ ਵਾਲੀ ਸੀ। ਉਸਨੇ ਅੰਤ ਵਿਚ ਆਸ ਪ੍ਰਗਟਾਈ ਸੀ ਕਿ ਹੁਣ ਪਿਤਾ ਜੀ, ਮਾਂ ਤੇ ਦਾਦੀ ਰੋਟੀ ਖਾਣੀ ਸ਼ੁਰੂ ਕਰ ਦੇਣਗੇ। ਇਹ ਸੁਣ ਕੇ ਸਵਾਮੀਨਾਥਨ ਬਹੁਤ ਖ਼ੁਸ਼ ਹੋਇਆ। ਉਹ ਉੱਚੀ ਆਵਾਜ਼ ਵਿਚ ਕੁਝ ਕਹਿਣਾ ਹੀ ਚਾਹੁੰਦਾ ਸੀ ਕਿ ਉਹਦਾ ਧਿਆਨ ਇਕ ਵਿਧਵਾ ਦੇ ਬੋਲ ਵਲ ਮੁੜ ਗਿਆ। ਉਹਨੇ ਅਸਮਾਨ ਵਲ ਇਸ਼ਾਰਾ ਕਰਦਿਆਂ ਕਿਹਾ ਕਿ ਓਸੇ ਨੇ ਹੀ ਮੁੰਡੇ ਦੀ ਰਖਿਆ ਕੀਤੀ ਹੈ। ਪਹਿਲਾਂ ਕੌਣ ਵੇਖ ਸਕਦਾ ਸੀ ਕਿ ਜੰਗਲੀ ਜਾਨਵਰਾ ਦੇ ਜਬਾੜਿਆਂ ਤੋਂ ਉਹਨੂੰ ਬਚਾਉਣ ਲਈ ਓਥੇ ਜੰਗਲਾਤ ਦੇ ਮਹਿਕਮੇ ਦਾ ਅਫਸਰ ਪਹੁੰਚਿਆ ਹੋਵੇਗਾ? ਦਾਦੀ ਨੇ ਕਿਹਾ ਹੁਣ ਮੈਨੂੰ ਵੱਡੀਆਂ ਵੱਡੀਆਂ ਸੁਖਣਾ ਲਾਹੁਣ ਦਾ ਆਹਰ ਕਰਨਾ ਚਾਹੀਦਾ ਹੈ। ਮੈਂ ਮਹਾਪ੍ਰਭੂ ਸਪਤਸ੍ਰਿੰਗ ਨਾਲ ਕੀਤੇ ਆਪਣੇ ਬਚਨ ਨੂੰ ਨਿਭਾਵਾਂਗੀ, ਭੇਟ ਦਿਆਂਗੀ। ਉਸੇ ਨੇ ਹੀ ਬੱਚੇ ਨੂੰ ਸਹੀ ਸਲਾਮਤ ਘਰ ਲੈ ਆਂਦਾ ਹੈ। ਉਹਦਾ ਧੰਨਵਾਦ ਹੈ।

ਇਸ ਵਿਚਾਲੇ ਮਾਂ ਰਸੋਈ ਵਿਚ ਗ਼ਾਇਬ ਹੋ ਗਈ ਸੀ। ਹੁਣ ਉਹ ਰਸੋਈ 'ਚੋਂ ਗਰਮਾ ਗਰਮ ਕਾਫ਼ੀ ਦਾ ਗਲਾਸ ਲੈ ਆਈ। ਉਸ ਵਿਚ ਵਾਹਵਾਹ ਸਾਰੀ ਚੀਨੀ ਸੀ। ਨਾਲ ਹੀ ਪਲੇਟ ਵਿਚ ਖਾਣ-ਪੀਣ ਦੀਆਂ ਧੂੰਆਂ-ਛਡਦੀਆਂ ਚੀਜ਼ਾਂ ਲੈ ਆਈ। ਰਸੋਈ ਵਿਚੋਂ ਰਲੀ-ਮਿਲੀ ਮਹਿਕ ਆ ਰਹੀ ਸੀ। ਪਤਾ ਲਗਦਾ ਸੀ ਕੁਝ ਮਜ਼ੇਦਾਰ ਨਰਮ ਨਰਮ ਚੀਜ਼ਾਂ ਪਕ ਰਹੀਆਂ ਸਨ।

ਸਵਾਮੀਨਾਥਨ ਦਾ ਮਨ ਪਿਛਾਂਹ ਵਲ ਪਰਤਿਆ। ਜੰਗਲਾਤ ਦੇ ਮਹਿਕਮੇ ਦੇ ਅਫਸਰ ਨਾਲ ਆਪਣੇ ਵਿਹਾਰ ਤੇ ਉਸਨੂੰ ਬੜੀ ਸ਼ਰਮ ਆਈ। ਉਹ ਸ਼ਰੀਫ਼ ਆਦਮੀ ਪਰੇਸ਼ਾਨ ਹਾਲ ਸੀ ਤੇ ਡਿਪਟੀ ਸੁਪਰਡੈਂਟ ਦੇ ਜਵਾਬ ਦੀ ਉਡੀਕ ਵਿਚ ਸੀ ਕਿ ਚਿੱਠੀ ਦੀ ਬਜਾਏ ਇਕ ਟੈਕਸੀ ਆ ਪਹੁੰਚੀ ਜਿਸ ਵਿਚੋਂ ਪਿਤਾ ਜੀ, ਮਾਂ, ਰਾਜਮ ਦੇ ਪਿਤਾ ਜੀ

ਤੇ ਇਕ ਪੁਲਿਸ ਇੰਸਪੈਕਟਰ ਨਿਕਲੇ। ਉਹਨੂੰ ਵੇਖ ਕੇ ਮਾਂ ਦਾ ਜੋ ਹਾਲ ਹੋਇਆ ਉਸਨੇ ਇਕ ਨਾਟਕੀ ਦ੍ਰਿਸ਼ ਪੈਦਾ ਕਰ ਦਿੱਤਾ। ਸਵਾਮੀਨਾਥਨ ਨੇ ਸਭ ਤੋਂ ਪਹਿਲਾਂ ਤਾਂ ਇਹ ਸੋਚਿਆ ਕਿ ਰਾਜਮ ਦੇ ਪਿਤਾ ਜੀ ਅਤੇ ਪੁਲਿਸ ਇੰਸਪੈਕਟਰ ਮੈਨੂੰ ਹਥਕੜੀ ਲਾ ਲੈਣਗੇ। ਪਰ, ਰਾਜਮ ਦਾ ਪਿਤਾ ਕਿੰਨਾ ਅੱਛਾ ਆਦਮੀ ਸੀ। ਉਹਦਾ ਆਪਣਾ ਪਿਤਾ ਵੀ ਅਸਾਧਾਰਣ ਤੌਰ ਤੇ ਕਿਰਪਾਲੂ ਸੀ ! ਉਹ ਏਨੇ ਚੰਗੇ ਸਨ ਕਿ ਉਹਨਾਂ ਨੂੰ ਮਿਲਣ ਬਾਦ ਪੰਜਾਂ ਮਿੰਟਾਂ ਵਿਚ ਹੀ ਸਵਾਮੀਨਾਥਨ ਨੇ ਡਰਿਲ-ਕਲਾਸੋਂ ਖਿਸਕਣ ਤੋਂ ਲੈ ਕੇ ਅਲੋਪ ਹੋ ਜਾਣ ਤਕ ਦੀ ਸਾਰੀ ਕਹਾਣੀ ਬਿਆਨ ਕਰ ਦਿੱਤੀ। ਉਸਦਾ ਇਕ ਵੀ ਵੇਰਵਾ ਨਹੀਂ ਲੁਕਾਇਆ। ਉਸਦੀ ਇਸ ਬਿਰਤਾਂਤ ਵਿਚ ਕਿਹੜੀ ਗੱਲ ਹਾਸੋਹੀਣੀ ਸੀ। ਗੱਲ ਸੁਣ ਕੇ ਸਭ ਉੱਚੀ ਉੱਚੀ ਹੱਸੇ। ਮਾਂ ਨੇ ਆਪਣਾ ਮੂੰਹ ਸਾੜ੍ਹੀ ਦੇ ਪੱਲੇ ਨਾਲ ਲੁਕਾ ਲਿਆ। ਉਹ ਜਦੋਂ ਵੀ ਹਸਦੀ ਆਪਣੀਆਂ ਅੱਖਾਂ ਤੋਂ ਹੰਝੂ ਪੂੰਝਦੀ . . . ਉਸਦੀ ਪਿੱਛਲ ਝਾਤ ਨੂੰ ਇਕ ਯਾਦ ਨੇ ਵਿਗਾੜ ਕੇ ਰਖ ਦਿੱਤਾ। ਉਹ ਜੰਗਲਾਤ ਦੇ ਮਹਿਕਮੇ ਦੇ ਅਫਸਰ ਤੋਂ ਆਗਿਆ ਮੰਗਣੀ ਭੁਲ ਗਿਆ ਸੀ, ਭਾਵੇਂ ਉਸ ਭਲੇ ਮਨੁਖ ਨੇ ਕਾਰ ਦਾ ਦਰਵਾਜ਼ਾ ਵੀ ਖੋਲ੍ਹਿਆ ਸੀ ਤੇ ਦਰਵਾਜ਼ੇ ਦੇ ਕੋਲ ਖਲੋਤਾ ਰਿਹਾ ਸੀ। ਇਹਨੂੰ ਯਾਦ ਕਰਕੇ ਸਵਾਮੀਨਾਥਨ ਦਾ ਅੰਤਰਮਨ ਤਪਦਾ। ਜ਼ਿਲ੍ਹਾ ਫਾਰੈਸਟ ਆਫ਼ੀਸਰ ਦੀ ਮਿਹਰਬਾਨੀ ਦਾ ਖਿਆਲ ਆਇਆ ਤਾਂ ਉਹਦਾ ਗਚ ਭਰ ਆਇਆ। ਕਾਰ ਨੇ ਰਫ਼ਤਾਰ ਫੜ ਲਈ, ਤਾਂ ਵੀ ਉਹ ਕਿੰਨੀ ਦੇਰ ਤਕ ਉਹਨਾਂ ਨੂੰ ਵੇਖਦਾ ਰਿਹਾ। ਉਹਦਾ ਦਿਲ ਏਸ ਗੱਲ ਨਾਲ ਪੂਰੀ ਤਰ੍ਹਾਂ ਟੁੱਟ ਗਿਆ ਹੋਵੇਗਾ ਕਿ ਜਿਸ ਬੰਦੇ ਦੀ ਜ਼ਿੰਦਗੀ ਮੈਂ ਬਚਾਈ ਸੀ, ਉਹ ਏਡਾ ਬਦ ਨਿਕਲਿਆ, 'ਅਲਵਿਦਾ' ਕਹੇ ਬਗ਼ੈਰ ਹੀ ਚਲਾ ਗਿਆ।

ਸਵਾਮੀਨਾਥਨ ਨੂੰ ਕਿਹੋ ਜਿਹੇ ਖ਼ਤਰੇ ਵਾਪਰ ਸਕਦੇ ਸਨ, ਇਸ ਸੰਬੰਧੀ ਉਹ ਅੰਦਰੇ-ਅੰਦਰ ਕੁਝ ਸੋਚ ਰਿਹਾ ਸੀ ਤੇ ਕੁਝ ਆਪਣੇ ਘਰ ਆਏ ਸਨੇਹੀਆਂ ਨਾਲ ਗੱਲਾਂ-ਬਾਤਾਂ ਤੋਂ ਜਾਣ ਰਿਹਾ ਸੀ ਅਤੇ ਮਿਲਣ ਆਏ ਲੋਕਾਂ ਦੀਆਂ ਗੱਲਾਂ ਉਸ ਸਮੇਂ ਰੁਕ ਗਈਆਂ ਜਦ ਤੂਫਾਨ ਵਾਂਗ ਇਕ ਲੜਕਾ ਸਵਾਮੀ! ਸਵਾਮੀ! ਕਹਿੰਦਾ ਕਮਰੇ ਵਿਚ ਆਇਆ। ਉਸਨੇ ਸਭ ਸੋਚਾਂ, ਸਭ ਗੱਲਾਂ-ਬਾਤਾਂ ਵਿਚ ਵਿਘਨ ਪਾ ਦਿੱਤਾ। ਸਗੋਂ ਇਹ ਕਹਿਣਾ ਵਧੇਰੇ ਸਹੀ ਹੋਵੇਗਾ ਕਿ ਇਹਨਾਂ ਨੂੰ ਜੜ੍ਹੋਂ ਹੀ ਪੁਟ ਦਿੱਤਾ। ਆਇਆਂ-ਗਿਆਂ ਨੂੰ ਬਸ ਏਨਾ ਕੁ ਪਤਾ ਲੱਗਾ ਕਿ ਕੁਝ ਰਲੀਆਂ-ਮਿਲੀਆਂ ਆਵਾਜ਼ਾਂ ਹੋਈਆਂ, ਕੁਝ ਤਿੱਖੀ ਹਿਲਜੁਲ ਹੋਈ ਤੇ ਉਸ ਦੇ ਬਾਦ ਸਵਾਮੀਨਾਥਨ ਤੇ ਮਨੀ ਵੱਡੇ ਕਮਰੇ ਵਿਚੋਂ ਅਲੋਪ ਹੋ ਗਏ।

ਉਹ ਪਿਛਵਾੜੇ ਵਿਹੜੇ ਵਿਚ, ਇਕਲਵਾਈ ਜਿਹੀ ਥਾਵੇਂ ਪਹੁੰਚੇ ਹੀ ਸਨ ਕਿ ਮਨੀ ਨੇ ਕਿਹਾ, 'ਮੈਂ ਤਾਂ ਸਮਝਿਆ ਸੀ ਕਿ ਤੂੰ ਮਰ-ਮਰਾ ਗਿਐ ਜਾਂ ਇਹੋ ਜਿਹੀ ਕੋਈ ਹੋਰ ਗਲ ਹੋ ਗਈ ਤੇਰੇ ਨਾਲ।'

'ਮਰ ਤਾਂ ਮੈਂ ਲਗਭਗ ਗਿਆ ਹੀ ਸਾਂ।'

'ਬੜਾ ਮੂਰਖ ਏਂ ਤੂੰ, ਓਸ ਹੈਡਮਾਸਟਰ ਕੋਲੋਂ ਡਰ ਗਿਓਂ ਤੇ ਏਦਾਂ ਡਰ ਗਿਓਂ! ਰਾਜਮ ਨੇ ਮੈਨੂੰ ਸਭ ਕੁਝ ਦਸ ਦਿੱਤਾ। ਮੈਂ ਤਾਂ ਤੇਰੇ ਮੋਢੇ ਭੰਨਣਾ ਚਾਹੁੰਦਾ ਸਾਂ ਕਿ ਤੂੰ ਸਾਡੇ ਸਕੂਲ ਆਇਆ, ਰਾਜਮ ਨੂੰ ਬੁਲਾਇਆ ਤੇ ਮੈਨੂੰ ਵਾਜ ਤਕ ਨਾ ਮਾਰੀ . . . '

'ਮਨੀ, ਮੇਰੇ ਪਾਸ ਵਕਤ ਹੀ ਕਿੱਥੇ ਸੀ।'

'ਸਵਾਮੀ ਓਏ, ਤੂੰ ਜਿਊਂਦਾ-ਜਾਗਦਾ ਏਂ, ਬੜੀ ਖ਼ੁਸ਼ੀ ਵਾਲੀ ਗੱਲ ਏ। ਮੈਂ ਤਾਂ ਬੜਾ ਡਰਿਆ ਪਿਆ ਸਾਂ ਤੇਰੇ ਬਾਰੇ। ਤੂੰ ਸੈਂ ਕਿਥੇ ਏਨਾ ਚਿਰ?'

'ਮੈਂ-ਮੈਂ ਸੱਚੀ ਗੱਲ ਏ ਕੁਝ ਦੱਸ ਹੀ ਨਹੀਂ ਸਕਦਾ। ਮੈਨੂੰ ਪਤਾ ਹੀ ਨਹੀਂ ਕਿ ਕਿਥੇ ਸਾਂ। ਸਾਂ, ਕਿਤੇ ਨਾ ਕਿਤੇ . . .' ਆਪਣੇ ਹੀ ਅੰਦਾਜ਼ ਵਿਚ ਉਹਨੇ ਉਸ ਹੌਲਨਾਕ ਰਾਤ ਦੀ ਵਾਰਤਾ ਸੁਣਾਈ। ਨਾਲੇ, ਇਹ ਵੀ ਦੱਸਿਆ ਕਿ ਉਸ ਰਾਤ ਦੇ ਬਾਦ ਕੀ ਕੁਝ ਵਾਪਰਿਆ।

'ਮੈਂ ਤੈਨੂੰ ਹਮੇਸ਼ਾ ਕਹਿੰਦਾ ਨਹੀਂ ਰਿਹਾ ਕਿ ਤੇਰੇ ਜਿਹਾ ਮਹਾ ਡਰਪੋਕ ਬੰਦਾ ਹੋਰ ਕੋਈ ਨਹੀਂ ਵੇਖਿਆ? ਜੇ ਤੂੰ ਠੰਡੇ ਦਿਮਾਗ ਤੋਂ ਕੰਮ ਲੈਂਦੋਂ ਤੇ ਸਿੱਧੀ ਰਾਹੇ ਤੁਰਦੋਂ ਤਾਂ ਸਹੀ ਸਲਾਮਤ ਘਰ ਪਹੁੰਚ ਜਾਣਾ ਸੀ। ਤੂੰ ਹਰ ਤਰ੍ਹਾਂ ਦੀਆਂ ਗੱਲਾਂ ਮਨ ਵਿਚ ਘੜਦਾ ਰਹਿੰਦੈ।'

ਸਵਾਮੀਨਾਥਨ ਨੇ ਮਨੀ ਦਾ ਕਿਹਾ ਅਧੀਨਗੀ ਨਾਲ ਮੰਨ ਲਿਆ ਤੇ ਕਿਹਾ, 'ਪਰ ਜੀ ਨਹੀ ਮੰਨਦਾ ਕਿ ਮੈਨੂੰ ਓਥੋਂ ਓਸ ਗੱਡੀ ਵਾਲੇ ਨੇ ਚੁੱਕ ਲਿਆ। ਮੈਨੂੰ ਤਾਂ ਕੁਝ ਵੀ ਯਾਦ ਨਹੀਂ।'

ਮਨੀ ਨੇ ਸਲਾਹ ਦਿੱਤੀ, 'ਜੇ ਉਹ ਕਿਤੇ ਤੁਹਾਡੇ ਘਰ ਆ ਜਾਏ, ਦੀਵਾਲੀ ਤੇ ਜਾਂ ਪੋਂਗਲ ਮੇਲੇ ਤੇ, ਤਾਂ ਕੰਜੂਸਾਂ ਵਾਲੀ ਗੱਲ ਨਾ ਕਰੀਂ। ਉਹਨੂੰ ਤਾਂ ਥੈਲੀ ਮਿਲਣੀ ਚਾਹੀਦੀ ਏ ਸੋਨੇ ਦੀ। ਜੇ ਉਹ ਤੈਨੂੰ ਓਥੋਂ ਨਾ ਚੁੱਕਦਾ ਤਾਂ ਕਿਸੇ ਸ਼ੇਰ ਨੇ ਤੈਨੂੰ ਖਾ ਜਾਣਾ ਸੀ।'

'ਤੇ ਮੈਥੋਂ ਇਕ ਹੋਰ ਭੈੜੀ ਗੱਲ ਹੋ ਗਈ,' ਸਵਾਮੀਨਾਥਨ ਨੇ ਕਿਹਾ। ਉਹ ਜਿਹੜਾ ਜੰਗਲਾਤ ਦੇ ਮਹਕਮੇ ਦਾ ਅਫ਼ਸਰ ਸੀ ਨਾ, ਆਉਂਦੀ ਵੇਰ ਮੈਂ ਉਹਦਾ ਧੰਨਵਾਦ ਨਹੀਂ ਕੀਤਾ, ਨਾ ਹੀ ਉਹਨੂੰ ਅਲਵਿਦਾ ਕਹੀ। ਸਾਰਾ ਸਮਾਂ ਸਾਡੀ ਕਾਰ ਲਾਗੇ ਹੀ ਖਲੋਤਾ ਰਿਹਾ।'

'ਜੇ ਉਹ ਏਡਾ ਨੇੜੇ ਸੀ, ਤਾਂ ਤੂੰ ਮੂੰਹ ਤੇ ਮੁਹਰ ਕਿਉਂ ਲਾਈ ਰੱਖੀ?

'ਮੈਨੂੰ ਅਹੁੜੀ ਹੀ ਨਾ। ਮੋਟਰ ਨੇ ਅੱਧਾ ਕੁ ਰਾਹ ਮੁਕਾ ਲਿਆ ਤਾਂ ਮੈਨੂੰ ਸੁੱਝੀ ਕਿ . . .'

'ਤੂੰ ਵੱਡਾ . . . ਬਹੁਤ ਵੱਡਾ ਘੌਲੀ ਏਂ। ਤੈਨੂੰ ਉਹਦਾ ਧੰਨਵਾਦ ਕਰਨਾ ਚਾਹੀਦਾ ਸੀ।'

'ਹੁਣ ਕੀ ਕਰਨਾ ਚਾਹੀਦੈ ਮੈਨੂੰ? ਉਹਨੂੰ ਚਿੱਠੀ ਲਿਖਾਂ?

'ਲਿਖ, ਪਰ ਤੈਨੂੰ ਉਹਦਾ ਅਤਾ-ਪਤਾ ਮਲੂਮ ਏ?

'ਪਿਤਾ ਜੀ ਨੂੰ ਪਤਾ ਏ ਸ਼ਾਇਦ।'

'ਤੂੰ ਲਿਖੇਂਗਾ ਕੀ?'

'ਤੂੰ ਦੱਸ ਮੈਨੂੰ . . . ਮੈਨੂੰ ਤਾਂ ਪਤਾ ਨਹੀਂ। ਇਸ ਬਾਰੇ ਪਿਤਾ ਜੀ ਨੂੰ ਪੁੱਛਾਂਗਾ। ਇਕ ਚੰਗੀ ਜਿਹੀ ਚਿੱਠੀ, ਹੈਂ? ਉਹਦਾ ਬੜਾ ਉਪਕਾਰ ਏ। ਉਹਨੇ ਹੀ ਤਾਂ ਮੈਨੂੰ ਸਮੇਂ ਸਿਰ ਪੁਚਾ ਦਿੱਤਾ ਮੈਚ ਲਈ।'

'ਕੀ ਕਿਹਾ ਤੂੰ?' ਮਨੀ ਨੇ ਪੁੱਛਿਆ।

'ਬੋਲਾ ਏਂ ਤੂੰ? ਮੈਂ ਕਿਹਾ ਸੀ ਕਿ ਮੈਂ ਪਿਤਾ ਜੀ ਨੂੰ ਜ਼ਰੂਰ ਕਹਾਂਗਾ ਕਿ ਉਹਨੂੰ ਇਕ ਚੰਗੀ ਜਿਹੀ ਚਿੱਠੀ ਲਿਖੋ । ਬਸ ਇਹੋ ਕਿਹੈ ਮੈਂ।'

'ਇਹ ਨਹੀਂ, ਤੂੰ ਕੋਈ ਗੱਲ ਮੈਚ ਬਾਰੇ ਕਹੀ ਸੀ। ਉਹ ਕੀ ਏ?'

'ਕਹੀ ਸੀ?'

ਪਾਗਲ ਹੋ ਗਿਐਂ ਤੂੰ ਜਿਹੜਾ ਕਹਿ ਰਿਹੈ ਕਿ ਵੇਲੇ ਸਿਰ ਪਹੁੰਚ ਗਿਐਂ ਮੈਚ ਲਈ?' ਮਨੀ ਨੇ ਪੁਛਿਆ। ਫੇਰ ਉਹਨੇ ਸਵਾਮੀਨਾਥਨ ਨੂੰ ਸਾਰੀ ਗੱਲ ਸੁਣਾਈ ਯੂਨੀਅਨ ਟੀਮ ਨਾਲ ਆਪਣੀ ਝੜਪ ਦੀ ਤੇ ਉਹਦੇ ਜੀ-ਢਾਊ ਨਤੀਜੇ ਦੀ। ਉਹਨੇ ਚੰਗੀ ਤਰ੍ਹਾਂ ਸਪਸ਼ਟ ਵੀ ਕਰ ਦਿੱਤਾ ਕਿ ਐਮ.ਸੀ.ਸੀ. ਦੇ ਚਾਰੇ ਖ਼ਾਨੇ ਚਿੱਤ ਹੋਣ ਵਿਚ ਵੱਡਾ ਹਿੱਸਾ ਸਵਾਮੀਨਾਥਨ

ਦਾ ਹੈ।'

'ਪਰ ਮੈਚ ਤੁਸੀਂ ਅੱਜ ਹੀ ਕਿਉਂ ਖੇਡਿਆ?' ਸਵਾਮੀਨਾਥਨ ਨੇ ਮਰੀਅਲ ਜਿਹੀ ਆਵਾਜ਼ ਵਿਚ ਪੁੱਛਿਆ।

'ਅਜ ਕਿਉਂ ਨਹੀਂ?'

'ਪਰ ਅਜ ਤਾਂ ਸ਼ਨੀਵਾਰ ਏ।'

'ਕੌਣ ਕਹਿੰਦੈ ਇਹ?'

'ਜੰਗਲਾਤ ਦੇ ਮਹਿਕਮੇ ਦੇ ਅਫਸਰ ਨੇ ਕਿਹਾ ਸੀ ਕਿ ਅਜ ਸ਼ਨੀਵਾਰ ਏ।'

'ਤੂੰ ਜਾ ਕੇ ਉਹਨੂੰ ਦਸ ਦੇ ਕਿ ਅਸਲੋਂ ਬੁਧੂ ਏ ਉਹ,' ਮਨੀ ਨੇ ਅੱਗੋਂ ਕਰੜਾ ਜਵਾਬ ਦਿੱਤਾ।

'ਸਵਾਮੀਨਾਥਨ ਅੜਿਆ ਰਿਹਾ ਕਿ ਅਜ ਐਤਵਾਰ ਨਹੀਂ ਹੋ ਸਕਦਾ। ਉਹ ਓਦੋਂ ਚੁਪ ਕੀਤਾ ਜਦੋਂ ਮਨੀ ਨੇ ਉਹਨੂੰ ਧਮਕੀ ਦਿੱਤੀ ਕਿ ਤੈਨੂੰ ਪਟਕਾ ਕੇ ਸੁੱਟਾਂਗਾ ਤੇ ਤੇਰੇ ਉਪਰ ਬਹਿ ਕੇ ਤੇਰੀ ਮਿੱਝ ਕੱਢ ਦਿਆਂਗਾ। ਸਵਾਮੀਨਾਥਨ ਕਿੰਨਾ ਚਿਰ ਚੁੱਪ ਕੀਤਾ ਰਿਹਾ। ਫੇਰ ਉਹਨੇ ਕਿਹਾ, 'ਮੈਂ ਉਹਨੂੰ ਚਿੱਠੀ ਨਹੀਂ ਲਿਖਣੀ। ਉਹਨੇ ਧੋਖਾ ਦਿੱਤਾ ਮੈਨੂੰ।'

'ਕਿਹਨੇ?'

'ਫਾਰੈਸਟ ਆਫੀਸਰ ਨੇ . . . ਤੇ ਰਾਜਮ ਕੀ ਕਹਿੰਦੈ ਮੇਰੇ ਬਾਰੇ?'

'ਉਹ ਬਹੁਤ ਕੁਝ ਕਹਿੰਦੈ ਜੋ ਮੈਂ ਨਹੀਂ ਦੱਸਣਾ ਚਾਹੁੰਦਾ ਤੈਨੂੰ। ਪਰ, ਮੈਂ ਤੈਨੂੰ ਇਕ ਗੱਲ ਦੱਸ ਦਿਆਂ, ਤੂੰ ਉਹਦੇ ਸਾਮ੍ਹਣੇ ਨਾ ਜਾਈਂ। ਉਹਨੇ ਤੇਰੇ ਨਾਲ ਬੋਲਣਾ ਨਹੀਂ। ਤੈਨੂੰ ਦੇਖਦਿਆਂ, ਉਹ ਭਾਵੇਂ ਗੋਲੀ ਹੀ ਮਾਰ ਦਏ ਤੈਨੂੰ।'

ਮੈਂ ਕੀ ਕੀਤੈ? ਸਵਾਮੀਨਾਥਨ ਨੇ ਪੁੱਛਿਆ।

ਤੂੰ ਐਮ. ਸੀ. ਸੀ. ਨੂੰ ਤਬਾਹ ਕਰ ਦਿਤੈ। ਜੇ ਤੂੰ ਏਦਾਂ ਖਿਸਕ ਜਾਣਾ ਸੀ ਤਾਂ ਸਾਨੂੰ ਵਾਅਦਾ ਨਹੀਂ ਸੀ ਕਰਨਾ। ਘੱਟੋ ਘਟ ਤੂੰ ਸਾਨੂੰ ਦੱਸ ਤਾਂ ਦੇਂਦੇ ਕਿ ਤੂੰ ਜਾ ਰਿਹੈਂ। ਤੂੰ ਜਦੋਂ ਰਾਜਮ ਨੂੰ ਸਕੂਲੇ ਮਿਲਿਆ, ਉਸ ਪਾਸੋਂ ਇਹ ਗੱਲ ਲੁਕਾਈ ਕਿਉਂ ਰੱਖੀ? ਇਹੋ ਗੱਲ ਜਾਨਣਾ ਚਾਹੁੰਦਾ ਏ ਰਾਜਮ।'

ਸਵਾਮੀਨਾਥਨ ਚੁਪਚਾਪ ਰੋ ਰਿਹਾ ਸੀ। ਉਹਨੇ ਮਨੀ ਨੂੰ ਬੇਨਤੀ ਕੀਤੀ ਕਿ ਤੂੰ ਰਾਜਮ ਦਾ ਗੁੱਸਾ ਠੰਡਾ ਕਰ ਤੇ ਉਹਨੂੰ ਮੇਰੀ ਗੱਲ ਖੋਲ੍ਹ ਕੇ ਦੱਸ। ਮਨੀ ਨੇ ਦਖ਼ਲ ਦੇਣ ਤੋਂ ਇਨਕਾਰ ਕਰ ਦਿੱਤਾ, 'ਤੂੰ ਨਹੀਂ ਜਾਣਦਾ ਰਾਜਮ ਨੂੰ। ਹੀਰਾ ਏ ਉਹ। ਪਰ, ਉਹਦੇ ਨਾਲ ਨਿਭਾਉਣੀ ਬਹੁਤ ਮੁਸ਼ਕਲ ਏ।'

ਜਬਰਦਸਤੀ ਪੈਦਾ ਕੀਤੀ ਗਈ ਆਸ਼ਾ ਨਾਲ। ਉਹਨੇ ਕਿਹਾ, 'ਮੈਂ ਉਹਨੂੰ ਮਿਲਾਂਗਾ ਤਾਂ ਉਹ ਠੀਕ ਹੋ ਜਾਏਗਾ। ਕਲ੍ਹ ਸਵੇਰੇ ਮਿਲਾਂਗਾ ਉਹਨੂੰ।'

ਮਨੀ ਇਸ ਵਿਸ਼ੇ ਨੂੰ ਬਦਲਣਾ ਚਾਹੁੰਦਾ ਸੀ। ਉਹਨੇ ਪੁੱਛਿਆ, 'ਸਕੂਲ ਤਾਂ ਜਾਵੇਂਗਾ ਨਾ ਮੁੜ ਕੇ?'

'ਹਾਂ ਅਗਲੇ ਹਫ਼ਤੇ ਜਾਵਾਂਗਾ। ਪਿਤਾ ਜੀ ਹੈਡਮਾਸਟਰ ਨਾਲ ਗੱਲ ਕਰ ਚੁੱਕੇ ਨੇ। ਲਗਦੈ ਪਿਤਾ ਜੀ ਨੂੰ ਬੋਰਡ ਸਕੂਲ ਬਾਰੇ ਸਭ ਕੁਝ ਪਤਾ ਹੈ।'

'ਹਾਂ, ਮੈਂ ਤੇ ਰਾਜਮ ਨੇ ਉਨ੍ਹਾਂ ਨੂੰ ਸਭ ਕੁਝ ਦੱਸ ਦਿੱਤਾ।

'ਕੁਝ ਵੀ ਹੋਵੇ, ਬੋਰਡ ਹਾਈ ਸਕੂਲ ਤਾਂ ਜਾਣਾ ਹੀ ਪਵੇਗਾ, ਪਿਤਾ ਜੀ ਕਹਿੰਦੇ ਨੇ ਕਿ ਮੈਂ ਹੁਣ ਸਕੂਲ ਨਹੀਂ ਬਦਲ ਸਕਦਾ।'

ਉੱਨੀ

# ਵਿਦਾ ਵੇਲੇ ਤੋਹਫ਼ਾ

I

ਦਸਾਂ ਦਿਨਾਂ ਬਾਦ, ਮੰਗਲਵਾਰ, ਸਵਾਮੀਨਾਥਨ, ਪੰਜ ਵਜੇ ਸਵੇਰੇ ਉਚੇਚੇ ਜਤਨ ਨਾਲ ਜਾਗਿਆ। ਮਾਲਗੁੜੀ ਸਟੇਸ਼ਨ ਤੇ ਗੱਡੀ ਆਉਣ ਵਿਚ ਅਜੇ ਇਕ ਘੰਟਾ ਪਿਆ ਸੀ। ਗੱਡੀ ਨੇ ਚਾਰ ਮਿੰਟਾਂ ਬਾਦ ਹੀ ਏਥੋਂ ਰਵਾਨਾ ਹੋ ਜਾਣਾ ਸੀ। ਇਸ ਗੱਡੀ ਵਿਚ ਰਾਜਮ ਜਾ ਰਿਹਾ ਸੀ, ਹਮੇਸ਼ਾ ਲਈ।

ਸਵਾਮੀਨਾਥਨ ਨੂੰ ਪਤਾ ਤਕ ਨਹੀਂ ਸੀ ਕਿ ਇਹ ਕੁਝ ਹੋ ਰਿਹਾ ਹੈ। ਬਸ ਪਿਛਲੀ ਰਾਤ ਦਸ ਕੁ ਵਜੇ ਮਨੀ ਆਇਆ ਤੇ ਦੱਸ ਗਿਆ ਕਿ ਰਾਜਮ ਦੇ ਪਿਤਾ ਦੀ ਬਦਲੀ ਤ੍ਰਿਚਨਾਪਲੀ ਹੋ ਰਹੀ ਹੈ ਤੇ ਅਗਲੀ ਹੀ ਸਵੇਰ ਸਾਰਾ ਪਰਿਵਾਰ ਮਾਲਗੁੜੀ ਛੱਡ ਕੇ ਜਾ ਰਿਹਾ ਹੈ। ਮਨੀ ਨੇ ਇਹ ਵੀ ਦੱਸਿਆ ਕਿ ਮੈਨੂੰ ਲਗਭਗ ਇਕ ਹਫ਼ਤਾ ਪਹਿਲਾਂ ਪਤਾ ਲਗ ਚੁੱਕਾ ਸੀ, ਪਰ ਰਾਜਮ ਨੇ ਸਖ਼ਤ ਮਨਾਹੀ ਕਰ ਦਿੱਤੀ ਸੀ ਕਿ ਸਵਾਮੀ ਨੂੰ ਇਸ ਗੱਲ ਬਾਰੇ ਕੁਝ ਵੀ ਨਹੀਂ ਦੱਸਣਾ। ਪਰ, ਆਖਰੀ ਵਕਤ ਮਨੀ ਕੋਲੋਂ ਰਿਹਾ ਨਾ ਗਿਆ ਤੇ ਉਹਨੇ ਰਾਜਮ ਦੀ ਲਾਈ ਪਾਬੰਦੀ ਤੋੜ ਦਿੱਤੀ।

ਸਵਾਮੀਨਾਥਨ ਨੂੰ ਯਕਦਮ ਵੀਰਾਨੀ ਤੇ ਉਦਾਸੀ ਦੇ ਤਿੱਖੇ ਇਹਸਾਸ ਨੇ ਆ ਘੇਰਿਆ। ਅਚਾਨਕ ਸੰਸਾਰ ਉਹਨੂੰ ਖਾਲਮਖਾਲੀ ਪ੍ਰਤੀਤ ਹੋਣ ਲੱਗਾ। ਰਾਜਮ ਤੋਂ ਬਗ਼ੈਰ ਲਾਅਲੀ ਇਕਸਟੈਂਸ਼ਨ ਦੀ ਸੁੰਞ ਉਹਨੂੰ ਵੱਢ ਵੱਢ ਖਾਏਗੀ। ਉਹਨੇ ਸੌਂਹ ਚੁੱਕੀ ਕਿ ਮੈਂ ਓਧਰ ਕਦੀ ਮੂੰਹ ਨਹੀਂ ਕਰਨਾ। ਮਨੀ ਨੂੰ ਉਹ ਝੱਲਿਆਂ ਵਾਂਗ ਚੰਗਾ-ਮੰਦਾ ਬੋਲਣ ਲੱਗਾ। ਮਨੀ ਨੇ ਸਭ ਕੁਝ ਧੀਰਜ ਨਾਲ ਸਹਿ ਲਿਆ। ਰਾਜਮ ਦੇ ਬਗ਼ੈਰ ਇਹ ਦੁਨੀਆ, ਸਵਾਮੀਨਾਥਨ ਸੋਚ ਵੀ ਨਹੀਂ ਸੀ ਸਕਦਾ। ਸ਼ਾਮਾਂ ਕਿਸ ਤਰ੍ਹਾਂ ਬੀਤਣਗੀਆਂ? ਛੁੱਟੀ ਵਾਲੇ ਦਿਨ ਦੀ ਦੁਪਹਿਰ ਕਿਵੇਂ ਕੱਟੇਗੀ। ਕਿਸ ਨੂੰ ਉਹ ਆਪਣਾ ਦੋਸਤ ਸਮਝੇਗਾ? ਨਾਲੇ, ਉਸੇ ਵੇਲੇ ਉਹ ਅਪਰਾਧ ਭਾਵਨਾ ਨਾਲ ਵੀ ਭਰ ਗਿਆ ! ਘਰ ਮੁੜਣ ਬਾਦ ਉਹ ਰਾਜਮ ਨੂੰ ਮਿਲਣ ਨਹੀਂ ਸੀ ਗਿਆ। ਡਰ, ਸ਼ਰਮ, ਅਨਿਸ਼ਚੇ ਕਾਰਣ ਉਹ ਰਾਜਮ ਦੇ ਘਰ ਜਾਣ ਦਾ ਵਿਚਾਰ ਹਰ ਰੋਜ਼ ਬਣਾਉਂਦਾ ਤੇ ਅਗਲੇ ਦਿਨ ਤੇ ਪਾ ਦੇਂਦਾ। ਦੋ ਵਾਰ ਉਹ ਰਾਜਮ ਦੇ ਗੇਟ ਤਕ ਪਹੁੰਚਾ, ਪਰ ਵਾਪਸ ਚਲਾ ਆਇਆ। ਆਖ਼ਰੀ ਸਮੇਂ ਉਹਦੀ ਹਿੰਮਤ ਤੇ ਉਹਦੇ ਇਰਾਦੇ ਨੇ ਉਹਦਾ ਸਾਥ ਨਾ ਦਿੱਤਾ। ਇਹੋ ਜਿਹੀ ਹਾਲਤ ਵਿਚ ਸੀ ਉਹ। ਉਹ ਕੱਲ੍ਹ ਫੇਰ ਰਾਜਮ ਨੂੰ ਮਿਲਣ ਦੀ ਸੋਚ ਰਿਹਾ ਸੀ ਜਦੋਂ ਮਨੀ ਇਹ ਖ਼ਬਰ ਲੈ ਕੇ ਆਇਆ

ਜਿਸਨੇ ਸਭ ਕੁਝ ਤੋੜ-ਭੰਨ ਕੇ ਰਖ ਦਿੱਤਾ। ਉਸੇ ਛਿਣ ਉਹ ਦੌੜ ਕੇ ਰਾਜਮ ਦੇ ਘਰ ਪਹੁੰਚਣਾ ਚਾਹੁੰਦਾ ਸੀ ਤੇ ਉਸ ਉਪਰ ਆਪਣਾ ਦਾਅਵਾ ਜਤਾਉਣਾ ਚਾਹੁੰਦਾ ਸੀ। ਪਰ, ਪਰ . . . ਉਹਨੂੰ ਓਥੇ ਜਾਣਾ ਸਹਿਜ ਜਿਹਾ ਨਾ ਲੱਗਾ ਤੇ ਉਹ ਟਾਲ ਗਿਆ। ਕੱਲ੍ਹ ਮਿਲਾਂਗੇ ਸਟੇਸ਼ਨ ਤੇ ਸਵੇਰੇ। ਗੱਡੀ ਛੇ ਵਜੇ ਚਲਣੀ ਸੀ। ਪੰਜ ਵਜੇ ਹੀ ਸਟੇਸ਼ਨ ਤੇ ਪਹੁੰਚ ਜਾਵਾਂਗਾ।

'ਮਨੀ, ਕੱਲ੍ਹ ਪੰਜ ਵਜੇ ਆ ਕੇ ਮੈਨੂੰ ਲੈ ਜਾਵੀਂ।'

'ਨਹੀਂ, ਮੈਂ ਰਾਤ ਰਾਜਮ ਦੇ ਘਰ ਹੀ ਸੌਂਵਾਂਗਾ ਤੇ ਉਸੇ ਨਾਲ ਸਟੇਸ਼ਨ ਜਾਵਾਂਗਾ।

ਛਿਣ ਭਰ ਲਈ ਰਾਜਮ ਦਾ ਜੀ ਅਤਿ ਚੰਦਰੀ ਈਰਖਾ ਨਾਲ ਭਰ ਗਿਆ। ਮਨੀ ਰਾਜਮ ਦੇ ਘਰ ਸਵੇਂਗਾ, ਅਖੀਰ ਤਕ ਉਹਦੇ ਸੰਗ-ਸਾਥ ਰਹੇਗਾ, ਅੱਧੀ ਰਾਤ ਤਕ ਗੱਲਾਂ-ਬਾਤਾਂ ਕਰੇਗਾ, ਹੱਸੇਗਾ ਤੇ ਮੈਂ ਇਸ ਸਭ ਤੋਂ ਅਲਗ ਰਹਾਂਗਾ। ਉਹ ਚਾਹੁੰਦਾ ਸੀ ਕਿ ਮੈਂ ਮਨੀ ਨੂੰ ਬੁਰੀ ਤਰ੍ਹਾਂ ਚੰਬੜ ਜਾਵਾਂ ਤੇ ਉਹਨੂੰ ਰਾਜਮ ਦੇ ਘਰ ਜਾਣ ਤੋਂ ਰੋਕ ਲਵਾਂ।

ਮਨੀ ਜਾ ਚੁੱਕਾ ਸੀ। ਸਵਾਮੀਨਾਥਨ ਘਰ ਦੇ ਅੰਦਰ ਗਿਆ। ਉਹਨੇ ਆਪਣੀ ਲਕੜੀ ਦੀ ਸੰਦੂਕੜੀ ਖੋਲ੍ਹੀ। ਉਹ ਉਸ ਵਿਚੋਂ ਕੋਈ ਚੀਜ਼ ਕੱਢਣਾ ਚਾਹੁੰਦਾ ਸੀ ਜੋ ਅਗਲੀ ਸਵੇਰ ਰਾਜਮ ਨੂੰ ਪਿਆਰ-ਭੇਟ ਕੀਤੀ ਜਾ ਸਕੇ। ਸੰਦੂਕੜੀ ਵਿਚ ਕਈ ਤਰ੍ਹਾਂ ਦੀਆਂ ਧਾਤਾਂ ਤੇ ਹੋਰ ਤਰ੍ਹਾਂ ਦੀ ਸਮਗ੍ਰੀ ਦਾ ਨਿੱਕੜ-ਸੁੱਕੜ ਉੱਘੜ-ਦੁੱਗੜ ਹਾਲਤ ਵਿਚ ਪਿਆ ਸੀ। ਇਕ ਗੱਤੇ ਦਾ ਡੱਬਾ ਸੀ ਜੋ ਰਾਜਮ ਨੂੰ ਇਕ ਵਾਰ ਬਹੁਤ ਚੰਗਾ ਲੱਗਾ ਸੀ। ਇਕ ਖਿਡਾਉਣਾ-ਘੜੀ ਸੀ, ਕੈਟਾਲਾਗ, ਮੂਰਤਾਂ ਵਾਲੀਆਂ ਕਿਤਾਬਾਂ, ਨੱਟ-ਬੋਲਟ ਸਨ। ਅਣਵਰਤੀ ਮਸ਼ੀਨਰੀ ਦੇ ਨਗੂਣੇ ਜਿਹੇ ਪੁਰਜੇ ਸਨ। ਇਹੋ ਜਿਹੇ ਉਰਲ-ਪੁਰਲ ਨਾਲ ਸੰਦੂਕੜੀ ਲਬਾਲਬ ਭਰੀ ਹੋਈ ਸੀ। ਅੱਧਾ ਕੁ ਘੰਟਾ ਇਹਨੂੰ ਉਲਟ-ਪੁਲਟ ਕੇ ਆਪਣੇ ਕੰਮ ਦੀ ਕੋਈ ਵਸਤ ਲੱਭਦਾ ਰਿਹਾ। ਇਕੋ ਇਕ ਚੱਜ ਦੀ ਚੀਜ਼ ਤਾਂ ਹਰੇ ਰੰਗ ਦਾ ਉਹ ਇੰਜਨ ਸੀ ਜੋ ਉਹਨੂੰ ਰਾਜਮ ਤੋਂ ਮਿਲਿਆ ਸੀ। ਉਹ ਗੱਲ ਵਰ੍ਹੇ ਤੋਂ ਵਧ ਪੁਰਾਣੀ ਹੋ ਚੁੱਕੀ ਸੀ। ਹੁਣ ਉਹੋ ਜਿਹਾ ਨਹੀਂ ਸੀ ਰਿਹਾ ਉਹ ਇੰਜਨ। ਇਹਨੂੰ ਚਿੱਬ ਪੈ ਗਏ ਸਨ, ਦੋ ਕੁ ਥਾਈਂ ਉਹਦੀਆਂ ਚਿੱਪਰਾਂ ਲਹਿ ਚੁੱਕੀਆਂ ਸਨ ਤੇ ਉਹ ਧਾਗੇ ਦੀ ਸਖਣੀ ਰੀਲ ਅਤੇ ਟੁੱਟੇ-ਫੁੱਟੇ ਚੀਨੀ ਦੇ ਫੁਲਦਾਨ ਦੇ ਵਿਚਕਾਰ ਪਈਆਂ ਸਨ। ਇਸ ਇੰਜਨ ਨੇ ਪੁਰਾਣੀਆਂ ਯਾਦਾਂ ਨੂੰ ਜਿਉਂਦਾ-ਜਾਗਦਾ ਕਰ ਦਿੱਤਾ। ਉਹ ਬਹੁਤ ਭਾਵੁਕ ਹੋ ਗਿਆ . . . ਉਹਨੂੰ ਸਮਝ ਨਹੀਂ ਆ ਰਹੀ ਕਿ ਇਹ ਇੰਜਨ ਰਾਜਮ ਨੂੰ ਵਾਪਸ ਕਰਾਂ ਕਿ ਨਾ। ਹੁਣ ਉਹ ਦੋਸਤ ਤਾਂ ਰਹੇ ਨਹੀਂ ਸਨ। ਉਹਨੇ ਇਹ ਇੰਜਨ ਚੁਕ ਲਿਆ ਤਾਂ ਜੁ ਕੱਲ੍ਹ ਇਸੇ ਨੂੰ ਸਟੇਸ਼ਨ ਲਿਜਾ ਕੇ ਰਾਜਮ ਨੂੰ ਵਾਪਸ ਕੀਤਾ ਜਾਏ। ਦੂਹਰੀ ਵਾਰ ਸੋਚਿਆ ਤੇ ਇਸਨੂੰ ਵਾਪਸ ਰਖ ਦਿੱਤਾ। ਕੁਝ ਵਜ੍ਹਾ ਤਾਂ ਇਹ ਵੀ ਸੀ, ਕਿ, ਇੰਜਨ ਉਹਨੂੰ ਆਪ ਬੜਾ ਪਸੰਦ ਸੀ। ਕੁਝ ਵਜ੍ਹਾ ਇਹ ਵੀ ਸੀ, ਕਿ ਉਹਨੇ ਸੋਚਿਆ, ਏਡੇ ਲੰਮੇ ਸਮੇਂ ਬਾਦ ਇੰਜਨ ਵਾਪਸ ਕਰਨ ਨਾਲ ਅਪਮਾਨ ਹੋਵੇਗਾ. . . ਰਾਜਮ ਕਿਤਾਬਾਂ ਬਹੁਤ ਪੜ੍ਹਦਾ ਸੀ। ਸਵਾਮੀਨਾਥਨ ਨੇ ਫੈਸਲਾ ਕੀਤਾ ਕਿ ਉਹਨੂੰ ਇਕ ਕਿਤਾਬ ਦਿੱਤੀ ਜਾਏ। ਜ਼ਾਹਰ ਹੈ ਆਪਣੀਆਂ ਪਾਠ-ਪੁਸਤਕਾਂ ਵਿਚੋਂ ਕੋਈ ਪੁਸਤਕ ਤਾਂ ਉਹ ਦੇ ਨਹੀਂ ਸਕਦਾ। ਇੱਕੋ ਇਕ ਕਿਤਾਬ ਸੀ ਜਿਸਨੂੰ ਉਹ ਬਹੁਤ ਪਿਆਰ ਕਰਦਾ ਸੀ (ਇਹ ਤੱਥ ਤਾਂ ਇਸੇ ਗੱਲ ਤੋਂ ਜ਼ਾਹਰ ਹੈ ਕਿ ਉਹਨੇ ਇਹ ਕਿਤਾਬ ਆਪਣੀ ਮੇਜ਼ ਉਪਰ ਪਈਆਂ ਪਾਠ-ਪੁਸਤਕਾਂ ਤੋਂ ਅਲਗ ਕਰਕੇ ਆਪਣੀ ਸੰਦੂਕੜੀ ਵਿਚ ਰੱਖੀ ਹੋਈ ਸੀ। ਇਹ ਕਿਤਾਬ ਸੀ ਐਂਡਰਸਨ ਦੀ 'ਪਰੀ ਕਹਾਣੀਆਂ'। ਸੋਹਣੀ ਨਿੱਕੀ ਜਿਹੀ ਕਿਤਾਬ ਜੋ ਕਈ ਸਾਲ ਹੋਏ ਪਿਤਾ ਜੀ ਨੇ ਮਦਰਾਸ ਵਿਚ ਖ਼ਰੀਦੀ ਸੀ। ਇਹ ਕਿਤਾਬ ਪੂਰੀ ਤਸੱਲੀ ਨਾਲ ਉਹ ਕਦੀ ਨਾ ਪੜ੍ਹ

ਸਕਿਆ। ਉਸ ਵਿਚ ਅੰਗ੍ਰੇਜ਼ੀ ਦੇ ਬਹੁਤ ਸਾਰੇ ਸ਼ਬਦ ਸਨ ਜਿਨ੍ਹਾਂ ਦਾ ਉਚਾਰਣ ਉਸ ਪਾਸੋਂ ਨਹੀਂ ਸੀ ਹੁੰਦਾ। ਰਾਜਮ ਨੂੰ ਇਹੋ ਕਿਤਾਬ ਦਿੱਤੀ ਜਾਏਗੀ। ਕਿਤਾਬ ਲੈ ਕੇ ਉਹ ਆਪਣੇ ਮੇਜ਼ ਤੇ ਗਿਆ, ਤੇ ਕਿਤਾਬ ਦੇ ਅੰਦਰ ਦੇ ਕੋਰੇ ਸਫ਼ੇ ਤੇ ਲਿਖਿਆ, 'ਸਭ ਤੋਂ ਪਿਆਰੇ ਦੋਸਤ ਰਾਜਮ ਲਈ।'

2

ਮਾਲਗੁੜੀ ਸਟੇਸ਼ਨ ਤੇ ਅਜੇ ਪੂਰੀ ਲੋਅ ਨਹੀਂ ਸੀ ਜਦੋਂ ਸਵਾਮੀਨਾਥਨ ਐਂਡਰਸਨ ਦੀ 'ਪਰੀ ਕਹਾਣੀਆਂ' ਦੀ ਨਿੱਕੀ ਜਿਹੀ ਕਿਤਾਬ ਲੈ ਕੇ ਓਥੇ ਪਹੁੰਚਿਆ। ਸਟੇਸ਼ਨ ਮਾਸਟਰ ਹੁਣੇ ਹੁਣੇ ਹੀ ਮੰਜੇ ਤੋਂ ਉਠਿਆ ਸੀ ਤੇ ਮਿੱਟੀ ਦੇ ਤੇਲ ਵਾਲੇ ਲੈਂਪ ਦੀ ਰੋਸ਼ਨੀ ਵਿਚ ਮੇਜ਼ ਉਪਰ ਕੰਮ ਕਰ ਰਿਹਾ ਸੀ। ਸਵੇਰ ਸਾਰ ਤਾਰ ਵਾਲੀ ਮਸ਼ੀਨ ਇਕ ਦੇ ਬਾਦ ਇਕ ਪੈਗ਼ਾਮ ਟਿਕ-ਟਿਕ ਕਰੀ ਜਾ ਰਹੀ ਸੀ ਤੇ ਸਟੇਸ਼ਨ ਮਾਸਟਰ ਉਹਨਾ ਵਲ ਧਿਆਨ ਹੀ ਨਹੀਂ ਦੇ ਰਿਹਾ ਸੀ।

ਇਕ ਕਾਰ ਬਾਹਰ ਆ ਕੇ ਖੜੀ ਹੋ ਗਈ। ਸਵਾਮੀਨਾਥਨ ਨੇ ਵੇਖਿਆ ਉਸ ਵਿਚੋਂ ਰਾਜਮ, ਉਹਦਾ ਪਿਤਾ, ਮਾਂ, ਇਕ ਅਗਿਆਤ ਵਿਅਕਤੀ ਤੇ ਮਨੀ ਉਤਰੇ। ਰਾਜਮ ਨੂੰ ਵੇਖਦਿਆਂ ਸਵਾਮੀਨਾਥਨ ਸੁੰਗੜ ਜਿਹਾ ਗਿਆ। ਉਹਦਾ ਇਰਾਦਾ ਤਾਂ ਜਿਵੇਂ ਮਸਾਮਾਂ ਵਿਚੋਂ ਸਿੰਮ ਗਿਆ ਜਦੋਂ ਉਹਨੇ ਵੇਖਿਆ ਕਿ ਉਹਦਾ ਕਪਤਾਨ, ਯੂਰਪੀਨ ਲੜਕੇ ਵਾਂਗ ਪਹਿਨਿਆਂ-ਪਚਰਿਆ, ਪਲੈਟਫਾਰਮ ਉਪਰ ਪਹੁੰਚ ਗਿਆ ਹੈ। ਉਹਦੀ ਡ੍ਰੈਸ ਅਤੇ ਉਹਦਾ ਸਾਫ-ਸੁਥਰਾ ਰੂਪ ਵੇਖ ਕੇ ਸਵਾਮੀਨਾਥਨ ਨੂੰ ਆਪਣਾ ਆਪ ਘਟੀਆ ਤੇ ਛੋਟਾ ਜਾਪਿਆ। ਉਹ ਸੁੰਗੜ ਕੇ ਪਿਛਾਂਹ ਹਟ ਗਿਆ ਤੇ ਉਹਨੇ ਆਪਣੇ ਆਪ ਨੂੰ ਅਪ੍ਰਗਟ-ਅਪ੍ਰਤੱਖ ਕਰਨ ਦਾ ਜਤਨ ਕੀਤਾ।

ਲਗਭਗ ਉਸੇ ਹੀ ਵਕਤ, ਪਲੈਟਫਾਰਮ ਪੁਲਿਸ ਦੇ ਅਫ਼ਸਰਾਂ ਅਤੇ ਪੁਲਿਸ ਦੇ ਸਿਪਾਹੀਆਂ ਨਾਲ ਭਰਨਾ ਸ਼ੁਰੂ ਹੋ ਗਿਆ। ਰਾਜਮ ਤਕ ਪਹੁੰਚਿਆ ਹੀ ਨਹੀਂ ਜਾ ਸਕਦਾ ਸੀ। ਵਰਦੀ ਵਾਲੇ ਲੋਕਾਂ ਦਾ ਇਕ ਝੁੰਡ ਸੀ, ਉਹਦੇ ਵਿਚਕਾਰ ਉਹ ਆਪਣੇ ਪਿਤਾ ਦੇ ਲਾਗੇ ਖਲੋਤਾ ਸੀ। ਦੋ ਸਿਪਾਹੀਆਂ ਦੇ ਵਿਚਕਾਰ ਵਿੱਥ ਥਾਣੀ ਸਵਾਮੀਨਾਥਨ ਉਹਦੀ ਖੱਬੀ ਲੱਤ ਹੀ ਵੇਖ ਸਕਿਆ। ਜਦੋਂ ਸਿਪਾਹੀ ਉਹਦੇ ਕੁਝ ਹੋਰ ਨਜ਼ਦੀਕ ਹੋ ਗਏ ਤਾਂ ਲੱਤ ਅੱਗੇ ਵੀ ਰੁਕਾਵਟ ਹੋ ਗਈ। ਸਵਾਮੀਨਾਥਨ ਚੁਫੇਰੇ ਚੱਕਰ ਮਾਰਨ ਲੱਗਾ ਤਾਂ ਜੁ ਕਿਤੇ ਕੁਝ ਹੋਰ ਵਿੱਥਾਂ ਮਿਲ ਜਾਣ।

ਗੱਡੀ ਆਉਂਦੀ ਵਿਖਾਈ ਦਿੱਤੀ। ਯਕਦਮ ਬਹੁਤ ਹਿਲਜੁਲ ਹੋਈ। ਗੱਡੀ ਛਿਕ-ਛਿਕ, ਖੜ-ਖੜ ਕਰਦੀ ਪਲੈਟ ਫਾਰਮ ਤੇ ਆ ਪਹੁੰਚੀ। ਹਿਲਜੁਲ ਤੇ ਭੱਜੋ-ਨੱਠੀ ਹੋਰ ਵਧ ਗਈ। ਦਰਜਨ ਕੁ ਸਿਪਾਹੀ ਕਾਹਲਮ-ਕਾਹਲੀ ਸਮਾਨ ਨੂੰ ਘਸੀਟਦੇ ਸੈਕੰਡ ਕਲਾਸ ਦੇ ਡੱਬੇ ਵਿਚ ਸੁੱਟ ਰਹੇ ਸਨ। ਰਾਜਮ ਦੀ ਮਾਂ ਡੱਬੇ ਵਿਚ ਸਵਾਰ ਹੋਈ। ਰਾਜਮ ਤੇ ਉਹਦੇ ਪਿਤਾ ਜੀ ਡੱਬੇ ਦੇ ਬਾਹਰ ਖੜੇ ਸਨ। ਪੁਲਿਸ ਅਫਸਰਾਂ ਨੇ ਉਹਨਾਂ ਦੇ ਆਲੇ-ਦੁਆਲੇ ਪੂਰੀ ਤਰ੍ਹਾਂ ਘੇਰਾ ਘੱਤਿਆ ਹੋਇਆ ਸੀ। ਉਹਨਾਂ ਨੂੰ ਅਲਵਿਦਾ ਕਹਿ ਰਹੇ ਸਨ ਤੇ ਉਹਨਾਂ ਦੇ ਗਲਾਂ ਵਿਚ ਹਾਰ ਪਾ ਰਹੇ ਸਨ। ਉਹਨੂੰ ਛਿਨ ਭਰ ਲਈ ਹੀ ਮਨੀ ਦੀ ਝਲਕ ਮਿਲੀ। ਇਕ ਬਹੁਤ ਵੱਡਾ ਹਾਰ ਉਹਦੇ ਗਲ ਵਿਚ ਪਿਆ ਸੀ।

ਸਵਾਮੀਨਾਥਨ ਨੇ ਏਧਰ-ਓਧਰ ਵੇਖਿਆ। ਉਹਨੂੰ ਮਨੀ ਮਿਲ ਪਿਆ। 'ਮਨੀ, ਰਾਜਮ ਜਾ ਰਿਹਾ ਹੈ।'

'ਹਾਂ, ਸਵਾਮੀ, ਰਾਜਮ ਜਾ ਰਿਹਾ ਹੈ।'

'ਮਨੀ, ਰਾਜਮ ਮੇਰੇ ਨਾਲ ਬੋਲੇਗਾ?'

'ਆਹੋ। ਕਿਉਂ ਨਹੀਂ,' ਮਨੀ ਨੇ ਉਤਰ ਦਿੱਤਾ।

ਹੁਣ ਰਾਜਮ ਤੇ ਉਹਦੇ ਪਿਤਾ ਜੀ ਡੱਬੇ ਵਿਚ ਬੈਠ ਚੁੱਕੇ ਸਨ। ਦਰਵਾਜ਼ਾ ਬੰਦ ਹੋ ਗਿਆ। ਦਰਵਾਜ਼ੇ ਦਾ ਹੈਂਡਲ ਵੀ ਮੁੜ ਗਿਆ।

'ਮਨੀ, ਇਹ ਕਿਤਾਬ ਉਹਨੂੰ ਜ਼ਰੂਰ ਦੇਣੀ ਹੈ', ਸਵਾਮੀਨਾਥਨ ਨੇ ਕਿਹਾ। ਮਨੀ ਵੇਖ ਰਿਹਾ ਸੀ ਕਿ ਗੁਆਉਣ ਜੋਗਾ ਸਮਾ ਹੁਣ ਨਹੀਂ ਸੀ ਰਿਹਾ।' ਟੱਲ ਖੜਕ ਚੁੱਕਾ ਸੀ। ਉਹਨਾਂ ਅੰਨ੍ਹੇਵਾਹ ਭੀੜ ਥਾਣੀ ਰਾਹ ਬਣਾਇਆ ਤੇ ਖਿੜਕੀ ਲਾਗੇ ਜਾ ਖਲੋ ਗਏ। ਸਵਾਮੀਨਾਥਨ ਨੂੰ ਤਾਂ ਉਪਰ ਕੁਝ ਵਿਖਾਈ ਹੀ ਨਹੀਂ ਸੀ ਦੇਂਦਾ। ਉਹਦਾ ਸਿਰ ਤਾਂ ਦਰਵਾਜ਼ੇ ਦੇ ਹੈਂਡਲ ਤਕ ਮੁਸ਼ਕਿਲ ਨਾਲ ਹੀ ਪਹੁੰਚਦਾ ਸੀ। ਮਗਰੋਂ ਭੀੜ ਦੇ ਧੱਕੇ ਪੈ ਰਹੇ ਸਨ। ਮਨੀ ਨੇ ਡੱਬੇ ਵਿਚ ਮੂੰਹ ਕਰਕੇ ਜ਼ੋਰ ਨਾਲ ਕਿਹਾ, ਇਹ ਸਵਾਮੀਨਾਥਨ ਦਾ ਪਿਆਰ-ਭੇਟ ਵਿਦਾ ਵੇਲੇ।' ਸਵਾਮੀਨਾਥਨ ਆਪਣੇ ਪੱਬਾਂ ਭਾਰ ਖਲੋ ਗਿਆ। ਖਿੜਕੀ ਥਾਣੀ ਇਕ ਸਿਰ ਬਾਹਰ ਨਿਕਲਿਆ। ਉਹਨੇ ਕਿਹਾ ਮੇਰੇ ਮਨੀ, ਅਲਵਿਦਾ। ਮੈਨੂੰ ਭੁੱਲ ਨਾ ਜਾਈਂ। ਚਿੱਠੀ ਲਿਖੀਂ।'

ਅਲਵਿਦਾ ਦੋਸਤ . . . ਸਵਾਮੀ ਆਇਆ ਹੋਇਐ।' ਮਨੀ ਨੇ ਕਿਹਾ। ਰਾਜਮ ਨੇ ਆਪਣੀ ਧੌਣ ਬਾਹਰ ਕੱਢੀ। ਸਵਾਮੀਨਾਥਨ ਨੇ ਅੱਖਾਂ ਦੀ ਰਾਹ ਚੁੱਕੀਆਂ। ਦੋਹਾ ਦੀਆਂ ਅੱਖਾਂ ਇਕ ਦੂਜੀ ਨਾਲ ਟਕਰਾਈਆਂ। ਉਹਦੇ ਜਾਣ-ਪਛਾਣੇ ਚਿਹਰੇ ਨੂੰ ਵੇਖ ਕੇ ਸਵਾਮੀਨਾਥਨ ਨੂੰ ਆਪਣੇ ਆਪ ਤੇ ਵਸ ਨਾ ਰਿਹਾ। ਉਹ ਕੂਕਿਆ, 'ਰਾਜਮ, ਰਾਜਮ, ਤੂੰ ਜਾ ਰਿਹੈਂ। ਵਾਪਸ ਕਦੋ ਆਵੇਂਗਾ?' ਰਾਜਮ ਉਹਦੇ ਵਲ ਵੇਖਦਾ ਰਹਿ ਗਿਆ, ਮੂੰਹੋਂ ਕੁਝ ਨਾ ਕੂਕਿਆ ਤੇ ਫੇਰ (ਜਿਵੇਂ ਕਿ ਸਵਾਮੀਨਾਥਨ ਨੂੰ ਲੱਗਾ) ਉਹਨੇ ਆਪਣਾ ਮੂੰਹ ਖੋਲ੍ਹਿਆ ਜਿਵੇਂ ਕੁਝ ਕਹਿਣਾ ਚਾਹੁੰਦਾ ਹੋਵੇ, ਪਰ ਗਾਰਡ ਦੀ ਸੀਟੀ ਤੇ ਇੰਜਨ ਦੇ ਘੱਗੇ ਜਿਹੇ ਧੂਤੂ ਨੇ ਸਭ ਕੁਝ ਨੂੰ ਵਿਗਾੜ ਦਿੱਤਾ। ਕੁਝ ਜ਼ੰਜੀਰਾਂ ਦਾ ਖੜਾਕ ਹੋਇਆ, ਬਹੁਤ ਉਚੀ ਛਿਕ-ਛਿਕ ਹੋਈ ਤੇ ਗੱਡੀ ਤੁਰ ਪਈ। ਰਾਜਮ ਦਾ ਚਿਹਰਾ ਦੂਰ ਤੋਂ ਦੂਰ ਹੋ ਰਿਹਾ ਸੀ। ਉਹਦੇ ਬੁੱਲ੍ਹਾਂ ਤੇ ਬੋਲ ਅਣਬੋਲੇ ਹੀ ਰਹਿ ਗਏ ਸਨ। ਸਵਾਮੀਨਾਥਨ ਨਿਰਾਸ ਹੋ ਕੇ ਬਰੜਾਇਆ, ਉਏ ਮਨੀ ! ਇਹ ਕਿਤਾਬ ਉਹਨੂੰ ਜ਼ਰੂਰ ਦੇਣੀ ਹੈ।' ਇਹ ਕਹਿੰਦਿਆਂ ਉਹਨੇ ਕਿਤਾਬ ਮਨੀ ਦੇ ਹੱਥ ਵਿਚ ਫੜਾ ਦਿੱਤੀ। ਮਨੀ ਪਲੈਟਫਾਰਮ ਤੇ ਗੱਡੀ ਦੇ ਨਾਲ ਨਾਲ ਨੱਸ ਰਿਹਾ ਸੀ। ਗੱਡੀ ਦੇ ਸ਼ੋਰ ਤੋਂ ਉੱਚਾ ਕੂਕ ਰਿਹਾ ਸੀ, 'ਰਾਜਮ, ਅਲਵਿਦਾ। ਸਵਾਮੀ ਨੇ ਇਹ ਕਿਤਾਬ ਤੈਨੂੰ ਦਿੱਤੀ ਹੈ।' ਰਾਜਮ ਨੇ ਕਿਤਾਬ ਲੈਣ ਲਈ ਆਪ ਹੱਥ ਵਧਾਇਆ। ਕਿਤਾਬ ਉਹਨੇ ਲੈ ਲਈ ਤੇ ਅਲਵਿਦਾ ਕਹਿਣ ਲਈ ਆਪਣਾ ਹੱਥ ਲਹਿਰਾਇਆ। ਜਵਾਬ ਵਿਚ ਸਵਾਮੀਨਾਥਨ ਨੇ ਹੱਥ, ਪਾਗਲਾਂ ਵਾਂਗ ਲਹਿਰਾਇਆ।

ਸਵਾਮੀਨਾਥਨ ਤੇ ਮਨੀ ਆਪਣੀ ਥਾਂ ਤੇ ਖਲੋਤੇ ਗੱਡੀ ਨੂੰ ਇਉਂ ਵੇਖ ਰਹੇ ਸਨ ਜਿਵੇਂ ਜ਼ਮੀਨ ਵਿਚ ਗੱਡੇ ਹੋਏ ਹੋਣ। ਗੱਡੀ ਦੇ ਆਖ਼ਰੀ ਡੱਬੇ ਦੀ ਛੋਟੀ ਜਿਹੀ ਲਾਲ ਬੱਤੀ ਬਹੁਤ ਦੇਰ ਤਕ ਵਿਖਾਈ ਦੇਂਦੀ ਰਹੀ। ਉਹਦਾ ਆਕਾਰ ਹਰ ਮਿੰਟ ਛੋਟਾ, ਹੋਰ ਛੋਟਾ ਹੁੰਦਾ ਜਾ ਰਿਹਾ ਸੀ। ਫੇਰ ਇਕ ਮੋੜ ਤੇ ਪਹੁੰਚ ਕੇ ਅਦਿੱਸ ਹੋ ਗਿਆ। ਕੁਝ ਫਾਸਿਲੇ ਤੇ ਪਹੁੰਚ ਕੇ ਗੱਡੀ ਦੀ ਖਟ-ਖਟ, ਫਪ-ਫਪ, ਛਿਕ-ਛਿਕ, ਮੱਧਮ-ਮੁਲਾਇਮ ਹੁੰਦੀ ਗਈ ਅਤੇ ਅੰਤ ਵਿਚ ਅਵਾਜ਼ ਅੱਧੀ ਸਿਸਕੀ ਅਤੇ ਅੱਧੇ ਹਉਕੇ ਵਿਚ ਬਦਲ ਗਈ। ਸਵਾਮੀਨਾਥਨ ਨੇ ਕਿਹਾ,

ਮੈਂ ਖ਼ੁਸ਼ ਹਾਂ, ਉਹਨੇ ਕਿਤਾਬ ਲੈ ਲਈ। ਮਨੀ ਉਹਨੇ ਮੇਰੇ ਵਲ ਹਥ ਵੀ ਹਿਲਾਇਆ ਸੀ, ਉਹ ਕੁਝ ਕਹਿਣਾ ਵੀ ਚਾਹ ਰਿਹਾ ਸੀ ਕਿ ਗੱਡੀ ਤੁਰ ਪਈ। ਮਨੀ, ਉਹਨੇ ਹੱਥ ਹਿਲਾਇਆ ਸੀ, ਮੇਰੇ ਹੀ ਲਈ ਹਿਲਾਇਆ ਸੀ। ਤੂੰ ਇਹ ਮੰਨਦਾ ਏ ਨਾ?'

'ਹਾਂ, ਹਾਂ' ਮਨੀ ਸਹਿਮਤ ਸੀ।

ਸਵਾਮੀਨਾਥਨ ਰੋਣ ਲਗ ਪਿਆ, ਉਹਦੀ ਘਿੱਗੀ ਬੱਝੀ ਹੋਈ ਸੀ।

ਮਨੀ ਨੇ ਕਿਹਾ, 'ਐਵੇਂ ਕਮਲਾ ਨਾ ਹੋ, ਸਵਾਮੀ।'

'ਕੀ ਉਹ ਕਦੀ ਮੇਰੇ ਬਾਰੇ ਸੋਚਦਾ ਏ, ਹੁਣ?' ਸਵਾਮੀਨਾਥਨ ਨੇ ਵੱਸੋਂ ਬਾਹਰ ਹੋ ਕੇ ਪੁੱਛਿਆ।

'ਹਾਂ, ਬੇਸ਼ਕ.' ਮਨੀ ਨੇ ਕਿਹਾ। ਉਹ ਕੁਝ ਚਿਰ ਰੁਕ ਗਿਆ ਤੇ ਫੇਰ ਬੋਲਿਆ. 'ਤੂੰ ਫਿਰਕ ਨਾ ਕਰ। ਉਹ ਤੇਰੇ ਨਾਲ ਬੋਲ ਨਹੀਂ ਸਕਿਆ. ਤਾਂ ਵੀ ਤੈਨੂੰ ਚਿੱਠੀ ਲਿਖੇਗਾ।'

'ਕੀ ਮਤਲਬ ਏ ਤੇਰਾ?'

'ਉਹਨੇ ਮੈਨੂੰ ਦੱਸਿਆ ਸੀ,' ਮਨੀ ਨੇ ਕਿਹਾ

'ਪਰ ਉਹਨੂੰ ਮੇਰਾ ਐਡਰਸ ਨਹੀਂ ਪਤਾ।'

'ਉਹਨੇ ਮੈਨੂੰ ਪੁਛਿਆ ਸੀ ਤੇ ਮੈਂ ਦੱਸ ਦਿੱਤਾ ਸੀ.' ਮਨੀ ਨੇ ਕਿਹਾ।

'ਨਹੀਂ. ਨਹੀਂ, ਇਹ ਝੂਠ ਏ। ਅੱਛਾ. ਤੂੰ ਦੱਸ. ਭਲਾ ਮੇਰਾ ਐਡਰਸ ਕੀ ਹੈ?'

ਤੇਰਾ ਐਡਰੈਸ. ਉਹ ਹੈ . . . ਉਹ ਹੈ . . . ਤੈਨੂੰ ਇਸ ਨਾਲ ਕੀ . . . ਮੈਂ ਰਾਜਮ ਨੂੰ ਦੱਸ ਦਿਤੈਂ।'

ਸਵਾਮੀਨਾਥਨ ਨੇ ਅੱਖਾਂ ਉਤਾਂਹ ਚੁੱਕੀਆਂ ਤੇ ਮਨੀ ਦੇ ਚਿਹਰੇ ਨੂੰ ਧਿਆਨ ਨਾਲ ਵੇਖਿਆ। ਉਹ ਜਾਨਣਾ ਚਾਹ ਰਿਹਾ ਸੀ. ਮਨੀ ਮਖ਼ੌਲ ਕਰ ਰਿਹੈ ਜਾਂ ਸਚਮੁਚ ਬੋਲ ਰਿਹਾ ਸੀ। ਪਰ. ਅਜ ਪਹਿਲੀ ਵਾਰ, ਉਹਦੇ ਚਿਹਰੇ ਤੇ ਅਜਿਹਾ ਭਾਵ ਸੀ ਜਿਸ ਨੂੰ ਸਮਝਣਾ ਮੁਸ਼ਕਲ ਸੀ।